ਅਨੁਵਾਦ : ਸੁਖਵੰਤ ਹੁੰਦਲ

ਇਹ ਛਾਪ— ਦਸੰਬਰ, 2015

ਪ੍ਰਕਾਸ਼ਕ : **ਦਸਤਕ ਪ੍ਰਕਾਸ਼ਨ, ਲੁਧਿਆਣਾ**
(ਪੰਜਾਬੀ ਵਿਭਾਗ, ਪਰਿਕਲਪਨਾ ਪ੍ਰਕਾਸ਼ਨ, ਲਖਨਊ)

ਪਤਾ — ਸ਼ਹੀਦ ਭਗਤ ਸਿੰਘ ਭਵਨ, ਸੀਲੋਆਣੀ ਰੋਡ,
ਰਾਏਕੋਟ, ਜ਼ਿਲ੍ਹਾ-ਲੁਧਿਆਣਾ 141109
ਫੋਨ ਨੰ. 098155-87807.
ਈਮੇਲ : janchetnapb@gmail.com

ਮੁੱਖ ਦਫ਼ਤਰ — 69, ਬਾਬਾ ਕਾ ਪੁਰਬਾ, ਪੇਪਰਮਿਲ ਰੋਡ,
ਨਿਸ਼ਾਤਗੰਜ, ਲਖਨਊ-226006

**ਕੀਮਤ : 120 ਰੁਪਏ**

# ਲੇਖਕ ਵਲੋਂ ਸਮਰਪਣ

ਸੋਮ ਆਨੰਦ ਨੂੰ

ਜਿਹਨਾਂ ਦੇ ਸਹਿਯੋਗ ਨੇ

ਮੇਰੀ ਸੌਂ ਰਹੀ ਸਿਰਜਣ-ਚੇਤਨਾ ਨੂੰ

ਪੁਨਰਜਾਗ੍ਰਿਤ ਕਰਕੇ

ਇਹ ਨਾਵਲ ਲਿਖਣ ਲਈ ਪ੍ਰੇਰਿਤ ਕੀਤਾ।

# ਹਿੰਦੀ ਐਡੀਸ਼ਨ ਵਿੱਚ ਲੇਖਕ ਵਲੋਂ ਲਿਖੇ ਕੁਝ ਸ਼ਬਦ

ਮੇਰਾ ਇਹ ਨਾਵਲ ਮੇਰੀਆਂ ਕੁਛ ਕਿਸ਼ੋਰ ਉਮਰ ਦੀਆਂ ਨਾ ਭੁੱਲਣ ਵਾਲੀਆਂ ਯਾਦਾਂ ਅਤੇ ਉਹਨਾਂ ਦੇ ਦਾਮਨ ਵਿੱਚ ਲੁਕੀ ਇਕ ਬੇਕਾਬੂ ਵੇਦਨਾ ਦੀ ਉਪਜ ਹੈ।

ਮੇਰੀ ਕਿਸ਼ੋਰ ਉਮਰ ਮੇਰੇ ਨਾਨਕੇ ਪਿੰਡ ਰਲਹਨ (ਪੰਜਾਬ) ਵਿੱਚ ਲੰਘੀ। ਪਿੰਡ ਦਾ ਇਕ ਦਲਿਤ ਪਰਿਵਾਰ ਮੇਰੇ ਨਾਨਾ ਜੀ ਦੀ ਜ਼ਮੀਨ ਵਾਹੁੰਦਾ ਸੀ ਅਤੇ ਇਸ ਸਿਲਸਿਲੇ ਵਿੱਚ ਮੈਨੂੰ ਉਹਨਾਂ ਦੀ ਬਸਤੀ ਵਿੱਚ ਜਾਣਾ ਪੈਂਦਾ ਸੀ। ਦਲਿਤਾਂ ਦੀ ਬਸਤੀ ਵਿੱਚ ਜਾਣ ਦੀ ਕੋਈ ਪਾਬੰਦੀ ਤਾਂ ਨਹੀਂ ਸੀ ਪਰ ਕੁਝ ਮਰਿਯਾਦਾਵਾਂ ਸਨ, ਕੁਝ ਪਰੰਪਰਾਵਾਂ ਅਤੇ ਸੀਮਾਵਾਂ ਸਨ ਜਿਹਨਾਂ ਨਾਲ ਬੱਝ ਕੇ ਜ਼ਰੂਰ ਚੱਲਣਾ ਪੈਂਦਾ ਸੀ। ਪਿੰਡ ਦਾ ਦੋਹਤਰਾ ਹੋਣ ਕਰਕੇ ਮੇਰੇ ਕੋਲੋਂ ਇਹਨਾਂ ਮਰਿਯਾਦਾਵਾਂ ਦੀ ਸਖਤੀ ਨਾਲ ਪਾਲਣਾ ਕਰਨ ਦੀ ਉਮੀਦ ਕੀਤੀ ਜਾਂਦੀ ਸੀ। ਮੇਰਾ ਕਿਸ਼ੋਰ ਮਨ ਬੰਧਨਾਂ ਦੀ ਇਸ ਕੰਧ ਨੂੰ ਤੋੜ ਕੇ ਦਲਿਤਾਂ ਦੀਆਂ ਛੋਟੀਆਂ-ਛੋਟੀਆਂ ਸਿੱਲ ਭਰਪੂਰ ਹਨ੍ਹੇਰੀਆਂ ਕੋਠੜੀਆਂ 'ਚ ਲੁਕੇ ਭੇਦਾਂ ਨੂੰ ਜਾਣਨ ਲਈ ਹਰ ਵੇਲੇ ਉਤਾਵਲਾ ਰਹਿੰਦਾ ਸੀ। ਲੋਕਾਂ ਦੀਆਂ ਅੱਖਾਂ ਬਚਾ ਕੇ ਮੈਂ ਉਹਨਾਂ ਵਿੱਚ ਗਿਆ ਵੀ ਅਤੇ ਮਨ ਭਰ ਕੇ ਮੈਂ ਉਹਨਾਂ ਬੰਧਨਾਂ ਨੂੰ ਤੋੜਿਆ। ਪਿੰਡ 'ਚ ਚੱਲ ਰਹੇ ਇਸ ਭੇਦ-ਭਾਵ ਨੂੰ ਦੇਖ ਕੇ ਮੇਰੇ ਕਿਸ਼ੋਰ ਮਨ ਵਿੱਚ ਵਿਦਰੋਹ ਦੀਆਂ ਅੱਗਾਂ ਭੜਕ ਉੱਠੀਆਂ ਪਰ ਇਹਨਾਂ ਨੂੰ ਪ੍ਰਗਟ ਕਰਨ ਦਾ ਕੋਈ ਰਾਹ ਦਿਖਾਈ ਨਹੀਂ ਦਿੰਦਾ ਸੀ। ਨਾਵਲ ਲਿਖਣ ਵਰਗੀ ਕਿਸੇ ਚੀਜ਼ ਨਾਲ ਤਾਂ ਮੈਂ ਬਿਲਕੁਲ ਹੀ ਜਾਣੂ ਨਹੀਂ ਸੀ।

ਇਸ ਦੌਰਾਨ ਪੜ੍ਹਾਈ ਅਤੇ ਬਾਅਦ ਵਿੱਚ ਨੌਕਰੀ ਦੇ ਸਿਲਸਿਲੇ ਵਿੱਚ ਮੈਨੂੰ ਸ਼ਹਿਰ ਜਾਣਾ ਪਿਆ ਪਰ ਸਾਲ 'ਚ ਇਕ ਅੱਧ ਵਾਰ ਛੁੱਟੀਆਂ 'ਚ ਮੈਨੂੰ ਆਪਣੇ ਨਾਨਕੇ ਜਾਣ ਦਾ ਮੌਕਾ ਮਿਲਦਾ ਰਹਿੰਦਾ। ਮੈਂ ਹਰ ਸਾਲ ਇਹ ਹੀ ਦੇਖਦਾ ਕਿ ਪਿੰਡ 'ਚ ਮਰਿਯਾਦਾਵਾਂ ਦੀਆਂ ਸੀਮਾਵਾਂ ਟੁੱਟਣੀਆਂ ਤਾਂ ਦੂਰ ਦੀ ਗੱਲ ਹੈ, ਸਗੋਂ ਉਹਨਾਂ ਦੀ ਜਕੜ ਦਿਨੋ ਦਿਨ ਪੀਡੀ ਹੁੰਦੀ ਜਾ ਜਾ ਰਹੀ ਹੈ। ਅਰਥਸ਼ਾਸਤਰ ਦਾ ਵਿਦਿਆਰਥੀ ਹੋਣ ਦੇ ਕਾਰਨ ਮੈਨੂੰ ਇਸ ਭੈੜੀ ਸਮਾਜਕ ਸਥਿਤੀ ਦੇ ਪਿੱਛੇ ਲੁਕੇ ਆਰਥਕ ਕਾਰਨਾਂ ਦਾ ਵੀ ਪਤਾ ਲੱਗਣ ਲੱਗਾ। ਮੈਂ ਇਹ ਸਭ ਦੇਖ ਕੇ ਬਹੁਤ ਉਦਿਗਨ ਹੁੰਦਾ ਸੀ ਕਿ ਆਰਥਕ ਥੁੜਾਂ ਦੀ ਚੱਕੀ ਵਿੱਚ ਯੁੱਗਾਂ-ਯੁਗਾਂਤਰਾਂ ਤੋਂ ਪਿਸ ਰਹੇ ਦਲਤਿ ਅਜੇ ਵੀ ਮੱਧਕਲੀਨੀ ਤਕਲੀਫਾਂ ਨੂੰ ਭੋਗ ਰਹੇ ਹਨ। ਜਿਸ ਜ਼ਮੀਨ 'ਤੇ ਉਹ ਰਹਿੰਦੇ ਸਨ, ਜਿਸ ਜ਼ਮੀਨ ਨੂੰ ਉਹ ਵਾਹੁੰਦੇ ਸਨ, ਇੱਥੋਂ ਤੱਕ ਕਿ ਜਿਹਨਾਂ ਛੱਪਰਾਂ ਵਿੱਚ ਉਹ ਰਹਿੰਦੇ ਸਨ, ਕੁਝ ਵੀ ਉਹਨਾਂ ਦਾ ਨਹੀਂ ਸੀ। ਇਹਨਾਂ ਹੀ ਗੱਲਾਂ ਨੂੰ ਦੇਖ ਕੇ ਮੇਰੇ ਕਿਸ਼ੋਰ ਮਨ ਦੀ ਵੇਦਨਾ ਇਕਦਮ ਸਾਰੇ ਬੰਧਨ ਤੋੜ ਕੇ ਫੁੱਟ ਪਈ ਅਤੇ ਮੈਂ ਅਣਗੌਲੇ ਦਲਿਤਾਂ ਦੇ ਜੀਵਨ ਨੂੰ ਚਿਤਰਨ ਦਾ ਫੈਸਲਾ ਕਰ ਲਿਆ। ਇਹ ਨਾਵਲ ਲਿਖਣ ਦਾ ਮੂਲ ਪ੍ਰੇਰਣਾ-ਬਿੰਦੂ ਇਹ ਹੀ ਹੈ।

ਆਪਣੇ ਜਾਤੀਗਤ ਸਸਕਾਰਾਂ ਅਤੇ ਸਮਾਜਕ ਮਾਨਤਾਵਾਂ ਦੀ ਕਠੋਰ ਜਕੜ ਕਾਰਨ ਮੈਂ ਦਲਤਿਾਂ ਦੇ ਜੀਵਨ ਦੀਆਂ ਤਕਲੀਫਾਂ ਨੂੰ ਆਪ ਤਾਂ ਨਹੀਂ ਭੋਗ ਸਕਿਆ ਪਰ ਫਿਰ ਵੀ ਮੈਨੂੰ ਆਪਣੇ ਹੌਂਸਲੇ ਕਾਰਨ ਉਹਨਾਂ ਦੇ ਜੀਵਨ ਨੂੰ ਬਹੁਤ ਨੇੜਿਉਂ ਦੇਖਣ ਦਾ ਮੌਕਾ ਮਿਲਿਆ ਹੈ। ਮੈਂ ਆਪ ਨਿਰਪੱਖ ਰਹਿ ਕੇ ਭਾਰਤੀ ਜੀਵਨ ਦੇ ਇਸ ਕੱਟੇ ਹੋਏ ਸੰਦਰਭਾਂ ਦਾ ਚਿਤਰਨ ਕੀਤਾ ਹੈ ਅਤੇ ਕਿਤੇ ਵੀ ਆਪਣੀ ਰਾਇ ਠੋਸਣ ਅਤੇ ਆਪਣੀ ਵਿਚਾਰਧਾਰਾ ਨੂੰ ਲੱਦਣ ਦੀ ਕੋਸ਼ਿਸ਼ ਨਹੀਂ ਕੀਤੀ।

– ਜਗਦੀਸ਼ ਚੰਦਰ

# 1

ਕਾਲ਼ੀ ਜਦੋਂ ਪਿੰਡ ਦੇ ਨੇੜੇ ਪਹੁੰਚਿਆ ਤਾਂ ਪਹੁ ਫੁਟਾਲਾ ਹੋ ਚੁੱਕਿਆ ਸੀ। ਉਹ ਇਕ ਰੁੰਡ ਮਰੁੰਡ ਦਰੱਖਤ ਦੇ ਕੋਲ ਖੜ੍ਹਾ ਹੋ ਕੇ ਪਿੰਡ ਵਲ ਦੇਖਣ ਲੱਗਾ ਜਿਹੜਾ ਸਵੇਰ ਦੇ ਘੁਸਮੁਸੇ ਹਨ੍ਹੇਰੇ ਵਿੱਚ ਬਹੁਤ ਵੱਡੀ ਗਠੜੀ ਦੀ ਤਰ੍ਹਾਂ ਦਿਖਾਈ ਦੇ ਰਿਹਾ ਸੀ। ਪਿੰਡ ਤੋਂ ਬਾਹਰ ਇਕ ਹਵੇਲੀ ਵਿੱਚ ਇਕ ਦੀਵਾ ਟਿਮਟਿਮਾ ਰਿਹਾ ਸੀ। ਨਾਲ ਹੀ ਇਕ ਖੇਤ ਵਿੱਚ ਹਲ ਚੱਲ ਰਿਹਾ ਸੀ ਅਤੇ ਥੋੜ੍ਹੇ ਥੋੜ੍ਹੇ ਸਮੇਂ ਬਾਅਦ 'ਤੁਤ ਤੁਤ ... ਟਕ ਟਕ... ਤੇਰੇ ਜੰਮਣ ਵਾਲਿਆਂ ਨੂੰ ਚੋਰ ਲੈ ਜਾਣ... ਚੱਲ ਪੁੱਤਰਾ ਸ਼ੇਰ ਦੀ ਤਰ੍ਹਾਂ ਛਾਤੀ ਦੇ ਜ਼ੋਰ 'ਤੇ ਚੱਲ' ... ਦੀਆਂ ਅਵਾਜਾਂ ਆਉਂਦੀਆਂ ਅਤੇ ਨਾਲ਼ ਘੁੰਗਰੂ ਹੋਰ ਜ਼ੋਰ ਨਾਲ ਛਣਛਣਾ ਉੱਠਦੇ। ਕਾਲ਼ੀ ਨੇ ਸਿਰ ਤੋਂ ਟਰੰਕ ਅਤੇ ਮੋਢੇ ਨਾਲ ਲਟਕ ਰਿਹਾ ਬਿਸਤਰਾ ਲਾਹ ਕੇ ਰੱਖ ਦਿੱਤਾ ਅਤੇ ਦਰੱਖਤ ਦੇ ਤਣੇ ਦੇ ਸਹਾਰੇ ਬੈਠ ਕੇ ਸੋਚਣ ਲੱਗਾ ਕਿ ਚੌਧਰੀ ਫੱਤੂ ਦੇ ਖੇਤ ਵਿੱਚ ਹਲ਼ ਚੱਲ ਰਿਹਾ ਹੈ ... ਸ਼ਾਇਦ ਉਸ ਦਾ ਪੁੱਤ ਪਿਆਰੂ ਹਲ ਚਲਾ ਰਿਹਾ ਹੋਵੇ ... ਸ਼ਾਇਦ ਉਹ ਸੌਣੀ ਲਈ ਖੇਤ ਤਿਆਰ ਕਰ ਰਿਹਾ ਹੈ।

ਕਾਲੀ ਦਾ ਧਿਆਨ ਫਿਰ ਪਿੰਡ ਵਲ ਚਲਾ ਗਿਆ ਅਤੇ ਉਹ ਅੱਖਾਂ ਪਾੜ ਪਾੜ ਦਰੱਖਤਾਂ ਦੇ ਉਹਲੇ ਵਿੱਚ ਲੁਕੇ ਹੋਏ ਮਕਾਨਾਂ ਵਲ ਦੇਖਣ ਲੱਗਾ। ਪਿੰਡ ਦੀ ਇਕ ਗਲ਼ੀ ਵਿੱਚ ਕੁੱਤਾ ਭੌਂਕ ਪੈਂਦਾ ਤਾਂ ਉਸ ਦੇ ਜੁਆਬ ਵਿੱਚ ਦੂਸਰੀਆਂ ਗਲ਼ੀਆਂ ਤੋਂ ਕਈ ਕੁੱਤਿਆਂ ਦੇ ਭੌਂਕਣ ਦੀਆਂ ਅਵਾਜ਼ਾਂ ਆਉਣ ਲੱਗਦੀਆਂ ਅਤੇ ਫਿਰ ਥੋੜੀ ਦੇਰ ਬਾਅਦ ਪਿੰਡ ਵਿੱਚ ਇਸ ਤਰ੍ਹਾਂ ਖਾਮੋਸ਼ੀ ਛਾ ਜਾਂਦੀ ਜਿਵੇਂ ਕੋਈ ਆਦਮੀ ਸੁਫਨੇ ਵਿੱਚ ਬੁੜਬੜਾਉਣ ਤੋਂ ਬਾਅਦ ਪਾਸਾ ਵੱਟ ਕੇ ਸੌਂ ਜਾਵੇ। ਉੱਥੇ ਬੈਠਿਆਂ ਬੈਠਿਆਂ ਕਾਲੀ ਨੂੰ ਡਰ ਲੱਗਣ ਲੱਗਾ। ਉਸ ਦੇ ਦਿਲ ਵਿੱਚੋਂ ਛੇ ਸਾਲਾਂ ਬਾਅਦ ਪਿੰਡ ਪਰਤਣ ਦੀ ਖ਼ੁਸ਼ੀ ਖਤਮ ਹੋਣ ਲੱਗੀ ਅਤੇ ਉਸ ਦਾ ਜੀਅ ਕੀਤਾ ਕਿ ਉਹ ਪੁੱਠੇ ਪੈਰੀਂ ਕਾਨਪੁਰ ਵਾਪਸ ਚਲਾ ਜਾਵੇ। ਉਸ ਨੂੰ ਯਾਦ ਆਇਆ ਕਿ ਜਦੋਂ ਉਹ ਪਿੰਡ ਆਉਣ ਲਈ ਤੁਰਿਆ ਸੀ ਤਾਂ ਉਹ ਕਿੰਨਾ ਖ਼ੁਸ਼ ਸੀ ਅਤੇ ਉਸ ਨੇ ਚਾਹਿਆ ਸੀ ਕਿ ਉਹ ਉੱਥੇ ਉੱਡ ਕੇ ਪਹੁੰਚ ਜਾਵੇ ਅਤੇ ਹੁਣ ਪਿੰਡ ਦੇ ਬਹੁਤ ਨੇੜੇ ਹੈ, ਸਿਰਫ ਪੰਜ ਸੱਤ ਖੇਤ ਦੂਰ, ਤਾਂ ਉਹ ਵਾਪਸ ਚਲੇ ਜਾਣਾ ਚਾਹੁੰਦਾ ਹੈ। ਫਿਰ ਉਸ ਨੂੰ ਅਚਾਨਕ ਹੀ ਚਾਚੀ ਦਾ ਖਿਆਲ ਆਇਆ ਅਤੇ ਉਸ ਦੀਆਂ ਅੱਖਾਂ ਭਰ ਆਈਆਂ। ਉਸ ਨੇ ਸੋਚਿਆ ਕਿ ਕੀ ਪਤਾ ਉਹ ਜ਼ਿੰਦਾ ਵੀ ਹੋਏਗੀ ਜਾਂ ਨਹੀਂ। ਹੋ ਸਕਦਾ ਹੈ ਕਿ ਉਸ ਵਲੋਂ ਪਿੰਡ ਛੱਡਣ ਤੋਂ ਥੋੜ੍ਹੇ ਦਿਨਾਂ ਬਾਅਦ ਹੀ ਮਰ ਗਈ ਹੋਵੇ। ਇਹ ਵੀ ਸੰਭਵ ਹੀ ਕਿ ਉਹ ਜ਼ਿੰਦਾ ਹੋਵੇ। ਕੀ ਪਤਾ ਕਿਸ ਹਾਲਤ ਵਿੱਚ ਹੋਵੇ।

ਜਦੋਂ ਕੁੱਕੜ ਨੇ ਬਾਂਗ ਦਿੱਤੀ ਤਾਂ ਕਾਲ਼ੀ ਹੜਬੜਾ ਕੇ ਉੱਠ ਪਿਆ ਅਤੇ ਸਾਮਾਨ ਚੁੱਕ ਕੇ ਜਲਦੀ ਜਲਦੀ ਪਿੰਡ ਵਲ ਤੁਰ ਪਿਆ। ਜਦੋਂ ਉਹ ਪਹਿਲੀ ਹਵੇਲੀ ਦੇ ਨੇੜੇ ਪਹੁੰਚਿਆ ਤਾਂ ਇਕ ਕੁੱਤਾ ਕੰਨ ਫੜਫੜਾ ਕੇ ਉੱਠਿਆ ਅਤੇ ਭੌਂਕਦਾ ਹੋਇਆ ਉਸ ਦੇ ਅੱਗੇ ਅੱਗੇ ਤੁਰਨ ਲੱਗਾ। ਉਸ ਨੇ ਕੁੱਤੇ ਦੀ ਆਵਾਜ਼ ਨੂੰ ਪਛਾਣਨ ਦੀ ਕੋਸ਼ਿਸ਼ ਕੀਤੀ, ਪਰ ਦੂਸਰੇ

ਹੀ ਪਲ ਉਸ ਨੂੰ ਆਪਣੀ ਇਸ ਕੋਸ਼ਿਸ਼ ਉੱਤੇ ਹਾਸਾ ਆ ਗਿਆ। ਉਹ ਆਪਣੇ ਸੱਜੇ-ਖੱਬੇ ਦੇ ਮਕਾਨਾਂ ਨੂੰ ਪਛਾਣਨ ਦੀ ਕੋਸ਼ਿਸ਼ ਕਰਦਾ ਹੋਇਆ ਤੇਜ਼-ਤੇਜ਼ ਕਦਮ ਪੁੱਟਦਾ ਰਿਹਾ। ਉਸ ਨੇ ਦੇਖਿਆ ਕਿ ਵੱਡਾ ਰਾਹ ਪਹਿਲਾਂ ਨਾਲੋਂ ਕਾਫੀ ਨੀਵਾਂ ਹੋ ਗਿਆ ਹੈ। ਸ਼ਾਇਦ ਪਿਛਲੇ ਕੁਝ ਸਾਲਾਂ ਦੌਰਾਨ ਬਹੁਤ ਜ਼ੋਰ ਦੀਆਂ ਬਰਸਾਤਾਂ ਲੱਗੀਆਂ ਹੋਣ। ਪਿੰਡ ਦੀ ਵਿਲੱਖਣ ਗੰਧ ਉਸ ਦੀ ਕਦਮ ਕਦਮ 'ਤੇ ਆਪਣੇ ਨਾਲ ਪਹਿਚਾਣ ਕਰਵਾ ਰਹੀ ਸੀ ਅਤੇ ਉਹ ਨਾਸਾਂ ਫੁਲਾ ਫੁਲਾ ਉਸ ਨੂੰ ਸੁੰਘ ਰਿਹਾ ਸੀ। ਜਦੋਂ ਉਹ ਕਿਸੇ ਮਕਾਨ ਜਾਂ ਹਵੇਲੀ ਦੇ ਸਾਹਮਣੇ ਪਹੁੰਚਦਾ ਤਾਂ ਉਸ ਦੇ ਮਨ ਵਿੱਚ ਕਈ ਤਸਵੀਰਾਂ ਉਭਰਦੀਆਂ। ਪਰ ਉਹ ਉਹਨਾਂ ਤੋਂ ਅੱਖਾਂ ਚੁਰਾਉਂਦਾ ਹੋਇਆ ਅੱਗੇ ਵੱਧ ਜਾਂਦਾ।

ਚੌਧਰੀਆਂ ਦੇ ਮੁਹੱਲੇ ਬਾਅਦ ਸਕੂਲ ਆ ਗਿਆ। ਚਾਰ ਜਮਾਤਾਂ ਦੇ ਇਸ ਸਕੂਲ ਵਿੱਚ ਕਾਲੀ ਨੇ ਵੀ ਕਦੇ ਕੁਝ ਸਮੇਂ ਤੱਕ ਮੁਨਸ਼ੀ ਦੇ ਪੈਰ ਦੱਬੇ ਸੀ, ਉਂਗਲੀਆਂ ਦੇ ਪਟਾਕੇ ਕੱਢੇ ਸੀ ਅਤੇ ਡੰਡੇ ਖਾਧੇ ਸੀ। ਉਹ ਰੁਕ ਕੇ ਸਕੂਲ ਵਲ ਦੇਖਣ ਲੱਗਾ ਅਤੇ ਮੁਨਸ਼ੀ ਸ਼ਿਵਰਾਮ ਬਾਰੇ ਸੋਚਣ ਲੱਗਾ, ਜਿਹਦੇ ਲਈ ਜੱਟਾਂ ਦੇ ਮੁੰਡੇ ਸਾਗ, ਗੰਨੇ, ਗਾਜਰਾਂ, ਮੂਲੀਆਂ ਆਦਿ ਲਿਆਉਂਦੇ ਸਨ ਅਤੇ ਕੰਮੀਆਂ ਦੇ ਮੁੰਡੇ ਉਸ ਦੇ ਘਰ ਪਹੁੰਚਾਉਂਦੇ ਸਨ। ਸਕੂਲ ਦੀ ਹਾਲਾਤ ਪਹਿਲਾਂ ਵਰਗੀ ਹੀ ਖਰਾਬ ਦਿਖਾਈ ਦਿੰਦੀ ਸੀ ਅਤੇ ਉਸ ਦੇ ਵਿਹੜੇ ਵਿੱਚ ਬੋਹੜ ਦੇ ਬੁੱਢੇ ਦਰੱਖਤ ਦੇ ਸੰਘਣੇ ਪਰਛਾਵਿਆਂ ਨੇ ਰਾਤ ਦੇ ਹਨ੍ਹੇਰੇ ਨੂੰ ਹੋਰ ਵੀ ਡੂੰਘਾ ਕਰ ਦਿੱਤਾ ਸੀ। ਸਕੂਲ ਦੀ ਇਮਾਰਤ ਪਿੱਛੇ ਇਕ ਤਿੰਮੰਜ਼ਲਾ ਮਕਾਨ ਘੁਮੰਡੀ ਆਦਮੀ ਦੀ ਤਰ੍ਹਾਂ ਆਕੜਿਆ ਖੜ੍ਹਾ ਸੀ। ਕਾਲੀ ਦੇ ਮਨ ਵਿੱਚ ਚੌਧਰੀ ਹਰਨਾਮ ਸਿੰਘ ਦੀਆਂ ਯਾਦਾਂ ਦਾ ਬਸਤਾ ਖੁਲ੍ਹ ਗਿਆ ਅਤੇ ਉਹ ਉਹਨਾਂ ਯਾਦਾਂ ਨੂੰ ਝਟਕਦਾ ਹੋਇਆ ਅੱਗੇ ਵੱਧ ਗਿਆ।

ਸਕੂਲ ਤੋਂ ਕੁਝ ਦੂਰ ਜਾਣ ਬਾਅਦ ਉਸ ਨੂੰ ਮੰਦਿਰ ਦਾ ਕਲਸ ਨਜ਼ਰ ਆਇਆ। ਮੰਦਿਰ ਦੇ ਚਾਰੇ ਤਰਫ ਪਿੰਡ ਦੇ ਦੁਕਾਨਦਾਰਾਂ ਦੇ ਚੁਬਾਰੇ ਸਨ। ਉਹ ਪੰਡਿਤ ਸੰਤ ਰਾਮ ਬਾਰੇ ਸੋਚਣ ਲੱਗਾ ਜੋ ਦਲਿਤਾਂ ਨੂੰ ਦੇਖ ਕੇ ਦੂਰੋਂ ਹੀ ਦੁਰ-ਦੁਰ ਕਰਨਾ ਸੁਰੂ ਕਰ ਦਿੰਦਾ ਸੀ। ਉਹ ਥੋੜਾ ਦੂਰ ਗਿਆ ਤਾਂ ਉਸ ਦੀ ਨਜ਼ਰ ਗਿਰਜਾਘਰ ਦੇ ਬੱਚੇ ਦੀਆਂ ਬਾਹਾਂ ਦੀ ਤਰ੍ਹਾਂ ਫੈਲੇ ਹੋਏ ਕ੍ਰਾਸ 'ਤੇ ਗੱਡੀ ਗਈ ਅਤੇ ਪਿੰਡ ਦੇ ਪਾਦਰੀ ਦਾ ਮਸਕੀਨ ਚਿਹਰਾ ਅੱਖਾਂ ਦੇ ਸਾਹਮਣੇ ਘੁੰਮ ਗਿਆ।

ਥੋੜੀ ਦੂਰ ਅੱਗੇ ਜਾ ਕੇ ਉਸ ਦੇ ਜ਼ੋਰ ਦੀ ਠੋਕਰ ਲੱਗੀ ਅਤੇ ਉਹ ਡਿਗਦਾ-ਡਿਗਦਾ ਬੱਚਿਆ। ਗੋਹੇ ਦੀ ਤੇਜ਼ ਬਦਬੂ ਨੇ ਉਸ ਨੂੰ ਚਮ੍ਹਾਰਲੀ ਦੇ ਨੇੜੇ ਹੋਣ ਦਾ ਸੰਕੇਤ ਦਿੱਤਾ। ਇਸ ਥਾਂ 'ਤੇ ਵੱਡਾ ਰਸਤਾ ਕਾਫੀ ਡੂੰਘਾ ਹੋ ਗਿਆ ਸੀ ਕਿਉਂਕਿ ਪਿੰਡ ਵਿੱਚ ਬਰਸਾਤ ਦਾ ਸਾਰਾ ਪਾਣੀ ਇਸ ਹੀ ਰਸਤੇ ਰਾਹੀਂ ਚੋਅ ਵਿੱਚ ਜਾਂਦਾ ਸੀ। ਕੁਝ ਪਲਾਂ ਬਾਅਦ ਹੀ ਉਹ ਚਮ੍ਹਾਰਲੀ ਦੇ ਬਾਹਰ ਖੂਹ 'ਤੇ ਪਹੁੰਚ ਗਿਆ। ਖੂਹ ਦੇ ਦੁਆਲੇ ਗੰਦੇ ਪਾਣੀ ਅਤੇ ਚਿੱਕੜ ਦੀ ਛੱਪੜੀ ਬਣੀ ਹੋਈ ਸੀ। ਉਹ ਕੁਝ ਚਿਰ ਲਈ ਰੁਕਿਆ ਅਤੇ ਸਾਹਮਣੇ ਦੇ ਛੋਟੇ ਛੋਟੇ ਮਕਾਨਾਂ ਨੂੰ ਦੇਖਣ ਲੱਗਾ। ਫਿਰ ਉਹ ਖੂਹ ਦੇ ਦੁਆਲੇ ਚੱਕਰ ਕੱਢ ਕੇ ਉਸ ਜਗ੍ਹਾ ਪਹੁੰਚ ਗਿਆ ਜਿੱਥੋਂ ਮੁਹੱਲੇ ਅੰਦਰ ਜਾਣ ਵਾਲੀ ਗਲੀ ਸ਼ੁਰੂ ਹੁੰਦੀ ਸੀ। ਉਹ ਗਲੀ ਦੇ ਸਿਰੇ ਉੱਤੇ

ਰੁਕ ਗਿਆ ਅਤੇ ਸਾਹਮਣੇ ਗੰਦੇ ਪਾਣੀ ਦੀ ਛੱਪੜੀ ਨੂੰ ਪਾਰ ਕਰਨ ਦੀ ਤਰਕੀਬ ਸੋਚਣ ਲੱਗਾ। ਉਸ ਦੇ ਜ਼ਿਹਨ ਨੇ ਉਸ ਨੂੰ ਉਹ ਤਰਕੀਬ ਦੱਸੀ ਅਤੇ ਆਪਣੇ ਆਪ ਹੀ ਉਸ ਦੇ ਪੈਰ ਪਾਣੀ ਵਿੱਚ ਡੁੱਬੀਆਂ ਇੱਟਾਂ ਨੂੰ ਲੱਭਣ ਲੱਗੇ ਅਤੇ ਦੂਸਰੇ ਹੀ ਪਲ ਉਹ ਉਸ ਛੱਪੜੀ ਨੂੰ ਪਾਰ ਕਰ ਕੇ ਗਲੀ ਵਿੱਚ ਵੜ ਗਿਆ।

ਗਲੀ ਵਿੱਚ ਕਈ ਕੁੱਤਿਆਂ ਨੇ ਮਿਲ਼ ਕੇ ਉਸ ਦਾ ਸਵਾਗਤ ਕੀਤਾ। ਦੂਸਰੀ ਤਰਫੋਂ ਵੀ ਕੁੱਤਿਆਂ ਨੇ ਜੁਆਬ ਵਿੱਚ ਭੌਂਕਣਾ ਸੁੰਰੂ ਕਰ ਦਿੱਤਾ ਅਤੇ ਏਨਾ ਰੌਲਾ ਪਾਇਆ ਕਿ ਕਾਲ਼ੀ ਨੂੰ ਇਹ ਸ਼ੱਕ ਹੋਣ ਲੱਗਾ ਕਿ ਇਸ ਗਲੀ ਵਿੱਚ ਸ਼ਾਇਦ ਸਿਰਫ ਕੁੱਤੇ ਹੀ ਰਹਿੰਦੇ ਹਨ। ਪਰ ਜਦੋਂ ਉਹ ਇਕ ਟੁੱਟੇ ਹੋਏ ਮਕਾਨ ਦੇ ਸਾਹਮਣੇ ਰੁਕ ਗਿਆ ਤਾਂ ਕੁੱਤੇ <u>ਅਹਿਸਤਾ ਅਹਿਸਤਾ</u> (ਹੌਲ਼ੀ-ਹੌਲ਼ੀ) ਏਧਰ-ਉਧਰ ਖਿਸਕਣ ਲੱਗੇ। ਕਾਲੀ ਟੁੱਟੇ ਦਰਵਾਜ਼ੇ ਨੂੰ ਦੇਖਦਾ ਹੋਇਆ ਸੋਚਣ ਲੱਗਾ ਕਿ ਪਤਾ ਨਹੀਂ ਚਾਚੀ ਅਜੇ ਤੱਕ ਜਿਉਂਦੀ ਹੈ ਜਾਂ ਮਰ ਗਈ ਹੈ। ਉਸ ਦੇ ਦਿਲ ਵਿੱਚ ਹੌਲ ਜਿਹਾ ਉੱਠਿਆ ਅਤੇ ਉਸ ਨੇ ਆਪਣਾ ਹੱਥ ਸੰਗਲੀ ਵਲ ਵਧਾ ਦਿੱਤਾ। ਬਾਹਰ ਦੀ ਸੰਗਲੀ ਖੁੱਲ੍ਹੀ ਸੀ। ਉਸ ਨੇ ਦਰਵਾਜ਼ੇ ਨੂੰ ਹੌਲ਼ੀ ਦੇਣੀ ਧੱਕਿਆ ਤਾਂ ਉਹ ਅੰਦਰੋਂ ਬੰਦ ਮਹਿਸੂਸ ਹੋਇਆ। ਖੁਸ਼ੀ ਦੇ ਮਾਰੇ ਉਸ ਦਾ ਦਿਲ ਟੱਪਣ ਲੱਗਾ ਅਤੇ ਉਹ ਕੁੰਡੇ ਨੂੰ ਖੜਕਾਕੇ ਬਹੁਤ ਤੇਜ਼ ਧੜਕਦੇ ਦਿਲ ਨਾਲ ਜੁਆਬ ਦੀ ਉਡੀਕ ਕਰਨ ਲੱਗਾ। ਜਦੋਂ ਕੋਈ ਜੁਆਬ ਨਾ ਆਇਆ ਤਾਂ ਉਸ ਨੇ ਦੁਬਾਰਾ ਕੁੰਡਾ ਖੜਕਾਇਆ। ਜਦੋਂ ਫਿਰ ਵੀ ਕੋਈ ਜੁਆਬ ਨਾ ਮਿਲਿਆ ਤਾਂ ਉਸ ਦਾ ਦਿਲ ਡੁੱਬਣ ਲੱਗਾ। ਉਸ ਨੇ ਦਰਵਾਜ਼ੇ ਨੂੰ ਜ਼ੋਰ ਦੇਣੀ ਥਪਥਪਾਇਆ ਅਤੇ ਹੌਲ਼ੀ ਦੇਣੀ ਕਿਹਾ:

'ਚਾਚੀ।'

ਕੁਝ ਪਲਾਂ ਬਾਅਦ ਅੰਦਰੋਂ ਖੰਘਣ ਦੀ ਆਵਾਜ਼ ਆਉਣ ਲੱਗੀ। ਕਾਲੀ ਫਿਰ ਖਿੜ ਉੱਠਿਆ। ਉਹ ਦਰਵਾਜ਼ੇ ਦੇ ਬਿਲਕੁਲ ਨੇੜੇ ਖੜ੍ਹਾ ਹੋ ਕੇ ਅੰਦਰੋਂ ਖੰਘਣ ਦੀ ਅਤੇ 'ਹੇ ਰੱਬ ਜੀ ਤੇਰਾ ਹੀ ਆਸਰਾ' ਦੀਆਂ ਆਵਾਜ਼ਾਂ ਨੂੰ ਧਿਆਨ ਨਾਲ ਸੁਣਨ ਲੱਗਾ। ਏਨੇ ਵਿੱਚ ਗੁਆਂਢ ਦਾ ਦਰਵਾਜ਼ਾ ਹੌਲ਼ੀ ਦੇਣੀ ਖੁਲ੍ਹਿਆ ਅਤੇ ਇਕ ਆਦਮੀ ਜੰਗਲੀ ਕਬੂਤਰ ਦੀ ਫੁਰਤੀ ਨਾਲ ਹਨ੍ਹੇਰੇ ਵਿੱਚ ਗੁਆਚ ਗਿਆ। ਸਿਰਫ ਉਸ ਦੀ ਜੁੱਤੀ ਦੀ ਚੀਂ ਚੀਂ ਦੀ ਆਵਾਜ਼ ਸੁਣਾਈ ਦਿੰਦੀ ਰਹੀ। ਕਾਲ਼ੀ ਉਸ ਦਰਵਾਜ਼ੇ ਵਲ ਦੇਖਣ ਲੱਗਾ। ਉਸ ਦੇ ਜ਼ਿਹਨ ਵਿੱਚ ਕੁਝ ਆਲੂਆਂ ਵਰਗੀਆਂ ਨਰਮ ਅਤੇ ਤੰਦਰੁਸਤ ਅਤੇ ਕੁਝ ਸੁੱਕੇ ਬੇਰਾਂ ਵਰਗੀਆਂ ਪ੍ਰਾਣ-ਹੀਣ ਜਿਹੀਆਂ ਸ਼ਕਲਾਂ ਉਭਰੀਆਂ। ਪਰ ਅਗਲੇ ਹੀ ਪਲ ਖੰਘ ਦੀ ਆਵਾਜ਼ ਦੇ ਨਾਲ਼ 'ਕੌਣ ਹੈ' ਦੇ ਸਵਾਲ ਨੇ ਉਸ ਨੂੰ ਚੌਂਕਾ ਦਿੱਤਾ ਅਤੇ ਉਹ ਦਰਵਾਜ਼ੇ ਤੋਂ ਪਿੱਛੇ ਹੱਟ ਗਿਆ। ਦੋਵੇਂ ਬਾਰ ਖੁੱਲ੍ਹੇ ਅਤੇ ਹਨ੍ਹੇਰੀ ਡਿਉਢੀ ਵਿੱਚੋਂ ਦੁਰਗੰਧ ਭਰੀ ਹਵਾ ਬਾਹਰ ਨਿਕਲੀ ਅਤੇ ਨਾਲ ਹੀ ਦੋ ਬੁਝੀਆਂ ਬੁਝੀਆਂ ਅੱਖਾਂ ਉਸ ਵਲ ਦੇਖਣ ਲੱਗੀਆਂ।

'ਚਾਚੀ।' ਕਾਲੀ ਨੇ ਭਰੜਾਈ ਹੋਈ ਆਵਾਜ਼ ਵਿੱਚ ਕਿਹਾ ਅਤੇ ਉਸ ਦੇ ਪੈਰਾਂ ਵਲ ਝੁਕ ਗਿਆ। ਚਾਚੀ ਕਾਲੀ ਦੀ ਆਵਾਜ਼ ਪਹਿਚਾਨਦੀ ਹੋਈ ਬੋਲੀ:

'ਕੌਣ, ਕਾਲ਼ੀ ਆ ?' ਉਸ ਨੇ ਪਿਆਰ ਅਤੇ ਹੈਰਤ ਭਰੀ ਆਵਾਜ਼ ਵਿੱਚ ਕਿਹਾ,

ਜਿਵੇਂ ਉਸ ਨੂੰ ਵਿਸ਼ਵਾਸ ਨਾ ਆਇਆ ਹੋਵੇ। ਉਸ ਨੇ ਕਾਲ਼ੀ ਦੇ ਸਿਰ ਉੱਪਰ ਹੱਥ ਫੇਰਦਿਆਂ ਉਸ ਨੂੰ ਉੱਪਰ ਚੁੱਕਿਆ ਅਤੇ ਉਸ ਦਾ ਮੱਥਾ ਚੁੰਮ ਕੇ ਬੋਲੀ:

'ਰੱਖ ਸਾਈਆਂ ਦੀ।'

ਕਾਲ਼ੀ ਜਦੋਂ ਟਰੰਕ ਅਤੇ ਬਿਸਤਰਾ ਚੁੱਕ ਕੇ ਅੰਦਰ ਵੜਨ ਲੱਗਾ ਤਾਂ ਚਾਚੀ ਨੇ ਉਸ ਨੂੰ ਰੋਕ ਦਿੱਤਾ ਅਤੇ ਆਪ ਕੋਠੜੀ ਵਿੱਚ ਜਾ ਕੇ ਸਰੋਂ ਦੇ ਤੇਲ ਦੀ ਸ਼ੀਸ਼ੀ ਲੱਭਣ ਲੱਗੀ। ਸ਼ੀਸ਼ੀ ਲੱਭਣ 'ਤੇ ਉਸ ਨੂੰ ਯਾਦ ਆਇਆ ਕਿ ਉਸ ਵਿੱਚ ਤੇਲ ਨਹੀਂ ਹੈ। ਉਹ ਖਾਲੀ ਸ਼ੀਸ਼ੀ ਲੈ ਕੇ ਹੀ ਵਾਪਸ ਆ ਗਈ ਅਤੇ ਦਹਿਲੀਜ਼ ਦੇ ਦੋਵੇਂ ਤਰਫ ਇਕ-ਇਕ ਬੂੰਦ ਤੇਲ ਚੋਅ ਕੇ ਕਾਲ਼ੀ ਨੂੰ ਇਸ ਤਰ੍ਹਾਂ ਅੰਦਰ ਲੈ ਆਈ ਜਿਵੇਂ ਉਹ ਸਾਰੇ ਸੰਸਾਰ ਨੂੰ ਜਿੱਤ ਕੇ ਆਇਆ ਹੋਵੇ। ਚਾਚੀ ਦੀ ਝੁਕੀ ਹੋਈ ਕਮਰ ਇਕਦਮ ਸਿੱਧੀ ਹੋ ਗਈ। ਉਸ ਦੀਆਂ ਰੌਸ਼ਨੀ ਰਹਿਤ ਅੱਖਾਂ ਨੂੰ ਹਨ੍ਹੇਰੇ ਵਿੱਚ ਵੀ ਦਿਸਣ ਲੱਗਾ ਅਤੇ ਉਹ ਸੋਲਾਂ ਸਾਲਾਂ ਦੀ ਮੁਟਿਆਰ ਵਾਂਗ ਫੁਰਤੀ ਨਾਲ ਕੋਠੜੀ ਵਿੱਚ ਘੁੰਮਣ ਲੱਗੀ। ਉਸ ਦੇ ਪੈਰ ਧਰਤੀ ਉੱਤੇ ਨਹੀਂ ਲੱਗ ਰਹੇ ਸਨ। ਉਸ ਨੇ ਮਾਚਸ ਦੀ ਤੀਲ੍ਹ ਲੱਭ ਕੇ ਮਿੱਟੀ ਦੇ ਤੇਲ ਦਾ ਦੀਵਾ ਜਗਾਇਆ ਅਤੇ ਕਾਲ਼ੀ ਨੂੰ ਮੰਜੇ ਉੱਤੇ ਬਿਠਾ ਕੇ ਉਸ ਦਾ ਚਿਹਰਾ ਆਪਣੇ ਹੱਥਾਂ ਵਿੱਚ ਲੈ ਕੇ ਪਾਗਲਾਂ ਵਾਂਗ ਚੁੰਮਦੀ ਹੋਈ ਬੋਲੀ:

'ਮੇਰਾ ਲਾਲ ਵਾਪਸ ਆ ਗਿਆ।' ਫਿਰ ਕੁਝ ਸੋਚ ਕੇ ਚਾਚੀ ਦੀਆਂ ਅੱਖਾਂ ਵਿੱਚ ਪਾਣੀ ਆ ਗਿਆ। ਕਾਲ਼ੀ ਗੁੰਮ-ਸੁੰਮ ਬੈਠਾ ਕੋਠੜੀ ਵਿੱਚ ਚਾਰੇ ਪਾਸੇ ਦੇਖ ਰਿਹਾ ਸੀ। ਕੋਠੜੀ ਦੀਆਂ ਕੰਧਾਂ, ਸ਼ਤੀਰ ਅਤੇ ਕੜੀਆਂ ਚਾਚੀ ਵਾਂਗ ਬੁੱਢੀਆਂ ਹੋ ਚੁੱਕੀਆਂ ਸਨ ਅਤੇ ਆਪਣੇ ਹੀ ਭਾਰ ਹੇਠਾਂ ਦੱਬੀਆਂ ਜਾ ਰਹੀਆਂ ਸਨ। ਕਾਲ਼ੀ ਚਾਚੀ ਵਲ ਧਿਆਨ ਨਾਲ ਦੇਖਦਾ ਬੋਲਿਆ:

'ਚਾਚੀ! ਕਿੱਦਾਂ ਕਟੇ ਦਿਨ।' ਇਹ ਕਹਿ ਕੇ ਉਸ ਦੀਆਂ ਅੱਖਾਂ ਵਿੱਚ ਹੰਝੂ ਆ ਗਏ। ਚਾਚੀ ਵੀ ਜੁਆਬ ਵਿੱਚ ਸੁਬਕੀਆਂ ਲੈਣ ਲੱਗੀ। ਫਿਰ ਉਹ ਦੋਵੇਂ ਫੁੱਟ ਫੁੱਟ ਰੋਣ ਲੱਗੇ। ਕਾਲ਼ੀ ਚਾਚੀ ਦੇ ਗੋਢਿਆਂ ਉਪਰ ਸਿਰ ਰੱਖ ਕੇ ਖੂਬ ਰੋਇਆ। ਇਸ ਮੁੱਦਤ ਵਿੱਚ ਦੋਹਾਂ ਨੇ ਜਿਹੜੇ ਦੁੱਖ ਸਹੇ ਸਨ, ਉਹ ਹੰਝੂਆਂ ਦੀ ਜ਼ਬਾਨ ਵਿੱਚ ਇਕ ਦੂਸਰੇ ਨੂੰ ਦੱਸ ਦਿੱਤੇ। ਰੋਂਦਿਆਂ ਰੋਂਦਿਆਂ ਜਦੋਂ ਕਾਲ਼ੀ ਨੂੰ ਹਿਚਕੀ ਆਉਣ ਲੱਗੀ ਤਾਂ ਚਾਚੀ ਉਹਨੂੰ ਚੁੱਪ ਕਰਾਉਂਦੀ ਹੋਈ ਬੋਲੀ:

'ਨਾ ਰੋ ਪੁੱਤਰਾ। ਇਹ ਸਭ ਤਕਦੀਰ ਦਾ ਚੱਕਰ ਸੀ। ਤੇਰਾ ਚਾਚਾ ਜ਼ਿੰਦਾ ਹੁੰਦਾ ਤਾਂ ਤੈਨੂੰ ਪਤਾਲ ਵਿੱਚੋਂ ਵੀ ਲੱਭ ਲਿਆਉਂਦਾ। ਤੈਨੂੰ ਤੱਤੀ ਵਾਅ ਤੱਕ ਨਾ ਲੱਗਣ ਦਿੰਦਾ।' ਇਹ ਕਹਿ ਕੇ ਚਾਚੀ ਰੋਣ ਲੱਗੀ ਤਾਂ ਕਾਲ਼ੀ ਉਹਨੂੰ ਦਿਲਾਸਾ ਦਿੰਦਾ ਹੋਇਆ ਬੋਲਿਆ:

'ਚਾਚੀ, ਹੁਣ ਮੈਂ ਇਕ ਪਲ ਲਈ ਵੀ ਤੇਰੇ ਤੋਂ ਅਲੱਗ ਨਹੀਂ ਰਹੂੰਗਾ। ਦਿਨ-ਰਾਤ ਤੇਰੀ ਸੇਵਾ ਕਰੂੰਗਾ।'

ਚਾਚੀ ਹਿਚਕੀਆਂ ਲੈਂਦੀ ਬੋਲੀ:

'ਕਾਕਾ ਤੂੰ ਵੀ ਤਾਂ ਅਨਰਥ ਕੀਤਾ। ਰੰਡੀ ਚਾਚੀ ਨੂੰ ਏਸ ਤਰ੍ਹਾਂ ਛੱਡ ਕੇ ਚਲਾ ਗਿਆ ਜਿੱਦਾਂ ਤੇਰਾ ਉਹਦੇ ਨਾਲ ਕੋਈ ਰਿਸ਼ਤਾ ਹੀ ਨਹੀਂ ਸੀ। ਮੈਂ ਤਾਂ ਪਹਿਲਾਂ ਹੀ ਮੁਸੀਬਤਾਂ ਦੀ ਮਾਰੀ

ਹੋਈ ਸੀ। ਦਿਨ-ਰਾਤ ਤੇਰੇ ਵਿੱਚ ਗਵਾਚੀ ਰਹਿੰਦੀ। ਰਹਿ-ਰਹਿ ਕੇ ਦਿਲ ਵਿੱਚ ਹੌਲ ਉਠਦਾ। ਜਿਹਨੇ ਜੋ ਉਪਾਅ ਦੱਸਿਆ ਉਹ ਕੀਤਾ। ਵੱਗ ਨਾਲੋਂ ਵਿੱਛੜੀ ਹੋਈ ਵੱਛੀ ਨੂੰ ਕਦੇ ਦੇਖ ਲੈਂਦੀ ਤਾਂ ਰੋ-ਰੋ ਕੇ ਮੈਂ ਆਪਣਾ ਬੁਰਾ ਹਾਲ ਕਰ ਲੈਂਦੀ ਅਤੇ ਸੋਚਦੀ ਕਿ ਮੇਰਾ ਕਾਲ਼ੀ ਵੀ ਪਰਦੇਸ ਵਿੱਚ ਇਸ ਤਰ੍ਹਾਂ ਡਾਂਵਾਂਡੋਲ ਅਤੇ ਗਵਾਚਿਆ ਗਵਾਚਿਆ ਫਿਰਦਾ ਹੋਊ ... ਦਿਨ-ਰਾਤ ਮੈਂ ਨੀਲੀ ਛੱਤ ਆਲੇ ਅੱਗੇ ਅਰਦਾਸ ਕਰਦੀ ਕਿ ਮੇਰਾ ਲਾਲ ਠੀਕ-ਠਾਕ ਹੋਵੇ। ਮੈਂ ਉਸ ਦੇ ਹੱਥਾਂ ਵਿੱਚ ਮਰਾਂ।' ਫਿਰ ਉਹ ਕਾਲ਼ੀ ਨੂੰ ਧਿਆਨ ਨਾਲ ਦੇਖਦੀ ਹੋਈ ਬੋਲੀ:

'ਕਾਕਾ, ਕੀ ਮੈਂ ਤੈਨੂੰ ਕਦੀ ਯਾਦ ਨਹੀਂ ਆਉਂਦੀ ਸੀ?'

ਕਾਲ਼ੀ ਨੇ ਮੂੰਹ ਫੇਰ ਲਿਆ ਅਤੇ ਰੁੰਧੀ ਹੋਈ ਅਵਾਜ਼ ਵਿੱਚ ਬੋਲਿਆ:

'ਚਾਚੀ ਤੇਰੀ ਯਾਦ ਹੀ ਤਾਂ ਮੈਨੂੰ ਪਿੰਡ ਵਾਪਸ ਖਿੱਚ ਲਿਆਈ ਹੈ।' ਇਹ ਕਹਿ ਕੇ ਕਾਲ਼ੀ ਨੇ ਆਪਣਾ ਸਿਰ ਚਾਚੀ ਦੀ ਗੋਦ ਵਿੱਚ ਰੱਖ ਦਿੱਤਾ। ਚਾਚੀ ਉਸ ਦੇ ਚੌੜੇ ਮੌਢਿਆਂ ਉੱਪਰ ਹੱਥ ਫੇਰਦੀ ਹੋਈ ਬੋਲੀ:

'ਅੱਜ ਤੇਰਾ ਬਾਪ ਜਿਉਂਦਾ ਹੁੰਦਾ ਤਾਂ ਤੈਨੂੰ ਦੇਖ ਕੇ ਕਿੰਨਾ ਖੁਸ਼ ਹੁੰਦਾ। ਉਹਨੇ ਤਾਂ ਤੈਨੂੰ ਜੀਅ ਭਰ ਕੇ ਦੇਖਿਆ ਵੀ ਨਹੀਂ ਸੀ ਕਿ ਮੌਤ ਨੇ ਆ ਘੇਰਿਆ। ਤੇਰੀ ਮਾਂ ਨੂੰ ਪਲੇਗ ਖਾ ਗਈ। ਚਾਚੇ ਨੇ ਚੱਪੇ ਗਿਣ-ਗਿਣਕੇ ਪਾਲ਼ਿਆ ਪੋਸਿਆ ਪਰ ਉਸ ਨੂੰ ਵੀ ਹੈਜ਼ੇ ਨੇ ਖਾ ਲਿਆ। ਤੈਨੂੰ ਤਾਂ ਸ਼ਾਇਦ ਉਸ ਦੀ ਸੂਰਤ ਵੀ ਯਾਦ ਨਾ ਹੋਵੇ। ਸਾਰੇ ਖਾਨਦਾਨ ਦੀ ਤੂੰ ਹੀ ਤਾਂ ਇਕ ਨਿਸ਼ਾਨੀ ਆ।' ਚਾਚੀ ਫਿਰ ਫੁੱਟ-ਫੁੱਟ ਰੋਣ ਲੱਗੀ। ਕਾਲੀ ਉਸ ਦੀ ਗੋਦ ਵਿੱਚ ਸਿਰ ਰੱਖੀ ਉਹਨਾਂ ਦਿਨਾਂ ਨੂੰ ਯਾਦ ਕਰਨ ਲੱਗਿਆ ਜਦੋਂ ਛੇ ਸਾਲ ਪਹਿਲਾਂ ਉਹ ਦੋ ਦਿਨਾਂ ਦਾ ਭੁੱਖਾ-ਤਿਹਾਇਆ, ਫਟੇ ਹਾਲ ਘਰ ਤੋਂ ਚੋਰੀ ਦੌੜ ਗਿਆ ਸੀ। ਚਾਚੀ ਵੀ ਯਾਦਾਂ ਵਿੱਚ ਗੁਆਚੀ ਹੋਈ ਆਪਣੇ ਦੁੱਖਾਂ ਨੂੰ ਯਾਦ ਕਰ ਕੇ ਵਾਰ ਵਾਰ ਰੋ ਪੈਂਦੀ। ਉਹ ਦੋਵੇਂ ਬਹੁਤ ਦੇਰ ਤੱਕ ਗੁੰਮ-ਸੁੰਮ ਬੈਠੇ ਰਹੇ। ਚਾਚੀ ਦੇ ਦਿਲ ਵਿੱਚ ਜਿਵੇਂ ਹੌਲ ਉੱਠਿਆ ਅਤੇ ਉਹ ਕਾਲੀ ਦਾ ਮੱਥਾ ਚੁੰਮਦੀ ਹੋਈ ਬੋਲੀ:

'ਪੁੱਤਰਾ, ਪਰਦੇਸੀ ਪੰਛੀ ਵੀ ਉਡਦੇ-ਉਡਦੇ ਸਾਲ-ਦੋ ਸਾਲਾਂ ਬਾਅਦ ਫੇਰਾ ਪਾ ਜਾਂਦੇ ਆ। ਪਰ ਤੂੰ ਤਾਂ ਏਦਾਂ ਗਿਆ ਕਿ ਤੇਰੀ ਕੋਈ ਖਬਰ ਹੀ ਨਾ ਮਿਲ਼ੀ।' ਫਿਰ ਉਹ ਆਪਣੇ ਹੰਝੂ ਪੂੰਝਦੀ ਹੋਈ ਬੋਲੀ:

'ਕਾਕਾ ਮੈਨੂੰ ਸਿਰਫ ਤੇਰਾ ਹੀ ਆਸਰਾ ਆ। ਤੇਰੇ ਸਹਾਰੇ ਉਡਦੀ ਫਿਰਦੀ ਆਂ। ਤੂੰ ਆ ਗਿਆ ਤਾਂ ਘਰ ਭਰਿਆ ਭਰਿਆ ਲੱਗਦਾ। ਤੂੰ ਬਾਹਰ ਸੀ ਤਾਂ ਇਹ ਕੋਠੜੀ ਮੈਨੂੰ ਉਜਾੜ ਦਿਖਾਈ ਦਿੰਦੀ ਸੀ।'

'ਚਾਚੀ, ਹੁਣ ਮੈਂ ਕਦੇ ਇਕ ਪਲ ਲਈ ਵੀ ਤੈਨੂੰ ਛੱਡ ਕੇ ਨਹੀਂ ਜਾਊਂਗਾ। ਤੈਨੂੰ ਰਾਜ ਕਰਾਊਂਗਾ। ਮੰਜੇ ਤੋਂ ਹੇਠਾਂ ਪੈਰ ਨਹੀਂ ਰੱਖਣ ਦਊਂਗਾ।'

ਦਿਨ ਚੜ੍ਹਨ ਤੱਕ ਦੋਹਾਂ ਦਾ ਮਨ ਹਲਕਾ ਹੋ ਗਿਆ ਸੀ। ਚਾਚੀ ਨੇ ਕਾਲ਼ੀ ਲਈ ਬਿਸਤਰਾ ਵਿਛਾ ਦਿੱਤਾ।

'ਤੂੰ ਘੜੀ ਭਰ ਸੌਂ ਲੈ। ਪਤਾ ਨਹੀਂ ਕਿੰਨੇ ਦਿਨਾਂ ਦਾ ਸਫਰ ਕਰ ਕੇ ਆਇਆਂ। ਮੈਂ ਗਲੀ ਵਿੱਚ ਤੇਰੇ ਆਉਣ ਬਾਰੇ ਦੱਸ ਦਿਆਂ।' ਇਹ ਕਹਿ ਕੇ ਉਹ ਗਲੀ ਵਿੱਚ ਆ ਗਈ ਪਰ ਫਿਰ ਇਕਦਮ ਵਾਪਸ ਪਰਤ ਕਾਲ਼ੀ ਦੇ ਮੰਜੇ ਦੀ ਪੈਂਦੀ ਬੈਠਦੀ ਹੋਈ ਬੋਲੀ:

'ਕਾਕਾ, ਮੈਂ ਸੋਚਦੀ ਆਂ ਕਿ ਇਸ ਤਰ੍ਹਾਂ ਦੱਸਣ ਦੀ ਥਾਂ ਗਲੀ ਵਿੱਚ ਚੁਟਕੀ ਚੁਟਕੀ ਸੱਕਰ ਵੰਡ ਦੇਵਾਂ ਤਾਂ ਸਾਰਿਆਂ ਨੂੰ ਆਪਣੇ ਆਪ ਹੀ ਪਤਾ ਲਗ ਜਾਊ। ਨਾਲੇ ਤੇਰੀ ਵਾਪਸੀ ਦੀ ਤਾਂ ਮੈਨੂੰ ਤੇਰੇ ਵਿਆਹ ਨਾਲੋਂ ਵੀ ਜ਼ਿਆਦਾ ਖੁਸ਼ੀ ਆ। ਤੇਰੀ ਕੀ ਮਰਜ਼ੀ ਆ ?'

'ਚਾਚੀ ਜੋ ਜੀਅ ਕਰਦਾ, ਕਰ। ਤੇਰੀ ਮਰਜ਼ੀ ਹੀ ਮੇਰੀ ਮਰਜ਼ੀ ਆ।' ਕਾਲ਼ੀ ਨੇ ਇਹ ਕਹਿ ਕੇ ਪਾਸਾ ਵੱਟ ਲਿਆ। ਚਾਚੀ ਮੰਜੇ 'ਤੇ ਬੈਠੀ ਰਹੀ ਤਾਂ ਕਾਲ਼ੀ ਨੂੰ ਹੈਰਾਨੀ ਹੋਈ, ਫਿਰ ਉਸ ਨੂੰ ਅਚਾਨਕ ਹੀ ਜਿਵੇਂ ਕੁਝ ਯਾਦ ਆਇਆ, ਉਹ ਜਲਦੀ ਨਾਲ ਉੱਠਿਆ ਅਤੇ ਆਪਣੇ ਟਰੰਕ ਦਾ ਤਾਲਾ ਖੋਲ੍ਹ ਕੇ ਉਸ ਨੇ ਕੱਪੜੇ ਦੀਆਂ ਤਹਿਆਂ ਦੇ ਹੇਠੋਂ ਬਹੁਤ ਸਾਰੇ ਨੋਟ ਕੱਢੇ ਅਤੇ ਚਾਚੀ ਵਲ ਕਰਦਾ ਹੋਇਆ ਬੋਲਿਆ:

'ਲੈ ਚਾਹੇ ਸੱਕਰ ਦੀ ਬੋਰੀ ਲੈ ਆ।'

ਚਾਚੀ ਨੇ ਬਹੁਤ ਸਾਰੇ ਨੋਟ ਦੇਖੇ ਤਾਂ ਹੈਰਾਨੀ ਨਾਲ ਉਸ ਦੀਆਂ ਅੱਖਾਂ ਫੈਲ ਗਈਆਂ ਅਤੇ ਉਹ ਉਹਨਾਂ ਨੂੰ ਕੱਪੜੇ ਦੀਆਂ ਤਹਿਆਂ ਵਿੱਚ ਲੁਕਾਉਂਦੀ ਹੋਈ ਬਨਾਵਟੀ ਗੁੱਸੇ ਵਿੱਚ ਬੋਲੀ:

'ਮੈਂ ਕੋਈ ਦੁਕਾਨ ਖੋਲ੍ਹਣੀ ਆ ? ਚਾਰ ਪੈਸੇ ਦੇ, ਛੱਜੂ ਸ਼ਾਹ ਦੀ ਦੁਕਾਨ ਤੋਂ ਸੇਰ-ਅੱਧ ਸੇਰ ਸੱਕਰ ਲੈ ਆਵਾਂ।'

ਕਾਲ਼ੀ ਨੇ ਦਸ ਰੁਪਈਆਂ ਦਾ ਨੋਟ ਚਾਚੀ ਦੇ ਹੱਥ ਫੜਾ ਦਿੱਤਾ ਤਾਂ ਉਹ ਉੱਚੀ ਅਵਾਜ਼ ਵਿੱਚ ਬੋਲੀ:

'ਇਹ ਕੀ ਆ ? ਤੂੰ ਮੈਨੂੰ ਟੁੱਟੇ ਹੋਏ ਪੈਸੇ ਦੇ।'

'ਇਸ ਤੋਂ ਛੋਟਾ ਨੋਟ ਮੇਰੇ ਕੋਲ ਹੈਨੀ।' ਕਾਲ਼ੀ ਨੇ ਦਸਾਂ ਦਾ ਨੋਟ ਉਸ ਦੇ ਹੱਥ ਦਿੰਦਿਆਂ ਹੋਇਆ ਕਿਹਾ। ਚਾਚੀ ਨੇ ਨੋਟ ਨੂੰ ਖਿਲਾਰ ਕੇ ਦੇਖਿਆ ਅਤੇ ਘਬਰਾਈ ਹੋਈ ਅਵਾਜ਼ ਵਿੱਚ ਬੋਲੀ:

'ਸੰਦੂਕ ਨੂੰ ਜਲਦੀ ਨਾਲ ਤਾਲਾ ਲਾ ਕੇ ਕਿਤੇ ਲੁਕੋ ਦੇ। ਇਥੇ ਲੋਕਾਂ ਦੀ ਨਜ਼ਰ ਬਹੁਤ ਬੁਰੀ ਆ। ਪਿਛਲੇ ਦਿਨੀ ਬਿਆਸ ਪਾਰੋਂ ਬੰਤੋ ਦੀ ਭਤੀਜੀ ਆਈ ਸੀ। ਉਸ ਦਾ ਵਿਆਹ ਹੋਏ ਨੂੰ ਦੋ ਕੁ ਮਹੀਨੇ ਹੀ ਹੋਏ ਸੀ। ਉਸ ਦੇ ਗਹਿਣੇ-ਕੱਪੜੇ ਦੇਖ ਪ੍ਰੀਤੋ ਨੇ ਨਜ਼ਰ ਲਾ ਦਿੱਤੀ। ਉਸ ਵਿਚਾਰੀ ਦਾ ਸਭ ਕੁਝ ਉਸੇ ਰਾਤ ਚੋਰੀ ਹੋ ਗਿਆ।'

ਕਾਲ਼ੀ ਚਾਚੀ ਦੀ ਗੱਲ 'ਤੇ ਕੁਝ ਦੇਰ ਹਸਦਾ ਰਿਹਾ ਅਤੇ ਉਸ ਦੇ ਕਹਿਣੇ ਦੇ (ਕਹਿਣ ਅਨੁਸਾਰ) ਅਨੁਸਾਰ ਟਰੰਕ ਨੂੰ ਖੂੰਜੇ ਵਿੱਚ ਲੁਕਾ ਦਿੱਤਾ। ਚਾਚੀ ਦਸਾਂ ਰੁਪਈਆਂ ਦੇ ਨੋਟ ਨੂੰ ਕਈ ਤਹਿਆਂ ਵਿੱਚ ਲੁਕਾ ਕੇ ਗਲ਼ੀ ਵਿੱਚ ਆਉਂਦੇ-ਜਾਂਦੇ ਲੋਕਾਂ ਦੀਆਂ ਨਜ਼ਰਾਂ ਤੋਂ ਬਚਦੀ ਹੋਈ ਸੱਕਰ ਲੈਣ ਛੱਜੂ ਸ਼ਾਹ ਦੀ ਦੁਕਾਨ ਵਲ ਚਲੀ ਗਈ।

2

ਚਾਚੀ ਦੇ ਜਾਣ ਬਾਅਦ ਕਾਲ਼ੀ ਕੁਝ ਦੇਰ ਲਈ ਮੰਜੇ 'ਤੇ ਲੰਮਾ ਪਿਆ ਰਿਹਾ। ਛੇ ਸਾਲਾਂ ਦੇ ਵਿਛੋੜੇ ਨੇ ਉਸ ਵਿੱਚ ਪਿੰਡ ਅਤੇ ਇਸ ਦੇ ਵਾਸੀਆਂ ਬਾਰੇ ਅਜਨਬੀਪਨ ਪੈਦਾ ਕਰ ਦਿੱਤਾ ਸੀ। ਇਹ ਸੋਚ ਕੇ ਉਸ ਨੂੰ ਡਰ ਲੱਗਣ ਲੱਗਾ ਕਿ ਥੋੜੀ ਦੇਰ ਵਿੱਚ ਮੁਹੱਲੇ ਦੀਆਂ ਸਾਰੀਆਂ ਔਰਤਾਂ, ਬੱਚੇ ਅਤੇ ਕੁਝ ਮਰਦ ਉਸ ਦੇ ਘਰ ਜਮਾਂ ਹੋ ਜਾਣਗੇ ਅਤੇ ਤਰ੍ਹਾਂ ਤਰ੍ਹਾਂ ਦੇ ਸਵਾਲ ਪੁੱਛਣਗੇ। ਕਾਲ਼ੀ ਖੁਸ਼ ਹੋਣ ਦੀ ਥਾਂ ਬਹੁਤ ਬੇਚੈਨ ਸੀ ਅਤੇ ਚਾਹੁੰਦਾ ਸੀ ਕਿ ਇਹ ਘੜੀ ਕਿਸੇ ਤਰ੍ਹਾਂ ਟਲ ਜਾਵੇ ਤਾਂ ਚੰਗਾ।

ਉਹ ਮੰਜੇ 'ਤੇ ਪਿਆ ਪਾਸੇ ਮਾਰ ਰਿਹਾ ਸੀ। ਰਾਤ ਭਰ ਜਾਗਦੇ ਰਹਿਣ ਦੇ ਬਾਵਜੂਦ ਨੀਂਦ ਅਤੇ ਥਕਾਵਟ ਉਸ ਤੋਂ ਕੋਹਾਂ ਦੂਰ ਸੀ। ਜਦੋਂ ਪਿਆਂ ਪਿਆਂ ਉਸ ਦਾ ਮਨ ਅੱਕ ਗਿਆ ਅਤੇ ਬੇਚੈਨੀ ਹੋਰ ਵੀ ਵਧਣ ਲੱਗੀ ਤਾਂ ਉਹ ਉੱਠ ਕੇ ਆਪਣੇ ਕੋਠੇ ਦੀ ਛੱਤ 'ਤੇ ਆ ਗਿਆ। ਬੋਦੀ ਪੌੜੀ ਦੇ ਅਖੀਰਲੇ ਡੰਡੇ 'ਤੇ ਖੜ੍ਹਾ ਹੋ ਕੇ ਉਹ ਸਾਹਮਣੇ ਦੇਖਣ ਲੱਗਾ। ਚਮ੍ਹਾਰਲੀ ਦੇ ਕੋਠਿਆਂ ਤੋਂ ਪਰ੍ਹੇ ਦੂਰ ਤੱਕ ਖੁੱਲ੍ਹੇ ਖੇਤ ਫੈਲੇ ਹੋਏ ਸਨ। ਖੱਬੇ ਪਾਸੇ ਚੋਅ ਦੀ ਚਮਕਦੀ ਰੇਤ ਸੀ। ਚੋਅ ਦੇ ਦੋਵੀਂ ਪਾਸੀਂ ਬੰਨ ਬਣਾ ਦਿੱਤੇ ਗਏ ਸਨ। ਇਹਨਾਂ ਨੂੰ ਦੇਖ ਕੇ ਕਾਲੀ ਨੂੰ ਹੈਰਾਨੀ ਵੀ ਹੋਈ ਅਤੇ ਖੁਸ਼ੀ ਵੀ। ਚਮ੍ਹਾਰਲੀ ਦੇ ਨੇੜੇ ਹੀ ਚੋਅ ਦੇ ਪਰਲੇ ਕੰਢੇ 'ਤੇ ਪਿੱਪਲ ਦੇ ਦਰੱਖਤਾਂ ਅਤੇ ਟਾਹਲੀਆਂ ਨਾਲ ਘਿਰਿਆ ਹੋਇਆ ਤਕੀਆ ਸੀ। ਸੱਜੇ ਪਾਸੇ ਮੰਦਿਰ ਅਤੇ ਮਹਾਜਨਾਂ ਦੇ ਮਕਾਨ ਸਨ। ਉਸ ਤੋਂ ਪਰ੍ਹੇ ਸਕੂਲ ਅਤੇ ਨੰਬਰਦਾਰਾਂ ਦੇ ਮਕਾਨ ਅਤੇ ਹਵੇਲੀਆਂ ਸਨ। ਪੱਛਮ ਵਿੱਚ ਗੱਪੀਆਂ, ਮੋਦੀਆਂ, ਮਿੱਟੋਆਂ ਅਤੇ ਚੁਣੌਤੀਆਂ ਦੇ ਮਕਾਨ ਅਤੇ ਹਵੇਲੀਆਂ ਸਨ।

ਕਾਲ਼ੀ ਨੇ ਪੌੜੀ ਦੇ ਨਾਲ ਹੀ ਛੱਤ 'ਤੇ ਖੜ੍ਹੇ ਹੋ ਕੇ ਚਮ੍ਹਾਰਲੀ ਦੇ ਕੋਠਿਆਂ 'ਤੇ ਨਜ਼ਰ ਮਾਰੀ। ਮੈਲੇ ਰੰਗ ਦੇ ਕੱਚੇ ਅਤੇ ਛੋਟੇ ਛੋਟੇ ਕੋਠੇ ਚੋਅ ਦੇ ਸੱਜੇ ਕੰਢੇ ਤੱਕ ਫੈਲੇ ਹੋਏ ਸਨ। ਮੁਹੱਲੇ ਅੰਦਰ ਇਕ ਛੋਟੀ ਜਿਹੀ ਚੁਗਾਣ ਸੀ ਜਿਸ ਦੇ ਵਿਚਕਾਰ ਇਕ ਬੇਰੀ ਸੀ। ਚਮ੍ਹਾਰਲੀ ਵਿੱਚ ਇਕ ਲੰਬੀ ਅਤੇ ਤੰਗ ਗਲੀ ਸੀ ਜੋ ਸਾਰੇ ਮੁਹੱਲੇ ਵਿੱਚ ਕਦੇ ਸਿੱਧੀ ਅਤੇ ਕਦੇ ਵਲ ਖਾ ਕੇ ਘੁੰਮ ਜਾਂਦੀ ਸੀ। ਉਸ ਵਿੱਚੋਂ ਸਿਰਫ ਇਕ ਛੋਟੀ ਗਲੀ ਨਿਕਲਦੀ ਸੀ ਜੋ ਬਾਬੇ ਫੱਤੂ, ਤਾਏ ਬਸੰਤੇ ਆਦਿ ਦੇ ਘਰਾਂ ਦੇ ਸਾਹਮਣਿਉਂ ਹੋ ਕੇ ਚੋਅ ਵਿੱਚ ਜਾ ਨਿਕਲਦੀ ਸੀ। ਮੁਹੱਲੇ ਦੇ ਬਾਹਰ ਗੋਹੇ ਅਤੇ ਕੂੜੇ ਦੇ ਢੇਰ ਸਨ ਅਤੇ ਇਕ-ਦੋ ਛੋਟੇ ਛੋਟੇ ਛੱਪੜ ਸਨ ਜਿਹਨਾਂ ਦਾ ਪਾਣੀ ਮਈ ਦੀ ਧੁੱਪ ਨਾਲ ਸੁੱਕ ਚੁੱਕਾ ਸੀ।

ਉਹ ਚਮ੍ਹਾਰਲੀ ਦੇ ਕੋਠਿਆਂ ਨੂੰ ਦੇਖਣ ਲੱਗਾ। ਪੂਰੇ ਮੁਹੱਲੇ ਵਿੱਚ ਇਕ ਵੀ ਅਜਿਹਾ ਕੋਠਾ ਨਹੀਂ ਸੀ ਜਿਸ ਵਿੱਚ ਪੱਕੀਆਂ ਇੱਟਾਂ ਲੱਗੀਆਂ ਹੋਣ। ਪਿਛਲੀ ਬਰਸਾਤ ਤੋਂ ਬਾਅਦ ਇਹਨਾਂ 'ਤੇ ਕਦੇ ਲੇਪ ਨਹੀਂ ਕੀਤਾ ਗਿਆ ਸੀ (ਇਨ੍ਹਾਂ ਨੂੰ ਕਦੇ ਲਿਪਿਆ ਨਹੀਂ ਸੀ ਗਿਆ) ਇਸ ਲਈ ਉਹ ਕਮਜ਼ੋਰ ਅਤੇ ਉਹਨਾਂ ਦੀਆਂ ਕੰਧਾਂ ਖੁਰਦਰੀਆਂ ਦਿਖਾਈ ਦਿੰਦੀਆਂ ਸਨ। ਲਗਭਗ ਹਰ ਘਰ 'ਚੋਂ ਪਾਥੀਆਂ ਦਾ ਕੌੜਾ ਧੂੰਆਂ ਅਲਸਾਇਆ ਜਿਹਿਆ ਉੱਪਰ ਵੱਲ ਉੱਠ ਰਿਹਾ ਸੀ। ਮੁਹੱਲੇ ਵਿੱਚ ਸਵੇਰ ਦੇ ਸਮੇਂ ਦੀ ਚੁੱਪ ਛਾਈ ਹੋਈ ਸੀ, ਜਿਸ ਨੂੰ ਕਦੇ

ਕਦੇ ਕਿਸੇ ਮਰਦ ਗਾਲ੍ਹ, ਕਿਸੇ ਔਰਤ ਦੀ ਚੀਖਦੀ ਹੋਈ ਅਵਾਜ਼ ਜਾਂ ਕਿਸੇ ਬੱਚੇ ਦੇ ਰੋਣ ਦੀ ਚੀਖ਼ ਤੋੜ ਦਿੰਦੀ ਸੀ।

ਕਾਲ਼ੀ ਨੂੰ ਗਲੀ ਵਿੱਚੋਂ 'ਚਾਚੀ ਵਧਾਈਆਂ' ਦੀਆਂ ਅਵਾਜ਼ਾਂ ਸੁਣਾਈ ਦੇਣ ਲੱਗੀਆਂ ਤਾਂ ਉਹ ਹੇਠਾਂ ਉਤਰ ਆਇਆ। ਇਹ ਸੋਚ ਕੇ ਉਸ ਦਾ ਦਿਲ ਕੰਬਣ ਲੱਗਾ ਕਿ ਹੁਣੇ ਮੁਹੱਲੇ ਦੀਆਂ ਔਰਤਾਂ ਅਤੇ ਬੱਚੇ ਹੱਲਾ ਬੋਲ ਕੇ ਉਸ ਦੇ ਕੋਠੇ ਵਿੱਚ ਵੜ ਆਉਣਗੇ। ਉਸ ਨੂੰ ਸਮਝ ਨਹੀਂ ਸੀ ਆ ਰਹੀ ਕਿ ਲੋਕਾਂ ਦੇ ਆਉਣ 'ਤੇ ਉਹ ਉਹਨਾਂ ਨਾਲ ਕਿਸ ਤਰ੍ਹਾਂ ਅਤੇ ਕੀ ਗੱਲਾਂ ਕਰੇ। ਗਲੀ ਵਿੱਚ 'ਚਾਚੀ ਵਧਾਈਆਂ' ਦੀਆਂ ਅਵਾਜ਼ਾਂ ਪਲ ਪਲ ਨੇੜੇ ਆ ਰਹੀਆਂ ਸਨ ਅਤੇ ਉਸ ਦੀ ਬੇਚੈਨੀ ਵਧਦੀ ਜਾ ਰਹੀ ਸੀ।

ਕਾਲ਼ੀ ਦੇ ਕੋਲ ਸਭ ਤੋਂ ਪਹਿਲਾਂ ਉਸ ਦੀ ਗੁਆਂਢਣ, ਨਿੱਕੂ ਦੀ ਵਹੁਟੀ ਪ੍ਰੀਤੋ ਆਈ। ਉਹ ਗਲੀ ਵਿੱਚੋਂ ਹੀ ਅਵਾਜ਼ਾਂ ਮਾਰਨ ਲੱਗੀ:

'ਵੇ ਕਾਲੀ, ਵੇ ਤੂੰ ਆ ਗਿਆ।'

ਜਦੋਂ ਉਹ ਅੰਦਰ ਆ ਗਈ ਤਾਂ ਕਾਲੀ ਉਸ ਦੇ ਪੈਰਾਂ ਵਲ ਝੁਕਦਾ ਹੋਇਆ ਬੋਲਿਆ:

'         ਚਾਚੀ ਮੱਥਾ ਟੇਕਦਾਂ।'

'ਜੁਗ-ਜੁਗ ਜੀਵੇਂ।' ਪ੍ਰੀਤੋ ਨੇ ਉਸ ਦੇ ਸਿਰ 'ਤੇ ਹੱਥ ਫੇਰਨਾ ਚਾਹਿਆ ਤਾਂ ਉਸ ਨੇ ਗਰਦਨ ਝੁਕਾ ਲਈ।

ਉਹ ਸਿੱਧਾ ਖੜ੍ਹਾ ਹੋ ਗਿਆ ਤਾਂ ਪ੍ਰੀਤੋ ਨੇ ਉਸ ਨੂੰ ਭਰਪੂਰ ਨਜ਼ਰਾਂ ਨਾਲ ਦੇਖਿਆ। ਕਾਲ਼ੀ ਨੇ ਵੀ ਉਸ 'ਤੇ ਧਿਆਨ ਨਾਲ ਨਿਗ੍ਹਾ ਸੁੱਟੀ। ਪ੍ਰੀਤੋ ਦਾ ਸਰੀਰ ਢਲ ਗਿਆ ਸੀ ਪਰ ਉਸ ਦੇ ਰੱਖ-ਰਖਾਅ ਵਿੱਚ ਕੋਈ ਫਰਕ ਨਹੀਂ ਆਇਆ ਸੀ। ਉਸ ਨੇ ਮਸੂੜਿਆਂ 'ਤੇ ਰੰਗਦਾਰ ਦਾਤਨ ਕੀਤੀ ਹੋਈ ਸੀ ਅਤੇ ਉਹ ਇਸ ਤਰ੍ਹਾਂ ਦਿਖ ਰਹੇ ਸਨ ਜਿਵੇਂ ਰਬੜ ਦੇ ਬਣੇ ਹੋਣ। ਨੱਕ ਵਿੱਚ ਕੋਕੇ ਅਤੇ ਠੋਡੀ ਦੇ ਤਿਲ ਦਾ ਰੰਗ ਫਿੱਕਾ ਪੈ ਗਿਆ ਸੀ। ਕਾਲ਼ੀ ਨਜ਼ਰਾਂ ਨੂੰ ਦੂਸਰੀ ਤਰਫ ਫੇਰਦਾ ਹੋਇਆ ਬੋਲਿਆ:

'ਚਾਚੀ, ਠੀਕ-ਠਾਕ ਆਂ ਨਾ, ਚਾਚਾ ਠੀਕ ਆ, ਲੱਛੋ, ਅਮਰੂ ਤੇ ਨਾਥੀ ਹੁਰੀਂ ਠੀਕ ਨੇ ?'

ਉਹ ਇਹ ਪੁੱਛ ਹੀ ਰਿਹਾ ਸੀ ਕਿ ਇਕਦਮ ਸੱਤ ਬੱਚੇ ਅੰਦਰ ਆ ਗਏ। ਉਸ ਨੇ ਉਹਨਾਂ ਵਿੱਚੋਂ ਤਿੰਨ ਬੱਚਿਆਂ – ਲੱਛੋ, ਅਮਰੂ ਅਤੇ ਨਾਥੀ ਨੂੰ ਤਾਂ ਪਹਿਚਾਣ ਲਿਆ ਪਰ ਬਾਕੀ ਉਸ ਲਈ ਅਜਨਬੀ ਸਨ। ਉਹ ਅੱਗੇ ਵਧ ਕੇ ਅਮਰੂ ਨੂੰ ਬਾਹਾਂ ਵਿੱਚ ਚੁੱਕਦਾ ਬੋਲਿਆ:

'ਸੁਣਾ ਅਮਰੂ, ਤੂੰ ਉਸ ਤਰ੍ਹਾਂ ਦਾ ਈ ਆਂ, ਘਸਿਆ ਜਿਹਾ ਜ਼।'

ਫਿਰ ਉਸ ਨੇ ਲੱਛੋ ਵਲ ਦੇਖਦੇ ਹੋਏ ਕਿਹਾ:

'ਲੱਛੋ ਕੀ ਹਾਲ ਆ, ਤੂੰ ਤਾਂ ਬਹੁਤ ਵੱਡੀ ਹੋ ਗਈ ਆਂ।'

ਲੱਛੋ ਨੇ ਮੁਸਕਰਾਉਂਦੇ ਅਤੇ ਸ਼ਰਮਾਉਂਦੇ ਹੋਏ ਮੂੰਹ ਦੂਜੇ ਪਾਸੇ ਕਰ ਲਿਆ।

'ਚਾਚਾ ਤਾਂ ਕੰਮ 'ਤੇ ਗਿਆ ਹੋਣਾ ?'

'ਨਹੀਂ, ਕੰਮ 'ਤੇ ਉਹ ਕਿੱਥੇ ਜਾਂਦਾ। ਉਹ ਤਾਂ ਚੌਧਰੀ ਆ। ਪੰਚਾਇਤ ਵਿੱਚ ਬੈਠਦਾ। ਤਕੀਏ ਤੋਂ ਉੱਠਿਆ ਤਾਂ ਸ਼ਾਹ ਦੀ ਦੁਕਾਨ 'ਤੇ ਜਾ ਬੈਠਿਆ, ਉੱਥੋਂ ਉੱਠਿਆ ਤਾਂ ਕਿਸੇ ਹੋਰ ਦੇ ਥੜੇ ਉੱਤੇ ਧਰਨਾ ਦੇ ਦਿੱਤਾ।' ਪ੍ਰੀਤੋ ਨੇ ਨਫਰਤ ਨਾਲ ਕਿਹਾ।

'ਉਹਨੇ ਅਫੀਮ ਛੱਡ ਦਿੱਤੀ ਆ ?'

'ਕਿੱਥੇ, ਹੁਣ ਤਾਂ ਪੋਸਤ ਵੀ ਪੀਣ ਲੱਗ ਪਿਆ। ਉਹ ਸਾਲ ਭਰ ਡੇਰੇ ਵਾਲੇ ਸੰਤਾਂ ਦੇ ਕੋਲ ਰਿਹਾ, ਉੱਥੋਂ ਪੋਸਤ ਵੀ ਪੀਣਾ ਸਿੱਖ ਆਇਆ' ਪ੍ਰੀਤੋ ਨੇ ਉੱਤਰ ਦਿੱਤਾ।

ਕਾਲ਼ੀ ਨੇ ਛੋਟੇ ਛੋਟੇ ਬੱਚਿਆਂ 'ਤੇ ਨਜ਼ਰ ਮਾਰ ਪ੍ਰੀਤੋ ਵਲ ਦੇਖਿਆ ਤਾਂ ਉਹ ਹਸਦੀ ਹੋਈ ਬੋਲੀ:

'ਇਹ ਸਾਰੀ ਫੌਜ ਮੇਰੀ ਹੀ ਹੈ। ਘਰ ਤੋਂ ਬਾਹਰ ਨਿਕਲਾਂ ਤਾਂ ਮੋਏ ਲਸ਼ਕਰ ਬਣਾ ਕੇ ਮੇਰੇ ਪਿੱਛੇ-ਪਿੱਛੇ ਆ ਜਾਂਦੇ ਆ।'

ਏਨੀ ਦੇਰ ਵਿੱਚ ਜੀਤੂ ਅਤੇ ਉਸ ਦੀ ਮਾਂ ਨਿਹਾਲੀ ਆ ਗਈ। ਕਾਲੀ ਨਿਹਾਲੀ ਦੇ ਪੈਰਾਂ ਵਲ ਝੁਕਦਾ ਹੋਇਆ ਬੋਲਿਆ:

'ਤਾਈ ਮੱਥਾ ਟੇਕਦਾਂ।'

ਫਿਰ ਉਹਨੇਂ ਜੀਤੂ ਨੂੰ ਆਪਣੀਆਂ ਬਾਹਾਂ ਵਿੱਚ ਜ਼ੋਰ ਨਾਲ ਘੁੱਟ ਲਿਆ ਅਤੇ ਕੁਝ ਪਲਾਂ ਬਾਅਦ ਉਹਨੂੰ ਛੱਡਦਾ ਹੋਇਆ ਬੋਲਿਆ:

'ਸੁਣਾ ਜੀਤੂ, ਠੀਕ ਤਾਂ ਆਂ ?

'ਹਾਂ ਤੂੰ ਆਪਣੀ ਸੁਣਾ। ਤੂੰ ਕਿੱਥੇ ਰਿਹਾ ਇੰਨੀ ਦੇਰ ? ਅਸੀਂ ਤਾਂ ਤੇਰੀ ਓਡੀਕ 'ਚ ਔਂਸੀਆਂ ਪਾ-ਪਾ ਹਾਰ ਗਏ।' ਜੀਤੂ ਨੇ ਕਾਲ਼ੀ ਦੇ ਤਗੜੇ, ਸੁਡੌਲ ਅਤੇ ਗਠੇ ਹੋਏ ਸਰੀਰ ਨੂੰ ਦੇਖਦੇ ਹੋਏ ਕਿਹਾ। ਜੀਤੂ ਦੇ ਸਖਤ ਅਤੇ ਪੱਕੇ ਸਰੀਰ ਨੂੰ ਦੇਖ ਕੇ ਕਾਲੀ ਨੂੰ ਅਹਿਸਾਸ ਹੋਇਆ ਕਿ ਬਚਪਨ ਤੋਂ ਬਾਅਦ ਜੀਤੂ 'ਤੇ ਜਵਾਨੀ ਅਤੇ ਬੁਢਾਪਾ ਇਕ ਸਮੇਂ ਆਉਣਾ ਸ਼ੁਰੂ ਹੋ ਗਿਆ ਹੈ। ਪ੍ਰੀਤੋ ਨੇ ਕਾਲ਼ੀ ਵਲ ਸ਼ਲਾਘਾ ਭਰੀਆਂ ਨਜ਼ਰਾਂ ਨਾਲ ਦੇਖਦੀ ਨੇ ਜੀਤੂ ਨੂੰ ਕਿਹਾ:

'ਜੀਤੂ ਤੂੰ ਵੀ ਸ਼ਹਿਰ ਚਲਾ ਜਾ। ਕਾਲੀ ਵਾਂਗ ਮੋਟਾ-ਤਾਜ਼ਾ ਹੋ ਕੇ ਵਾਪਸ ਆ ਜਾਈਂ।'

'ਖੁਰਾਕ ਹੋਵੇ ਤਾਂ ਪਿੰਡ ਵਿੱਚ ਵੀ ਸਰੀਰ ਬਣ ਜਾਂਦਾ। ਰੁੱਖੀ ਰੋਟੀ ਖਾ ਕੇ ਕਿਵੇਂ ਸਰੀਰ ਬਣ ਜੂ' ਤਾਈ ਨਿਹਾਲੀ ਨੇ ਕਿਹਾ।

'ਅੱਛਾ ਕਾਲ਼ੀ, ਮੈਂ ਘਾਹ ਲੈ ਆਵਾਂ। ਦੁਪਹਿਰ ਨੂੰ ਆਊਂਗਾ।' ਜੀਤੂ ਨੇ ਕਾਲੀ ਦੇ ਮੌਢੇ ਥਪਥਪਾਉਂਦਿਆਂ ਕਿਹਾ ਅਤੇ ਬਾਹਰ ਨਿਕਲ ਗਿਆ।

ਕਾਲ਼ੀ ਦੇ ਘਰ ਔਰਤਾਂ ਅਤੇ ਬੱਚਿਆਂ ਦੀ ਭੀੜ ਪਲ ਪਲ ਵਧ ਰਹੀ ਸੀ। ਉਹ ਹਰ ਔਰਤ ਦੇ ਪੈਰਾਂ ਵਲ ਝੁਕ ਕੇ ਮੱਥਾ ਟੇਕਦਾ ਅਤੇ ਬੱਚਿਆਂ ਨੂੰ ਬਾਹਾਂ ਵਿੱਚ ਲੈ ਕੇ ਪਿਆਰ ਕਰਦਾ। ਜਦੋਂ ਬੰਤੂ ਦੀ ਵਹੁਟੀ ਪਰਸਿੰਨੀ ਆਈ ਤਾਂ ਕਾਲ਼ੀ ਉਸ ਨੂੰ ਪਹਿਚਾਣ ਨਾ ਸਕਿਆ।

ਉਹ ਉਸ ਦੇ ਪੈਰਾਂ ਵਲ ਝੁਕਿਆ ਤਾਂ ਪ੍ਰੀਤੋ ਉਹਨੂੰ ਝਿੜਕਦੀ ਹੋਈ ਬੋਲੀ:

'ਫੋਟ, ਤੂੰ ਇਹ ਕੀ ਕਰ ਕਰਦੈਂ ? ਇਹ ਪਰਸਿੰਨੀ ਆ – ਬੰਤੂ ਦੀ ਘਰਵਾਲੀ। ਤੂੰ ਇਹਦਾ ਜੇਠ ਲੱਗਦਾਂ। ਇਹ ਤੈਨੂੰ ਮੱਥਾਂ ਟੇਕੂਗੀ।' ਇਹ ਸੁਣ ਕੇ ਕਾਲ਼ੀ ਸ਼ਰਮਿੰਦਾ ਜਿਹਾ ਹੋ ਗਿਆ ਅਤੇ ਪਰਸਿੰਨੀ ਨੇ ਮਿੰਨਾ ਮਿੰਨਾ ਹਸਦਿਆਂ ਛੋਟਾ ਜਿਹਾ ਘੁੰਡ ਕੱਢ ਲਿਆ।

ਕਾਲੀ ਔਰਤਾਂ ਦੇ ਮੈਲ਼ੇ-ਕੁਚੈਲੇ, ਫਟੇ-ਪੁਰਾਣੇ ਕੱਪੜਿਆਂ ਅਤੇ ਨਕ ਸੁੜਾਕਦੇ ਨੰਗ-ਧੜੰਗ ਬੱਚਿਆਂ ਵਲ ਦੇਖਦਾ ਸੋਚਣ ਲੱਗਾ ਕਿ ਉਹ ਕਿਸ ਦੁਨੀਆ ਵਿੱਚ ਆ ਗਿਆ ਹੈ। ਕਈ ਔਰਤਾਂ ਅਤੇ ਬੱਚਿਆਂ ਦੀ ਪਲਕਾਂ ਗੁਲਾਬੀ ਸਨ ਅਤੇ ਉਹਨਾਂ 'ਤੇ ਇਕ ਵੀ ਵਾਲ਼ ਨਹੀਂ ਸੀ ਅਤੇ ਉਹਨਾਂ ਵਿੱਚੋਂ ਪਾਣੀ ਵਗ ਰਿਹਾ ਸੀ। ਉਹਨਾਂ ਦੇ ਸਰੀਰਾਂ ਅਤੇ ਕੱਪੜਿਆਂ ਵਿੱਚੋਂ ਪਸੀਨੇ ਦੀ ਅਜਿਹੀ ਬਦਬੂ ਆ ਰਹੀ ਸੀ ਜਿਸ ਦੀ ਕਾਲ਼ੀ ਪਛਾਣ ਗਵਾ ਚੁੱਕਿਆ ਸੀ। ਬੱਚੇ ਹੈਰਾਨ ਹੋ ਕੇ ਕਾਲ਼ੀ ਵਲ ਦੇਖ ਰਹੇ ਸਨ ਅਤੇ ਜਦੋਂ ਉਹ ਕਿਸੇ ਨੂੰ ਬੁਲਾਉਂਦਾ ਤਾਂ ਉਹ ਸ਼ਰਮਾ ਕੇ ਆਪਣੀ ਮਾਂ ਦੀਆਂ ਲੱਤਾਂ ਨਾਲ ਚਿੰਬੜ ਜਾਂਦਾ।

'ਜਾ ਪੁੱਤ, ਇਹ ਤੇਰਾ ਤਾਇਆ।'

ਕਾਲ਼ੀ ਨੇ ਇਹ ਸ਼ਬਦ ਏਨੀ ਵਾਰ ਸੁਣੇ ਕਿ ਉਸ ਨੂੰ ਵਿਸ਼ਵਾਸ ਜਿਹਾ ਹੋਣ ਲੱਗਾ ਕਿ ਇਸ ਮੁਹੱਲੇ ਵਿੱਚ ਸ਼ਾਇਦ ਉਸ ਤੋਂ ਸਿਵਾ ਸਾਰਿਆਂ ਦੇ ਵਿਆਹ ਹੋ ਚੁੱਕੇ ਹਨ।

ਚਾਚੀ ਪ੍ਰਤਾਪੀ ਸੱਕਰ ਵੰਡ ਕੇ ਵਾਪਸ ਘਰ ਪਹੁੰਚੀ ਤਾਂ ਇਕ ਵਾਰ ਫਿਰ 'ਚਾਚੀ ਵਧਾਈਆਂ-ਪ੍ਰਤਾਪੀਏ ਵਧਾਈਆਂ' ਦੀਆਂ ਕਈ ਅਵਾਜ਼ਾਂ ਇਕੋ ਵਾਰ ਗੂੰਜ ਉੱਠੀਆਂ। ਸਾਰੀਆਂ ਔਰਤਾਂ ਨੇ ਆਪਣੇ ਆਪਣੇ ਦੁਪੱਟਿਆਂ ਦੇ ਪੱਲੂਆਂ ਵਿੱਚੋਂ ਮੁੱਠੀ ਭਰ ਅਨਾਜ ਖੋਲ੍ਹਿਆ ਅਤੇ ਕਾਲੀ ਦੇ ਸਿਰ ਉੱਤੋਂ ਵਾਰ ਕੇ ਉਸ ਦੀ ਨਜ਼ਰ ਉਤਾਰੀ। ਉਸ ਦੇ ਤਗੜੇ ਅਤੇ ਜਵਾਨ ਸਰੀਰ ਨੂੰ ਦੇਖ ਕੇ ਕਈ ਔਰਤਾਂ ਨੂੰ ਆਪਣੀ ਕੰਵਾਰੀ ਜਵਾਨ ਭਤੀਜੀ, ਭਾਣਜੀ, ਭੈਣ ਜਾਂ ਪੇਕਿਆਂ ਦੀ ਕਿਸੇ ਜਵਾਨ ਲੜਕੀ ਦੀ ਯਾਦ ਆਉਣ ਲੱਗੀ ਅਤੇ ਉਹਨਾਂ ਦਾ ਜੀ ਕੀਤਾ ਕਿ ਉਸ ਦਾ ਰਿਸ਼ਤਾ ਕਾਲ਼ੀ ਨਾਲ ਪੱਕਾ ਹੋ ਜਾਵੇ।

ਸਾਰੀਆਂ ਔਰਤਾਂ ਨੇ ਚੋਰੀ – ਚੋਰੀ ਮੰਜੇ ਦੇ ਹੇਠਾਂ ਪਏ ਕਾਲੀ ਦੇ ਟਰੰਕ ਨੂੰ ਦੇਖ ਲਿਆ ਸੀ ਅਤੇ ਉਹ ਉਸ ਵਿੱਚ ਪਈਆਂ ਚੀਜ਼ਾਂ ਬਾਰੇ ਆਪਣੇ ਆਪਣੇ ਅੰਦਾਜ਼ੇ ਲਾ ਰਹੀਆਂ ਸਨ। ਹਰ ਇਕ ਉਸ ਹੀ ਹਿਸਾਬ ਨਾਲ ਕਾਲ਼ੀ ਨੂੰ ਇਹ ਜਤਾਉਣ ਦੀ ਕੋਸ਼ਿਸ਼ ਕਰ ਰਹੀ ਸੀ ਕਿ ਉਸ ਦੀ ਗੈਰ-ਹਾਜ਼ਰੀ ਵਿੱਚ ਉਹਨੇਂ ਚਾਚੀ ਦਾ ਬਹੁਤ ਖਿਆਲ ਰੱਖਿਆ ਹੈ। ਤਾਈ ਨਿਹਾਲੀ ਨੇ ਕਾਲੀ ਦਾ ਮੱਥਾ ਚੁੰਮਦਿਆਂ ਕਿਹਾ ਕਿ ਜੀਤੂ ਅਤੇ ਕਾਲ਼ੀ ਉਮਰ ਵਿੱਚ ਹਾਣੀ ਅਤੇ ਭਰਾ ਹਨ ਤਾਂ ਪ੍ਰੀਤੋ ਵੀ ਸਾਰਿਆਂ ਨੂੰ ਸੰਬੋਧਿਤ ਹੁੰਦਿਆਂ ਬੋਲੀ:

'ਕਾਲੀ ਤੂੰ ਤੜਕੇ ਹੀ ਪਹੁੰਚ ਗਿਆ ਸੀ ਨਾ ?'

'ਹਾਂ ਚਾਚੀ।'

'ਤੇਰੀ ਅਵਾਜ਼ ਸੁਣ ਕੇ ਮੈਂ ਸੋਚਾਂ ਵਿੱਚ ਪੈ ਗਈ ਕਿ ਭਾਬੀ ਨਾਲ ਕੌਣ ਗੱਲਾਂ ਕਰ ਰਿਹਾ। ਜਦੋਂ ਮੈਂ ਤੇਰੇ ਚਾਚੇ ਦੇ ਮੰਜੇ ਵਲ ਦੇਖਿਆ ਤਾਂ ਉਹ ਖਾਲੀ ਸੀ। ਮੈਂ ਸਮਝ ਲਿਆ ਕਿ ਭਾਬੀ ਦਾ ਹਾਲ-ਚਾਲ ਅਤੇ ਕੰਮ-ਕਾਜ ਪੁੱਛਣ ਗਿਆ ਹੋਣਾ। ਰੋਜ਼ ਸਵੇਰੇ ਉਠਦਾ ਹੀ ਉਹ

ਪਹਿਲਾਂ ਭਾਬੀ ਦੇ ਕੋਲ ਜਾਂਦਾ।'

ਬਜ਼ੁਰਗ ਔਰਤਾਂ ਕਾਲੀ ਦੇ ਟਰੰਕ ਬਾਰੇ ਖੁਸਰ-ਫੁਸਰ ਕਰ ਰਹੀਆਂ ਸਨ ਅਤੇ ਬੰਤੂ ਦੀ ਵਹੁਟੀ ਪਰਸਿੰਨੀ, ਨੰਦ ਸਿੰਘ ਦੀ ਧੀ ਪਾਸ਼ੋ ਅਤੇ ਪ੍ਰੀਤੋ ਦੀ ਧੀ ਲੱਛੋ ਬਾਕੀ ਔਰਤਾਂ ਨਾਲ਼ੋਂ ਅਲੱਗ ਖੜ੍ਹੀਆਂ ਸਨ। ਉਹਨਾਂ ਨੇ ਆਪਸ ਵਿੱਚ ਕੋਈ ਗੱਲ ਕੀਤੀ ਅਤੇ ਖਿੜਖਿੜਾ ਕੇ ਹੱਸ ਪਈਆਂ। ਪਹਿਲਾਂ ਤਾਂ ਕਿਸੇ ਨੇ ਉਹਨਾਂ ਵਲ ਧਿਆਨ ਨਾ ਦਿੱਤਾ ਪਰ ਜਦੋਂ ਉਹ ਹਸ ਹਸ ਕੇ ਲੋਟ-ਪੋਟ ਹੋਣ ਲੱਗੀਆਂ ਤਾਂ ਪ੍ਰੀਤੋ ਨੱਕ ਸੁਕੇੜਦੀ ਬੋਲੀ:

'ਨੀ ਤੁਹਾਨੂੰ ਕੀ ਹੋ ਗਿਆ। ਕਿਉਂ ਹਿੜ ਹਿੜ ਕਰ ਰਹੀਆਂ ?' ਜਦੋਂ ਤਿੰਨੇ ਹਾਸੇ ਨਾਲ ਦੁਹਰੀਆਂ ਹੋਣ ਲੱਗੀਆਂ ਤਾਂ ਸਾਰਿਆਂ ਦਾ ਧਿਆਨ ਉਹਨਾਂ ਵਲ ਚਲੇ ਗਿਆ ਅਤੇ ਇਕੋ ਵਾਰੀ ਕਈ ਅਵਾਜ਼ਾਂ ਆਈਆਂ:

'ਕੀ ਹੋ ਗਿਆ ਤੁਹਾਨੂੰ ? ਪਰਸਿੰਨੀ ਦੋ ਬੱਚਿਆਂ ਦੀ ਮਾਂ ਬਣ ਗਈ ਆ, ਤੀਜਾ ਢਿੱਡ ਵਿੱਚ ਲਈ ਘੁੰਮ ਰਹੀ ਆ, ਪਰ ਇਸ ਦੀ ਛੋਕਰ ਖੇਡ ਖਤਮ ਨਹੀਂ ਹੋਈ।' ਪਰਸਿੰਨੀ 'ਤੇ ਇਸ ਗੱਲ ਦਾ ਕੋਈ ਅਸਰ ਨਾ ਹੋਇਆ ਅਤੇ ਹਸਦੇ ਹਸਦੇ ਉਸ ਦਾ ਚਿਹਰਾ ਇਸ ਤਰ੍ਹਾਂ ਲਾਲ ਹੋ ਗਿਆ ਜਿਵੇਂ ਉਸ ਵਿੱਚੋਂ ਖ਼ੂਨ ਫੁਟ ਪਏਗਾ। ਪ੍ਰੀਤੋ ਉਸ ਦੇ ਮੌਢਿਆਂ ਨੂੰ ਝੰਜੋੜਦੀ ਹੋਈ ਬੋਲੀ:

'ਨੀ ਇਕੱਲੀ ਹੀ ਹੱਸੀ ਜਾਂਦੀ ਆਂ, ਸਾਨੂੰ ਵੀ ਕੁਝ ਦਸ।'

ਜਦੋਂ ਪਰਸਿੰਨੀ ਨੇ ਕੁਝ ਨਾ ਦੱਸਿਆ ਤਾਂ ਪ੍ਰੀਤੋ ਨੇ ਆਪਣੀ ਕੁੜੀ ਨੂੰ ਝਿੜਕਦੇ ਹੋਏ ਉਸ ਤੋਂ ਪੁੱਛਿਆ।

ਲੱਛੋ ਦਾ ਚਿਹਰਾ ਸ਼ਰਮ ਨਾਲ ਲਾਲ ਹੋ ਗਿਆ ਅਤੇ ਉਹ ਆਪਣੇ ਆਪ ਨੂੰ ਸਮੇਟਦੀ ਹੋਈ ਅਤੇ ਪਰਸਿੰਨੀ ਵਲ ਇਸ਼ਾਰਾ ਕਰਦੇ ਹੋਏ ਬੋਲੀ:

'ਇਹ ਕਹਿੰਦੀ ਆ ਕਿ ਕਾਲ਼ੀ ਨੂੰ ਜਲਦੀ ਜਲਦੀ ਵਿਆਹ ਕਰਾ ਲੈਣਾ ਚਾਹੀਦਾ।' ਲੱਛੋ ਚੁੱਪ ਹੋ ਗਈ ਪਰ ਪ੍ਰੀਤੋ ਸਮਝ ਗਈ ਕਿ ਪਰਸਿੰਨੀ ਨੇ ਅੱਗੇ ਕੀ ਕਿਹਾ ਹੋਣਾ। ਉਸ ਨੂੰ ਗੁੱਸਾ ਤਾਂ ਬਹੁਤ ਆਇਆ ਪਰ ਉਹ ਹਸਦੀ ਹੋਈ ਉੱਚੀ ਅਵਾਜ਼ ਵਿੱਚ ਬੋਲੀ:

'ਠੀਕ ਤਾਂ ਆ। ਕਾਲ਼ੀ ਹੁਣ ਵਿਆਹ ਨਹੀਂ ਕਰਾਊ ਤਾਂ ਕੀ ਬੁੱਢਾ ਹੋ ਕੇ ਕਰਾਊ। ਇਸ ਦੇ ਹਾਣ ਦਿਆਂ ਦੇ ਤਿੰਨ ਤਿੰਨ ਬੱਚੇ ਆ।'

'ਬਾਹਰ ਨਾ ਜਾਂਦਾ ਤਾਂ ਹੁਣ ਤੱਕ ਸ਼ਾਇਦ ਉਸ ਦੇ ਚਾਰ ਬੱਚੇ ਹੁੰਦੇ।' ਦੂਜੀ ਔਰਤ ਨੇ ਕਿਹਾ।

'ਮੇਰੇ ਜੀਤੂ ਅਤੇ ਕਾਲ਼ੀ ਦੇ ਤਾਂ ਲਗਨ ਢਿੱਲੇ ਨੇ।' ਤਾਈ ਨਿਹਾਲੀ ਉਦਾਸ ਅਵਾਜ਼ ਵਿੱਚ ਬੋਲੀ।

'ਕਾਲੀ ਹੁਣ ਕਹੇ ਤਾਂ ਮੈਂ ਤਕਾਲਾਂ ਤੱਕ ਇਹਦਾ ਵਿਆਹ ਕਰਵਾ ਦੇਵਾਂ।' ਪ੍ਰੀਤੋ ਸਾਰਿਆਂ ਨੂੰ ਇਸ਼ਾਰਾ ਕਰਦੀ ਹੋਈ ਘੋੜੀਆਂ ਗਾਉਣ ਲੱਗੀ। ਉਸ ਦੇ ਨਾਲ ਬਾਕੀ ਔਰਤਾਂ ਵੀ ਰਲ ਗਈਆਂ।

ਪਰਸਿੰਨੀ ਨੇ ਆਪਣੇ ਘਰੋਂ ਲਾਲ ਰੰਗ ਦਾ ਦੁਪੱਟਾ ਲਿਆ ਕੇ ਚਾਚੀ ਦੇ ਸਿਰ ’ਤੇ ਦੇ ਦਿੱਤਾ। ਉਹਨਾਂ ਨੇ ਚਾਚੀ ਨੂੰ ਘਸੀਟ ਕੇ ਵਿਚਕਾਰ ਬਿਠਾ ਲਿਆ ਅਤੇ ਉਹ ਸਾਰੀਆਂ ਇਸ ਤਰ੍ਹਾਂ ਜੋਸ਼ ਨਾਲ ਗਾਉਣ ਲੱਗੀਆਂ ਜਿਵੇਂ ਸੱਚਮੁੱਚ ਕਾਲੀ ਦਾ ਵਿਆਹ ਧਰਿਆ ਹੋਵੇ। ਪ੍ਰੀਤੋ ਨੇ ਚਾਚੀ ਦਾ ਪਾਣੀ ਦਾ ਘੜਾ ਖਾਲੀ ਕਰ ਦਿੱਤਾ ਅਤੇ ਠੀਕਰੀ ਨਾਲ ਥਾਪ ਦੇਣ ਲੱਗੀ। ਤਾਈ ਨਿਹਾਲੀ ਸਾਰੀਆਂ ਨੂੰ ਬੋਲ ਚੁੱਕਣ ਦਾ ਇਸ਼ਾਰਾ ਕਰਦੀ ਹੋਏ ਗਾਉਣ ਲੱਗੀ:

ਜਿਸ ਦਿਹਾੜੇ ਮੇਰਾ ਕਾਲ਼ੀ ਨੀਂ ਜੰਮਿਆ
ਸੋਈ ਦਿਹਾੜਾ ਭਾਗਾਂ ਭਰਿਆ।

ਸਾਰੀਆਂ ਔਰਤਾਂ ਘਵੇ ਦੇ ਦੁਆਲੇ ਬੈਠ ਗਈਆਂ ਅਤੇ ਝੂਮ ਝੂਮ ਕੇ ਗੀਤ ਗਾਉਣ ਲੱਗੀਆਂ।

ਸਾਡੇ ਨਮੇ ਸੱਜਨ ਘਰ ਆਏ ਸਲੋਨੀ ਦੇ ਨੈਣ ਭਰੇ।
ਸਾਨੂੰ ਕੀ ਕੀ ਵਸਤੂ ਲਿਆਏ ਸਲੋਨੀ ਦੇ ਨੈਣ ਭਰੇ।
ਸਾਨੂੰ ਗਿਰੀ ਤੇ ਛੁਹਾਰਾ ਲਿਆਏ ਸਲੋਨੀ ਦੇ ਨੈਣ ਭਰੇ।
ਸਾਨੂੰ ਕੁੜਮੇ ਦੀ ਜੋਰੂ ਲਿਆਏ ਸਲੋਨੀ ਦੇ ਨੈਣ ਭਰੇ।

ਕਾਲ਼ੀ ਗੀਤ ਸੁਣ ਕੇ ਕਦੇ ਹੱਸਣ ਲੱਗਦਾ ਅਤੇ ਕਦੀ ਮੂੰਹ ਲੁਕਾ ਲੈਂਦਾ। ਉਸ ਦਾ ਬਿਗਾਨਾਪਨ ਦੂਰ ਹੋ ਗਿਆ ਸੀ ਅਤੇ ਉਹ ਇਸ ਤਰ੍ਹਾਂ ਖੁਸ਼ ਸੀ ਜਿਵੇਂ ਬੱਚਾ ਆਪਣੀ ਮਾਂ ਦੀ ਗੋਦ ਵਿੱਚ ਬੈਠਾ ਲੋਰੀਆਂ ਸੁਣ ਕੇ ਖੁਸ਼ ਹੋ ਰਿਹਾ ਹੋਵੇ।

3

ਗਲੀ ਵਿੱਚੋਂ ਕਈ ਲੋਕ ਦਗੜ ਦਗੜ ਕਰਦੇ ਲੰਘ ਗਏ ਤਾਂ ਕਾਲ਼ੀ ਦੀ ਅੱਖ ਖੁਲ੍ਹ ਗਈ। ਉਸ ਨੇ ਇਕ ਪਲ ਲਈ ਇਧਰ-ਉਧਰ ਦੇਖਿਆ ਅਤੇ ਪਾਸਾ ਵੱਟ ਕੇ ਫਿਰ ਸੌਂ ਗਿਆ। ਪਰ ਜਦੋਂ ਇਕ ਦਮ ਕਈ ਅਵਾਜ਼ਾਂ ਆਈਆਂ ਅਤੇ ਉਹਨਾਂ ਉੱਤੇ ਇਕ ਭਿਆਨਕ ਚੀਕ ਛਾ ਗਈ ਤਾਂ ਉਹ ਹੜਬੜਾ ਕੇ ਉੱਠ ਖੜ੍ਹਾ ਹੋਇਆ। ਨੇੜੇ ਹੀ ਇਕ ਮਕਾਨ ਦੀ ਛੱਤ ’ਤੇ ਖੜ੍ਹੀ ਇਕ ਔਰਤ ਨੇ ਉੱਚੀ ਅਵਾਜ਼ ਵਿੱਚ ਕਿਹਾ:

‘ਚੁਬਾਰੇ ਵਾਲਾ ਚੌਧਰੀ ਗਾਲ੍ਹਾਂ ਕੱਢ ਰਿਹਾ। ਪਤਾ ਨਹੀਂ ਕਿਸ ਦੀ ਸ਼ਾਮਤ ਆਈ ਆ। ਸਾਰੇ ਲੋਕ ਚੁਗਾਨ ਵਿੱਚ ਚਲੇ ਗਏ ਆ।’

ਕਾਲ਼ੀ ਉੱਠ ਕੇ ਮੰਜੇ ’ਤੇ ਬੈਠ ਗਿਆ ਅਤੇ ਧਿਆਨ ਨਾਲ ਅਵਾਜ਼ਾਂ ਨੂੰ ਸੁਣਨ ਲੱਗਾ। ਕੋਈ ਫਰਰ-ਫਰਰ ਗਾਲ੍ਹਾਂ ਕੱਢ ਰਿਹਾ ਸੀ। ਫਿਰ ਕਿਸ ਦੇ ਗਿੜਗਿੜਾਉਣ ਦੀ ਅਵਾਜ਼ ਆਈ:

‘ਚੌਧਰੀ ਜੀ, ਮੇਰਾ ਕੋਈ ਕਸੂਰ ਨਹੀਂ। ਤੁਸੀਂ ਮੈਨੂੰ ...’ ਕਿਸੇ ਦੇ ਸਿਰ ’ਤੇ ਪਟਾਕ ਪਟਾਕ ਜੁੱਤੀਆਂ ਪੈਣ ਦੀ ਅਵਾਜ਼ ਆਈ ਅਤੇ ਨਾਲ ਹੀ ਮਿੰਨਤ ਭਰੀ ਚੀਕ ਗੂੰਜੀ:

‘ਹਾਇ ਮੈਂ ਮਰ ਗਿਆ- ਮੈਨੂੰ ਬਚਾਉ।’

ਚਮ੍ਹਾਰਲੀ ਵਿੱਚ ਅਜਿਹਾ ਹੋਣਾ ਕੋਈ ਨਵੀਂ ਗੱਲ ਨਹੀਂ। ਇਸ ਤਰ੍ਹਾਂ ਅਕਸਰ

ਹੁੰਦਾ ਰਹਿੰਦਾ ਸੀ। ਜਦੋਂ ਕਿਸੇ ਚੌਧਰੀ ਦੀ ਫਸਲ ਚੋਰੀ ਵੱਢ ਹੋ ਜਾਂਦੀ ਜਾਂ ਬਰਬਾਦ ਹੋ ਜਾਂਦੀ ਜਾਂ ਚਮਾਰ ਚੌਧਰੀ ਦੇ ਕੰਮ 'ਤੇ ਨਾ ਜਾਂਦਾ ਜਾਂ ਫਿਰ ਕਿਸੇ ਚੌਧਰੀ ਦੇ ਅੰਦਰ ਜ਼ਮੀਨ ਦੇ ਮਾਲਕ ਹੋਣ ਦਾ ਅਹਿਸਾਸ ਜ਼ੋਰ ਫੜ ਜਾਂਦਾ ਤਾਂ ਉਹ ਆਪਣੀ ਸਾਖ ਬਣਾਉਣ ਅਤੇ ਚੌਧਰ ਮੰਨਵਾਉਣ ਲਈ ਇਸ ਮੁਹੱਲੇ ਵਿੱਚ ਚਲਾ ਜਾਂਦਾ।

ਜਦੋਂ ਚੀਕ ਦੁਬਾਰਾ ਗੂੰਜੀ ਤਾਂ ਕਾਲ਼ੀ ਪੈਰਾਂ ਵਿੱਚ ਜੁੱਤੀ ਘਸੀਟਦਾ ਗਲੀ ਵਿੱਚ ਆ ਗਿਆ। ਚਾਚੀ ਉਸ ਨੂੰ ਰੋਕਦੀ ਰਹੀ ਪਰ ਉਹ ਚੁਗਾਨ ਵਲ ਵਧ ਗਿਆ।

ਉਹ ਚੁਗਾਨ ਵਿੱਚ ਪਹੁੰਚਿਆ ਤਾਂ ਮੁਹੱਲੇ ਦੇ ਬਹੁਤ ਸਾਰੇ ਮਰਦ ਕਮਾਨ ਬਣਾ ਕੇ ਖੜ੍ਹੇ ਸਨ। ਵਿੱਚ ਚੌਧਰੀ ਹਰਨਾਮ ਸਿੰਘ ਖੱਬੇ ਹੱਥ ਦੀਆਂ ਦੋ ਉਂਗਲੀਆਂ ਨਾਲ ਤਹਿਮਦ ਦਾ ਪੱਲਾ ਫੜੀ ਖੜ੍ਹਾ ਗਾਲ੍ਹਾਂ ਕੱਢ ਰਿਹਾ ਸੀ। ਕੋਠਿਆਂ ਦੀਆਂ ਕੰਧਾਂ ਅਤੇ ਦਰਵਾਜ਼ਿਆਂ ਦੇ ਨਾਲ ਮੈਲੀਆਂ-ਕੁਚੈਲੀਆਂ ਔਰਤਾਂ ਭੈਭੀਤ ਬੱਚਿਆਂ ਨੂੰ ਛਾਤੀਆਂ ਨਾਲ ਲਟਕਾਈ ਜਾਂ ਆਪਣੀਆਂ ਲੱਤਾਂ ਵਿੱਚ ਦਬਾਈ ਚੌਧਰੀ ਅਤੇ ਮੁਹੱਲੇ ਦੇ ਮਰਦਾਂ ਨੂੰ ਦੇਖ ਰਹੀਆਂ ਸਨ। ਬੁੱਢੇ ਅਤੇ ਜਵਾਨਾਂ ਨੇ ਇਸ ਤਰ੍ਹਾਂ ਸਿਰ ਝੁਕਾਏ ਹੋਏ ਸਨ ਜਿਵੇਂ ਉਹ ਰਾਜੇ ਦੇ ਦਰਬਾਰ ਵਿੱਚ ਖੜ੍ਹੇ ਹੋਣ। ਉਹਨਾਂ ਦੇ ਮੈਲੇ ਤਾਂਬੇ ਰੰਗੇ ਸਰੀਰ ਧੀਮੀ ਹਵਾ ਵਿੱਚ ਹਿੱਲ ਰਹੇ ਪੱਤਿਆਂ ਵਾਂਗ ਕੰਬ ਰਹੇ ਸਨ ਚੌਧਰੀ ਹਰਨਾਮ ਸਿੰਘ ਸਾਰਿਆਂ ਨੂੰ ਗਾਲ੍ਹਾਂ ਕੱਢ ਰਿਹਾ ਸੀ ਪਰ ਉਹਨਾਂ ਦੇ ਮੂੰਹਾਂ 'ਤੇ ਤਾਲੇ ਲੱਗੇ ਹੋਏ ਸਨ।

ਉਹਨਾਂ ਵਿੱਚੋਂ ਕਈ ਲੋਕ ਕਦੇ-ਕਦਾਈਂ ਗਾਲ੍ਹ ਸੁਣ ਕੇ ਹੱਸ ਪੈਂਦੇ ਜਿਵੇਂ ਉਹਨਾਂ ਉੱਪਰ ਫੁੱਲ ਸੁੱਟਿਆ ਗਿਆ ਹੋਵੇ।

ਸੰਤੂ ਬਾਕੀ ਲੋਕਾਂ ਤੋਂ ਜ਼ਰਾ ਅੱਗੇ ਸਿਰ ਝੁਕਾਈ ਖੜ੍ਹਾ ਸੀ। ਚੌਧਰੀ ਨੇ ਉਹਨੂੰ ਗਾਲ੍ਹ ਕੱਢ ਕੇ ਬੁਲਾਇਆ ਤਾਂ ਉਹ ਢੀਠਤਾ ਨਾਲ ਹੱਸਣ ਲੱਗਾ। ਇਹ ਦੇਖ ਕੇ ਚੌਧਰੀ ਦਾ ਗੁੱਸਾ ਹੋਰ ਵੀ ਵਧ ਗਿਆ ਅਤੇ ਉਹ ਕੜਕਦੀ ਅਵਾਜ਼ ਵਿੱਚ ਬੋਲਿਆ:

'ਏਧਰ ਆ ਸੰਤੂ ਦੇ ਪੁੱਤਰਾ।'

'ਚੌਧਰੀ ਜੀ ਮੇਰਾ ਕੋਈ ਕਸੂਰ ਨਹੀਂ ... ਮੈਂ ਤਾਂ ...।'

ਉਹ ਅਜੇ ਆਪਣੀ ਗੱਲ ਪੂਰੀ ਵੀ ਨਹੀਂ ਕਰ ਸਕਿਆ ਸੀ ਕਿ ਚੌਧਰੀ ਅੱਗੇ ਵਧਿਆ ਅਤੇ ਉਸ ਨੂੰ ਘੜੀਸ ਕੇ ਅੱਗੇ ਲੈ ਆਇਆ। ਚੌਧਰੀ ਨੇ ਉਸ ਦੀ ਗਰਦਨ ਮਰੋੜ ਕੇ ਉਸ ਦਾ ਮੋਰ ਬਣਾ ਦਿੱਤਾ ਅਤੇ ਜੁੱਤੀਆਂ ਮਾਰਨ ਲੱਗਾ। ਸੰਤੂ ਬਿਲਖ ਉੱਠਿਆ:

'ਚੌਧਰੀ ਜੀ ਮੇਰਾ ਕੋਈ ਕਸੂਰ ਨਹੀਂ ...।'

ਜਦੋਂ ਉਸ ਦੇ ਸਿਰ 'ਤੇ ਦੋ-ਚਾਰ ਹੋਰ ਜੁੱਤੀਆਂ ਪਈਆਂ ਤਾਂ ਉਹ ਦਹਾੜਨ ਲੱਗਾ।

'ਹਾਇ ਮੈਂ ਮਰ ਗਿਆ। ਮੈਨੂੰ ਬਚਾਉ।'

'ਸੱਚ ਦੱਸ , ਜਾਨਵਰਾਂ ਨੂੰ ਮੇਰੇ ਖੇਤ ਵਲ ਕਿਉਂ ਮੋੜਿਆ ਸੀ।'

'ਚੌਧਰੀ ਜੀ, ਜਿਹਦੀ ਮਰਜ਼ੀ ਸਹੁੰ ਖਿਲਾ ਦੇ ਮੈਂ ਇਹ ਕੰਮ ਨਹੀਂ ਕੀਤਾ।' ਸੰਤੂ ਨੇ ਗਿੜਗੜਾਉਂਦਿਆਂ ਕਿਹਾ। ਚੌਧਰੀ ਜਦੋਂ ਆਪਣਾ ਹੱਥ ਉੱਪਰ ਚੁੱਕਦਾ ਤਾਂ ਸੰਤੂ ਆਪਣੇ

ਦੋਵੇਂ ਹੱਥ ਸਿਰ ’ਤੇ ਰੱਖ ਕੇ ਜ਼ੋਰ ਜ਼ੋਰ ਨਾਲ ਚੀਕਣ ਲੱਗਦਾ। ਚੌਧਰੀ ਨੂੰ ਸ਼ਾਇਦ ਉਸ ’ਤੇ ਤਰਸ ਆ ਗਿਆ ਜਾਂ ਉਹ ਥੱਕ ਗਿਆ; ਉਸ ਨੇ ਜੁੱਤੀ ਹੇਠਾਂ ਸੁੱਟ ਦਿੱਤੀ ਅਤੇ ਸੰਤੂ ਨੂੰ ਪੈਰ ਨਾਲ ਠੋਕਰ ਮਾਰਦਾ ਹੋਇਆ ਘ੍ਰਿਣਾ ਭਰੀ ਅਵਾਜ਼ ਵਿੱਚ ਬੋਲਿਆ:

‘ਕੁੱਤੇ ਦੀ ਔਲਾਦ, ਰੌਲ਼ਾ ਤਾਂ ਇਸ ਤਰ੍ਹਾਂ ਪਾ ਰਿਹਾ ਜਿਵੇਂ ਸੂਲੀ ’ਤੇ ਚੜ੍ਹਾ ਦਿੱਤਾ ਹੋਵੇ।’

ਚੌਧਰੀ ਚਮਾਰਾਂ ਵਲ ਦੇਖਦਾ ਹੋਇਆ ਦੁੱਖ ਭਰੀ ਅਵਾਜ਼ ਵਿੱਚ ਬੋਲਿਆ:

‘ਦਿਨ-ਰਾਤ ਪਾਣੀ ਦੇ ਦੇ ਮੱਕੀ ਦੀ ਅਗੇਤੀ ਫਸਲ ਪਾਲ਼ੀ ਸੀ। ਖੇਤ ਲਹਿਲਾਉਣ ਲੱਗਾ ਤਾਂ ਕਿਸੇ ਮਰਦੂਦ ਨੇ ਉਸ ਵਿੱਚ ਜਾਨਵਰ ਹੱਕ ਦਿੱਤੇ।’

ਸਾਰੇ ਲੋਕ ਸਾਹ ਰੋਕੀ ਚੌਧਰੀ ਦੀਆਂ ਨਜ਼ਰਾਂ ਤੋਂ ਬਚਣ ਦੀ ਕੋਸ਼ਿਸ਼ ਕਰ ਰਹੇ ਸਨ। ਬੱਚੇ ਡਰਦੇ ਮਾਰੇ ਆਪਣੀਆਂ ਮਾਂਵਾਂ ਦੇ ਪਿੱਛੇ ਜਾ ਲੁਕੇ ਸਨ। ਕਾਲ਼ੀ ਮਜਮੇ ਤੋਂ ਪਰ੍ਹੇ ਬੇਰੀ ਦੇ ਹੇਠ ਖੜ੍ਹਾ ਕਾਲ਼ੇ ਅਤੇ ਮੈਲ਼ੇ ਸਰੀਰਾਂ ਨੂੰ ਦੇਖ ਰਿਹਾ ਸੀ ਜਿਹੜੇ ਆਰਾਮ ਨਾਲ ਗਾਲ੍ਹਾਂ ਅਤੇ ਕੁੱਟ ਖਾ ਰਹੇ ਸਨ।

ਚੌਧਰੀ ਹਰਨਾਮ ਸਿੰਘ ਨੇ ਉੱਥੇ ਖੜ੍ਹੇ ਹਰ ਆਦਮੀ ਨੂੰ ਸੰਬੋਧਨ ਹੁੰਦਿਆਂ ਕਿਹਾ: ‘ਸੱਚ-ਸੱਚ ਦੱਸ ਦਿਉ, ਨਹੀਂ ਤਾਂ ਸਾਰੇ ਮੁਹੱਲੇ ਨੂੰ ਇਸ ਹੀ ਚੁਗਾਨ ’ਚ ਲੰਮੇ ਪਾ ਕੇ ਜੁੱਤੀਆਂ ਮਾਰੂੰਗਾ।’ ਮੰਗੂ ਜਿਹੜਾ ਮਜਮੇ ਤੋਂ ਬਾਹਰ ਚੌਧਰੀ ਦੇ ਨੇੜੇ ਖੜ੍ਹਾ ਸੀ, ਜੀਤੂ ਨੂੰ ਦੇਖ ਕੇ ਬੋਲਿਆ”

‘ਜੀਤੂ ਤੂੰ ਕੱਲ੍ਹ ਦੀਵੇ-ਬੱਤੀ ਵੇਲੇ ਕਿੱਥੇ ਸੀ ?’

ਜੀਤੂ ਨੇ ਮੰਗੂ ਵਲ ਘੂਰ ਕੇ ਦੇਖਿਆ ਅਤੇ ਤੁਨਕ ਕੇ ਬੋਲਿਆ:

‘ਤੂੰ ਕੌਣ ਆਂ ਪੁੱਛਣ ਆਲ਼ਾ ?’

ਇਹ ਕਹਿ ਕੇ ਜੀਤੂ ਸਹਿਮ ਗਿਆ ਅਤੇ ਹੌਲ਼ੀ ਹੌਲ਼ੀ ਪਿੱਛੇ ਹਟਣ ਲੱਗਾ ਤਾਂ ਕਿ ਚੌਧਰੀ ਦੀਆਂ ਨਜ਼ਰਾਂ ਤੋਂ ਪਾਸੇ ਹੋ ਜਾਏ। ਮੰਗੂ ਚੌਧਰੀ ਨੂੰ ਸੰਬੋਧਨ ਹੁੰਦਾ ਬੋਲਿਆ: ‘ਚੌਧਰੀ ਜੀ ਕੱਲ੍ਹ ਦਿਨ ਢਲ਼ੇ ਮੈਂ ਜੀਤੂ ਨੂੰ ਤੁਹਾਡੇ ਖੂਹ ਵਲ ਜਾਂਦੇ ਦੇਖਿਆ ਸੀ। ਉਸ ਵੇਲੇ ਉਹਦੇ ਹੱਥ ਵਿੱਚ ਲਾਠੀ ਵੀ ਸੀ।’

ਇਹ ਸੁਣ ਕੇ ਚੌਧਰੀ ਮਜਮੇ ਵਿੱਚ ਖੜ੍ਹੇ ਹਰ ਆਦਮੀ ਵਲ ਨਜ਼ਰ ਦੁੜਾਉਂਦਾ ਹੋਇਆ ਬੋਲਿਆ:

‘ਕਿੱਥੇ ਆ ਜੀਤੂ ?’ ਅਤੇ ਫਿਰ ਉਸ ਨੂੰ ਦੇਖ ਕੇ ਕ੍ਰੋਧ ਭਰੀ ਅਵਾਜ਼ ਵਿੱਚ ਬੋਲਿਆ:

‘ਏਧਰ ਆ ਜੀਤੂ ਦਿਆ ...।’

ਜੀਤੂ ਮੰਗੂ ਨੂੰ ਨਫਰਤ ਅਤੇ ਗੁੱਸੇ ਨਾਲ ਦੇਖਦਾ ਹੋਇਆ ਚੌਧਰੀ ਵਲ ਵਧਿਆ ਅਤੇ ਉਸ ਦੇ ਸਾਹਮਣੇ ਜਾ ਖੜ੍ਹਾ ਹੋਇਆ।

‘ਤੂੰ ਜਾਨਵਰਾਂ ਨੂੰ ਖੇਤਾਂ ਵਲ ਮੋੜਿਆ ਸੀ ਓਏ ?’ ਉਸ ਨੇ ਰੋਅਬ ਨਾਲ ਪੁੱਛਿਆ।

‘ਦੀਵੇ-ਬੱਤੀ ਵੇਲੇ ਮੈਂ ਛੱਜੂ ਸ਼ਾਹ ਲਈ ਕੋਲਾ ਲੈਣ ਗੜ੍ਹੀ ਦੇ ਭੱਠੇ ’ਤੇ ਗਿਆ ਹੋਇਆ ਸੀ। ਤੁਸੀਂ ਸ਼ਾਹ ਤੋਂ ਪੁੱਛ ਲਉ।’ ਜੀਤੂ ਨੇ ਹਕਲਾਉਂਦਿਆਂ ਕਿਹਾ।

'ਕੋਲੇ ਦਿਆ ਪੁੱਤਰਾ। ਜੋ ਮੈਂ ਪੁੱਛਦਾਂ, ਉਸ ਦਾ ਜੁਆਬ ਦੇ।' ਚੌਧਰੀ ਨੇ ਉਸ ਨੂੰ ਮੋਟੀ ਜਿਹੀ ਗਾਲ੍ਹ ਕੱਢਦਿਆਂ ਕਿਹਾ।

ਜੀਤੂ ਨੇ ਕੋਈ ਜੁਆਬ ਨਾ ਦਿੱਤਾ ਅਤੇ ਮਜਮੇ ਵਿੱਚ ਖੜ੍ਹੇ ਇਕ-ਇਕ ਆਦਮੀ ਵਲ ਦੇਖਣ ਲੱਗਾ ਤਾਂ ਕਿ ਉਹਨਾਂ ਵਿੱਚੋਂ ਕੋਈ ਇਕ ਤਾਂ ਹਾਮੀ ਭਰੇ ਕਿ ਉਹ ਸੱਚਮੁੱਚ ਗੜ੍ਹੀ ਦੇ ਭੱਠੇ 'ਤੇ ਗਿਆ ਹੋਇਆ ਸੀ। ਮਜਮੇ ਤੋਂ ਉਸ ਦੀ ਨਜ਼ਰ ਬੇਰੀ ਹੇਠਾਂ ਖੜ੍ਹੇ ਕਾਲ਼ੀ 'ਤੇ ਜਾ ਟਿਕੀ। ਉਹ ਉਹਨੂੰ ਦੇਖ ਕੇ ਮੁਸਕਰਾਉਣ ਲੱਗਾ ਅਤੇ ਇਹ ਭੁੱਲ ਗਿਆ ਕਿ ਉਹ ਚੌਧਰੀ ਦੇ ਅੱਗੇ ਜਵਾਬ-ਤਲਬੀ ਲਈ ਖੜ੍ਹਾ ਹੈ। ਉਹ ਮੁਸਕਰਾਉਂਦਾ ਹੋਇਆ ਕਾਲ਼ੀ ਵਲ ਵਧਣ ਲੱਗਾ। ਪਰ ਚੌਧਰੀ ਦੀਆਂ ਗਾਲ੍ਹਾਂ ਦੀ ਬੁਛਾੜ ਨੇ ਉਹਨੂੰ ਚੌਂਕਾ ਦਿੱਤਾ।

'ਕੁੱਤਾ ਚਮਾਰ, ਏਦਾਂ ਖੜ੍ਹਾ ਜਿੱਦਾਂ ਇੱਥੇ ਗਰਦਾਵਰੀ ਕਰਨ ਆਇਆ ਹੋਵੇ।'

ਚੌਧਰੀ ਨੇ ਅੱਗੇ ਵਧ ਕੇ ਜੀਤੂ ਨੂੰ ਗਰਦਨ ਤੋਂ ਫੜ ਲਿਆ। ਉਸ ਨੇ ਗਰਦਨ ਅਕੜਾ ਦਿੱਤੀ ਤਾਂ ਚੌਧਰੀ ਗੁੱਸੇ ਵਿੱਚ ਫੁੰਕਾਰਨ ਲੱਗਾ:

'ਕੁੱਤੇ ਦਿਆ ਪੁੱਤਰਾ। ਮੇਰੀ ਫਸਲ ਵਿੱਚ ਜਾਨਵਰ ਕਿਉਂ ਵਾੜੇ ਸੀ?'

'ਕਹਿ ਤਾਂ ਦਿੱਤਾ ਕਿ ਮੈਂ ਨਹੀਂ ਵਾੜੇ।'

ਜੀਤੂ ਨੇ ਅੱਖੜ ਅਵਾਜ਼ ਵਿੱਚ ਕਹਿੰਦਿਆਂ ਗਰਦਨ ਛੁਡਾਉਣ ਦੀ ਕੋਸ਼ਿਸ਼ ਕੀਤੀ। ਇਹ ਦੇਖ ਕੇ ਮੰਗੂ ਬੋਲਿਆ:

'ਚੌਧਰੀ ਜੀ, ਅੱਜਕੱਲ੍ਹ ਇਹ ਭਲਵਾਨੀ ਵੀ ਕਰਦਾ।'

'ਭਲਵਾਨੀ ਦਾ ਜ਼ੋਰ ਤਾਂ ਇਕਦਮ ਕੱਢ ਦੇਊਂ। ਮਸ਼ਕਾਂ ਬੰਨ ਕੇ ਪੁੱਠਾਂ ਲਟਕਾ ਕੇ ਚਮੜੀ ਉਧੇੜ ਦੇਊਂ।' ਚੌਧਰੀ ਨੇ ਬਹੁਤ ਗੁੱਸੇ ਵਿੱਚ ਕਿਹਾ ਅਤੇ ਹੱਥ ਵਿੱਚ ਮਜ਼ਬੂਤੀ ਨਾਲ ਜੁੱਤੀ ਫੜ ਕੇ ਬੋਲਿਆ:

'ਹਰਾਮ ਦੀਏ ਔਲਾਦੇ। ਜਾਨਵਰਾਂ ਨੂੰ ਮੇਰੇ ਖੇਤਾਂ ਵਿੱਚ ਕਿਉਂ ਵਾੜਿਆ ਸੀ?'

ਚੌਧਰੀ ਨੇ ਆਪਣਾ ਸਵਾਲ ਦੋ ਤਿੰਨ ਵਾਰ ਦੁਹਰਾਇਆ।

ਜੀਤੂ ਨੇ ਕੋਈ ਜਵਾਬ ਨਾ ਦਿੱਤਾ ਤਾਂ ਮੰਗੂ ਬੋਲਿਆ:

'ਕੀ ਤੂੰ ਗੁੰਗਾ ਹੋ ਗਿਆਂ ਜੋ ਜਵਾਬ ਨਹੀਂ ਦਿੰਦਾ। ਚੌਧਰੀ ਜੀ ਏਨੀ ਦੇਰ ਤੋਂ ਪੁੱਛ ਰਹੇ ਆ।'

ਮੰਗੂ ਤੋਂ ਬਾਅਦ ਨਿੱਕੂ ਨੇ ਵੀ ਇਹ ਹੀ ਗੱਲ ਕਹੀ ਤਾਂ ਕਈ ਹੋਰ ਲੋਕ ਵੀ ਬੋਲ ਪਏ। ਪਰ ਜੀਤੂ ਫਿਰ ਵੀ ਚੁੱਪ ਰਿਹਾ ਅਤੇ ਇਸ ਤਰ੍ਹਾਂ ਬੇਨਿਆਜੀ ਨਾਲ ਏਧਰ-ਉਧਰ ਦੇਖਦਾ ਰਿਹਾ ਜਿਵੇਂ ਲੋਕ ਉਸ ਦੀ ਥਾਂ ਕਿਸੇ ਹੋਰ ਤੋਂ ਪੁੱਛ ਰਹੇ ਹੋਣ। ਚੌਧਰੀ ਨੂੰ ਜੀਤੂ ਦੀ ਖਾਮੋਸ਼ੀ ਬਹੁਤ ਅਪਮਾਨਜਨਕ ਲੱਗੀ। ਉਸ ਨੇ ਅੱਗੇ ਵਧ ਕੇ ਉਸ ਦੀ ਗਰਦਨ ਝੁਕਾਉਣੀ ਚਾਹੀ ਪਰ ਜਦੋਂ ਜੀਤੂ ਗਰਦਨ ਅਕੜਾਉਣ ਲੱਗਾ ਤਾਂ ਚੋਧਰੀ ਭੜਕ ਪਿਆ। ਉਸ ਨੇ ਗਾਲ੍ਹਾਂ ਕੱਢਦੇ ਹੋਏ ਆਪਣੀ ਤਹਿਮਦ ਨੂੰ ਚੰਗੀ ਤਰ੍ਹਾਂ ਕੱਸ ਕੇ ਬੰਨਿਆ ਅਤੇ ਝਟਕਾ ਦੇ ਕੇ ਜੀਤੂ ਦੀ ਗਰਦਨ ਝੁਕਾ ਲਈ ਅਤੇ ਤਾਬੜ-ਤੋੜ ਜੁੱਤੀਆਂ ਮਾਰਦਾ ਹੋਇਆ ਬੋਲਿਆ:

'ਤੇਰੀ ਮੌਤ ਤੈਨੂੰ ਸੱਦ ਰਹੀ ਆ, ਜੋ ਤੂੰ ਮੈਨੂੰ ਆਪਣਾ ਜ਼ੋਰ ਦਿਖਾਉਣ ਲੱਗਾਂ।'

ਜਦੋਂ ਚੌਧਰੀ ਮਾਰਦਾ ਮਾਰਦਾ ਥੱਕ ਜਾਂਦਾ ਤਾਂ ਜੁੱਤੀ ਹੇਠਾਂ ਸੁੱਟ ਹਫਦਾ ਹੋਇਆ ਪੁੱਛਦਾ:

'ਦਸ ਤੂੰ ਜਾਨਵਰਾਂ ਨੂੰ ਮੇਰੇ ਖੇਤ ਵਿੱਚ ਕਿਉਂ ਵਾੜਿਆ ਸੀ ?'

ਫਿਰ ਉਹ ਥੁੱਕਦਾ ਹੋਇਆ ਕਹਿੰਦਾ:

'ਮੱਕੀ ਦਾ ਇਕ ਡੰਡਲ ਤੱਕ ਨਹੀਂ ਬੱਚਿਆ। ਦੋ ਘੁਮਾਵਾਂ ਦਾ ਪੂਰਾ ਖੇਤ ਉਜਾੜ ਦਿੱਤਾ।'

ਜੀਤੂ ਫਿਰ ਵੀ ਕੁਝ ਨਾ ਬੋਲਿਆ, ਸਿਰਫ ਗੁੱਸੇ ਭਰੀਆਂ ਨਜ਼ਰਾਂ ਨਾਲ਼ ਚੌਧਰੀ ਵਲ ਦੇਖਦਾ ਰਿਹਾ। ਚੌਧਰੀ ਨੇ ਉਸ ਦੇ ਸਿਰ ਉੱਪਰ ਜੁੱਤੀਆਂ ਮਾਰਨ ਲਈ ਫਿਰ ਹੱਥ ਚੁੱਕਿਆ ਤਾਂ ਜੀਤੂ ਨੇ ਉਸ ਦਾ ਹੱਥ ਫੜਨ ਦੀ ਕੋਸ਼ਿਸ਼ ਕੀਤੀ। ਇਹ ਦੇਖ ਕੇ ਚੌਧਰੀ ਅੱਗ-ਬਬੂਲਾ ਹੋ ਗਿਆ। ਉਸ ਨੇ ਜੀਤੂ ਨੂੰ ਧੱਕਾ ਦੇ ਕੇ ਹੇਠਾਂ ਸੁੱਟ ਦਿੱਤਾ ਅਤੇ ਉਸ ਦੇ ਸਾਰੇ ਸਰੀਰ 'ਤੇ ਠੁੱਡੇ ਮਾਰਦਾ ਬੋਲਿਆ:

'ਤੇਰੀ ਇਹ ਮਜਾਲ, ਸਾਹਮਣੇ ਹੱਥ ਚੁੱਕਦਾਂ ? ਤੇਰੀ ਬੋਟੀ-ਬੋਟੀ ਕਰ ਦੇਊਂ।'

ਚੌਧਰੀ ਠੁੱਡੇ ਮਾਰ-ਮਾਰ ਕੇ ਥੱਕ ਗਿਆ ਅਤੇ ਹਫਦਾ ਹੋਇਆ ਇਕ ਕਦਮ ਪਿੱਛੇ ਹੱਟ ਗਿਆ। ਜੀਤੂ ਨੇ ਜ਼ਮੀਨ ਤੋਂ ਮੂੰਹ ਚੁੱਕਿਆ ਤਾਂ ਉਹ ਖ਼ੂਨ ਨਾਲ ਲਥਪੱਥ ਸੀ। ਉਸ ਦੇ ਨੱਕ ਅਤੇ ਮੂੰਹ ਦੋਨਾਂ ਵਿੱਚੋਂ ਖ਼ੂਨ ਵਗ ਰਿਹਾ ਸੀ। ਖ਼ੂਨ ਦੇਖ ਕੇ ਚੌਧਰੀ ਠਿਠਕ ਗਿਆ ਪਰ ਆਪਣੀ ਘਬਰਾਹਟ ਨੂੰ ਲੁਕਾਉਂਦਾ ਹੋਇਆ ਰੋਅਬ ਨਾਲ ਬੋਲਿਆ:

'ਹੁਣ ਮੈਂ ਤੈਨੂੰ ਛੱਡ ਦਿੰਦਾਂ। ਫਿਰ ਏਦਾਂ ਦੀ ਹਰਕਤ ਕੀਤੀ ਤਾਂ ਸਿੱਧਾ ਜੇਲ੍ਹ ਭਿਜਵਾ ਦੇਊਂ।'

ਜੀਤੂ ਦੇ ਮੂੰਹ ਅਤੇ ਨੱਕ ਵਿੱਚੋਂ ਖ਼ੂਨ ਦੀਆਂ ਬੂੰਦਾਂ ਤਿਪ-ਤਿਪ ਡਿਗ ਰਹੀਆਂ ਸਨ। ਸਾਰੇ ਦੇਖ ਰਹੇ ਸਨ ਪਰ ਕਿਸੇ ਵਿੱਚ ਏਨੀ ਹਿੰਮਤ ਨਹੀਂ ਸੀ ਕਿ ਉਸ ਨੂੰ ਚੁੱਕ ਕੇ ਘਰ ਲੈ ਜਾਏ। ਮਜਮੇ ਵਿੱਚੋਂ ਕਿਸੇ ਨੇ ਹੌਲ਼ੀ ਅਵਾਜ਼ ਵਿੱਚ ਕਿਹਾ:

'ਚੌਧਰੀ ਨਾਲ ਇਸ ਦਾ ਕੀ ਮੁਕਾਬਲਾ ? ਉਹਦੇ ਸਾਹਮਣੇ ਆਕੜ ਕਾਹਦੀ ? ਪੈਰੀਂ ਪੈ ਜਾਂਦਾ ਤਾਂ ਏਨੀ ਕੁੱਟ ਤੋਂ ਬੱਚ ਜਾਂਦਾ।'

ਸਭ ਲੋਕ ਭੈਭੀਤ ਹੋਏ ਉਸ ਵਲ ਦੇਖ ਰਹੇ ਸਨ। ਜੀਤੂ ਸਿਰ ਨੂੰ ਦੋਨਾਂ ਹੱਥਾਂ ਵਿੱਚ ਫੜ ਕੇ ਬੈਠ ਗਿਆ।

ਇਕ ਦੋ ਔਰਤਾਂ ਜੀਤੂ ਦੇ ਘਰ ਵਲ ਦੌੜ ਗਈਆਂ ਅਤੇ ਉਸ ਦੀ ਮਾਂ ਨਿਹਾਲੀ ਨੂੰ ਸੱਦ ਲਿਆਈਆਂ। ਉਹ ਜੀਤੂ ਦੇ ਨੱਕ ਅਤੇ ਮੂੰਹ ਵਿੱਚੋਂ ਖ਼ੂਨ ਵਗਦਾ ਦੇਖ ਕੇ ਜ਼ੋਰ ਜ਼ੋਰ ਨਾਲ ਰੋਣ ਲੱਗੀ ਅਤੇ ਆਪਣੇ ਸਿਰ 'ਤੇ ਦੁਹੱਥੜ ਮਾਰ ਕੇ ਬੋਲੀ:

'ਮੋਇਆ, ਤੂੰ ਜੰਮਦਾ ਈ ਕਿਉਂ ਨਾ ਮਰ ਗਿਆ। ਹੁਣੇ ਤੇਰੇ ਪ੍ਰਾਣ ਨਿਕਲ ਜਾਂਦੇ ਤਾਂ ਚੰਗਾ ਹੁੰਦਾ।' ਇਹ ਕਹਿ ਕੇ ਉਹ ਸਿਰ ਪਿੱਟਣ ਲੱਗੀ ਅਤੇ ਜੀਤੂ ਨੂੰ ਚੌਧਰੀ ਦੇ ਪੈਰਾਂ ਵਲ ਧਕਦੀ ਹੋਈ ਬੋਲੀ:

'ਚੌਧਰੀ ਇਕ ਵਾਰ ਹੀ ਇਹਦਾ ਖਾਤਮਾ ਕਰ ਦੇ। ਰੋਜ਼ ਰੋਜ਼ ਦਾ ਕਲੇਸ਼ ਤਾਂ ਮੁੱਕ

ਜਾਊ। ਕਿਸੇ ਦੀ ਫਸਲ ਵੱਢ ਹੋ ਜਾਵੇ ਤਾਂ ਚੋਰ ਜੀਤੂ। ਕਿਸੇ ਦਾ ਕੋਈ ਨੁਕਸਾਨ ਹੋ ਜਾਏ ਤਾਂ ਜ਼ਿੰਮੇਦਾਰ ਜੀਤੂ।'

ਤਾਈ ਨਿਹਾਲੀ ਨੂੰ ਚੌਧਰੀ 'ਤੇ ਬਹੁਤ ਗੁੱਸਾ ਆ ਰਿਹਾ ਸੀ ਪਰ ਉਹ ਪ੍ਰਗਟ ਕਰਨ ਤੋਂ ਅਸਮਰੱਥ ਸੀ। ਬੇਵਸੀ ਦੇ ਅਹਿਸਾਸ ਨੇ ਉਸ ਦੇ ਧੀਰਜ ਦੇ ਰਹੇ-ਸਹੇ ਬੰਨ ਵੀ ਤੋੜ ਦਿੱਤੇ ਅਤੇ ਉਹ ਆਪਣੇ ਮਰ ਚੁੱਕੇ ਮਾਂ-ਬਾਪ ਅਤੇ ਪਤੀ ਨੂੰ ਯਾਦ ਕਰਦੀ ਹੋਈ ਵਿਰਲਾਪ ਕਰਨ ਲੱਗੀ।

ਤਾਈ ਨਿਹਾਲੀ ਨੂੰ ਬੁਰੀ ਤਰ੍ਹਾਂ ਰੋਂਦੇ-ਪਿੱਟਦੇ ਅਤੇ ਰੌਲ਼ਾ ਪਾਉਂਦੀ ਨੂੰ ਦੇਖ ਕੇ ਚੌਧਰੀ ਬੇਜਾਰੀ ਨਾਲ ਬੋਲਿਆ:

'ਮਾਈ, ਜੇ ਇਸ ਹਰਾਮ ਦੀ ਔਲਾਦ ਨਾਲ ਏਨਾ ਹੀ ਲਾਡ ਆ ਤਾਂ ਇਹਨੂੰ ਅਕਲ ਵੀ ਦਿਆ ਕਰ। ਇਸ ਹਰਾਮ ਦੇ ਬੀਅ ਨੇ ਮੇਰੀ ਦੋ ਘੁਮਾ ਮੱਕੀ ਮਿੱਟੀ 'ਚ ਰੋਲ਼ ਦਿੱਤੀ।'

ਚੌਧਰੀ ਦੇ ਬੋਲ ਸੁਣ ਕੇ ਮੰਗੂ ਵੀ ਤਾਈ ਨਿਹਾਲੀ ਨੂੰ ਝਿੜਕਦਾ ਹੋਇਆ ਬੋਲਿਆ:

'ਇਸ ਬੁੱਢੀ ਨੇ ਤਾਂ ਇਹਨੂੰ ਸਿਰ 'ਤੇ ਚੜ੍ਹਾ ਰੱਖਿਆ। ਮਾਂ ਨੂੰ ਡਰਾ ਲੈਂਦਾ ਤਾਂ ਸਮਝਦਾ ਕਿ ਸਾਰਾ ਜਹਾਨ ਹੀ ਇਸ ਤੋਂ ਡਰਦਾ। ਮਾਈ ਜ਼ਿਆਦਾ ਟਰ-ਟਰ ਨਾ ਕਰ। ਇਹਨੂੰ ਘਰ ਲੈ ਜਾ।'

ਪ੍ਰੀਤੋ ਮੁਹੱਲੇ ਦੀਆਂ ਔਰਤਾਂ ਵਿੱਚ ਸਭ ਤੋਂ ਅੱਗੇ ਖੜ੍ਹੀ ਸੀ। ਉਹ ਮਟਕਦੀ ਹੋਈ ਬੋਲੀ:

'ਰੰਡੀ ਦਾ ਪੁੱਤ ਸੌਦਾਗਰ ਦਾ ਘੋੜਾ, ਜੋ ਕਰ ਲਵੇ ਉਹ ਹੀ ਥੋੜਾ। ਜੀਤੂ ਤਾਂ ਅੱਗ ਦੀ ਨਾਲ੍ਹ ਆ, ਕਿਤੇ ਲਾਉਂਦਾ ਅਤੇ ਕਿਤੇ ਬੁਝਾਉਂਦਾ।'

ਜਦੋਂ ਚੌਧਰੀ ਨੇ ਜੁੱਤੀ ਪੈਰ ਵਿੱਚ ਪਾ ਲਈ ਅਤੇ ਤਹਿਮਦ ਢਿੱਲਾ ਕਰ ਦਿੱਤਾ ਤਾਂ ਆਲ਼ੇ ਦੁਆਲ਼ੇ ਖੜ੍ਹੇ ਲੋਕ ਸਮਝ ਗਏ ਕਿ ਹੁਣ ਉਹ ਕਿਸੇ ਹੋਰ ਦੀ ਮਾਰ-ਕੁੱਟ ਨਹੀਂ ਕਰੇਗਾ। ਕੁਝ ਲੋਕਾਂ ਨੇ ਅੱਗੇ ਵਧ ਕੇ ਜੀਤੂ ਨੂੰ ਸਹਾਰਾ ਦੇ ਕੇ ਖੜ੍ਹਾ ਕੀਤਾ। ਤਾਈ ਨਿਹਾਲੀ ਰੋਂਦੀ ਅਤੇ ਜੀਤੂ ਨੂੰ ਗਾਲ੍ਹਾਂ ਕੱਢਦੀ ਹੋਈ ਉਸ ਨੂੰ ਘਰ ਵਲ ਲੈ ਕੇ ਜਾਣ ਲੱਗੀ। ਲੋਕਾਂ ਨੇ ਇਕਦਮ ਰਾਹ ਛੱਡ ਦਿੱਤਾ ਅਤੇ ਕਈ ਔਰਤਾਂ ਅਤੇ ਬੱਚੇ ਉਸ ਦੇ ਅੱਗੇ-ਪਿੱਛੇ ਚੱਲਣ ਲੱਗੇ। ਔਰਤਾਂ ਦੇ ਝੁਰਮੁੱਟ ਵਿੱਚ ਖੜ੍ਹੀ ਮੰਗੂ ਦੀ ਭੈਣ ਗਿਆਨੋ ਨੇ ਤਿੱਖੀ ਅਵਾਜ਼ ਵਿੱਚ ਚੌਧਰੀ ਨੂੰ ਗਾਲ੍ਹ ਕੱਢ ਦਿੱਤੀ ਤਾਂ ਉਸ ਦੀ ਮਾਂ ਜੱਸੋ ਉਸ ਦਾ ਮੂੰਹ ਬੰਦ ਕਰਦੀ ਹੋਈ ਚੀਕ ਕੇ ਬੋਲੀ:

'ਰੰਡੀਏ ਕਿਉਂ ਜ਼ਿਆਦਾ ਜ਼ਬਾਨ ਚਲਾਉਂਦੀ ਆਂ। ਮੰਗੂ ਨੂੰ ਪਤਾ ਲੱਗ ਗਿਆ ਤਾਂ ਜਾਨੋਂ ਮਾਰ ਦਊ।'

ਪਰ ਗਿਆਨੋ ਫਿਰ ਵੀ ਚੁੱਪ ਨਾ ਹੋਈ ਅਤੇ ਦੱਬੀ ਜ਼ਬਾਨ ਵਿੱਚ ਚੌਧਰੀ ਨੂੰ ਗਾਲ੍ਹਾਂ ਕੱਢਦੀ ਰਹੀ। ਫਿਰ ਉਹ ਭੈਭੀਤ ਅਤੇ ਮੁਰਝਾਏ ਹੋਏ ਚਿਹਰਿਆਂ ਨੂੰ ਦੇਖਣ ਲੱਗੀ ਜੋ ਚੌਧਰੀ ਦੀ ਹਰ ਗੱਲ 'ਤੇ ਸਿਰ ਹਿਲਾ ਰਹੇ ਸਨ। ਗਿਆਨੋ ਨੇ ਨਫਰਤ ਨਾਲ ਉਹਨਾਂ ਵਲ ਦੇਖਿਆ ਅਤੇ

ਸੋਚਣ ਲੱਗੀ ਕਿ ਇਹਨਾਂ ਵਿੱਚੋਂ ਕਿਸੇ ਵਿੱਚ ਵੀ ਏਨੀ ਹਿੰਮਤ ਨਹੀਂ ਕਿ ਚੌਧਰੀ ਨੂੰ ਸਿਰਫ ਏਨਾ ਹੀ ਕਹਿ ਦੇਵੇ ਕਿ ਉਹ ਨਜਾਇਜ਼ ਮਾਰ-ਕੁੱਟ ਕਰ ਰਿਹਾ, ਅੱਗੇ ਹੋ ਕੇ ਹੱਥ ਫੜ ਲੈਣਾ ਤਾਂ ਬਹੁਤ ਦੂਰ ਦੀ ਗੱਲ ਹੈ।

ਗਿਆਨੋ ਦੀਆਂ ਨਜ਼ਰਾਂ ਮਜਮੇ ਵਿੱਚ ਖੜ੍ਹੇ ਹਰ ਵਿਅਕਤੀ ਉੱਤੋਂ ਹੁੰਦੀਆਂ ਹੋਈਆਂ ਕਾਲ਼ੀ ਤੱਕ ਪਹੁੰਚ ਗਈਆਂ। ਉਸ ਵੇਲੇ ਕਾਲ਼ੀ ਦੀ ਉਸ ਵਲ ਪਿੱਠ ਸੀ। ਉਹਦੇ ਪਹਿਰਾਵੇ ਤੋਂ ਉਸ ਨੂੰ ਸ਼ੱਕ ਹੋਇਆ ਕਿ ਉਹ ਬਾਹਰ ਦਾ ਆਦਮੀ ਹੈ ਕਿਉਂਕਿ ਜੇ ਉਹ ਇਸ ਮੁਹੱਲੇ ਦਾ ਰਹਿਣ ਵਾਲ਼ਾ ਹੁੰਦਾ ਤਾਂ ਬੇਰੀ ਦੇ ਹੇਠਾਂ ਇਕੱਲਾ ਖੜ੍ਹਾ ਹੋਣ ਦੀ ਥਾਂ ਮਜਮੇ ਵਿੱਚ ਖੜ੍ਹਾ ਹੁੰਦਾ। ਇਹ ਸੋਚ ਕੇ ਗਿਆਨੋ ਨੂੰ ਬਹੁਤ ਸ਼ਰਮ ਮਹਿਸੂਸ ਹੋਈ ਕਿ ਜੇ ਉਹ ਸੱਚੀਂ ਹੀ ਬਾਹਰ ਦਾ ਆਦਮੀ ਹੋਇਆ ਤਾਂ ਕੀ ਸੋਚੂਗਾ ਕਿ ਘੋੜੇਵਾਹਾ ਦੇ ਚਮਾਰ ਬਹੁਤ ਬੇਗੈਰਤ ਨੇ, ਮੂੰਹ ਖੋਲ੍ਹੇ ਬਿਨਾਂ ਹੀ ਕੁੱਟ ਖਾ ਲੈਂਦੇ ਨੇ।

ਮਜਮੇ ਦੇ ਕੋਲ ਖੜ੍ਹਾ ਮੰਗੂ ਵਧ-ਚੜ੍ਹ ਕੇ ਗੱਲਾਂ ਕਰਨ ਲੱਗਾ ਤਾਂ ਗਿਆਨੋ ਉਹਨੂੰ ਵੀ ਗਾਲ੍ਹਾਂ ਕੱਢਣ ਲੱਗੀ। ਉਸ ਦੀ ਮਾਂ ਜੱਸੋ ਉਹਨੂੰ ਘਰ ਵਲ ਧਕਦੀ ਹੋਈ ਗੁੱਸੇ ਭਰੀ ਅਵਾਜ਼ ਵਿੱਚ ਬੋਲੀ:

'ਰੰਡੀਏ, ਘਰ ਚੱਲ, ਗਰਮ ਚਿਮਟੇ ਨਾਲ ਤੇਰੀ ਜ਼ਬਾਨ ਖਿੱਚਦੀ ਆਂ।'

'ਮੁਟਿਆਰ ਕੁੜੀ ਨੂੰ ਰੰਡੀ ਦੀ ਗਾਲ੍ਹ ਨਹੀਂ ਕੱਢਣੀ ਚਾਹੀਦੀ।' ਬੇਬੇ ਹੁਕਮੀ ਨੇ ਜੱਸੋ ਨੂੰ ਸਮਝਾਇਆ।

'ਬੇਬੇ ਕੀ ਕਰਾਂ ਇਹਦੀ ਜ਼ਬਾਨ ਅੰਦਰ ਨਹੀਂ ਰਹਿੰਦੀ। ਚੌਧਰੀ ਨੂੰ ਗਾਲ੍ਹਾਂ ਕੱਢ ਰਹੀ ਆ। ਜੇ ਉਸ ਨੇ ਸੁਣ ਲਿਆ ਤਾਂ ਸਾਡੀ ਸ਼ਾਮਤ ਆ ਜਾਊ।'

'ਪੁੱਤ ਤੂੰ ਚੁੱਪ ਰਿਹਾ ਕਰ। ਮੁਟਿਆਰ ਕੁੜੀਆਂ ਦੀ ਅਵਾਜ਼ ਨਹੀਂ ਨਿਕਲਨੀ ਚਾਹੀਦੀ।' ਬੇਬੇ ਨੇ ਗਿਆਨੋ ਨੂੰ ਸਮਝਾਇਆ।

'ਬੇਬੇ, ਕੀ ਕਰਾਂ। ਨਜਾਇਜ਼ ਗੱਲ ਦੇਖ ਕੇ ਮੈਨੂੰ ਗੁੱਸਾ ਆ ਜਾਂਦਾ। ਚੁੱਪ ਨਹੀਂ ਰਿਹਾ ਜਾਂਦਾ।' ਗਿਆਨੋ ਨੇ ਜਵਾਬ ਦਿੱਤਾ। ਜੱਸੋ ਗਿਆਨੋ ਨੂੰ ਬੁਰਾ ਭਲਾ ਕਹਿੰਦੀ ਹੋਈ ਉਸ ਵਲ ਵਧੀ ਤਾਂ ਉਹ ਆਪਣੇ ਘਰ ਵਲ ਦੌੜ ਗਈ।

ਜੀਤੂ ਨੂੰ ਉਸ ਦੀ ਮਾਂ ਘਰ ਲੈ ਗਈ ਤਾਂ ਚੌਧਰੀ ਆਪਣੀ ਫਸਲ ਦੀ ਬਰਬਾਦੀ ਦੀਆਂ ਗੱਲਾਂ ਕਰਨ ਲੱਗਾ। ਜ਼ਿਆਦਾਤਰ ਲੋਕ ਚੌਧਰੀ ਦੇ ਆਲੇ-ਦੁਆਲੇ ਖੜ੍ਹੇ ਸਨ ਅਤੇ ਉਸ ਦੀ ਹਰ ਗੱਲ 'ਤੇ ਸਿਰ ਮਾਰ ਰਹੇ ਸੀ। ਚੌਧਰੀ ਨੇ ਜਦੋਂ ਛੱਜੂ ਸ਼ਾਹ ਨੂੰ ਆਪਣੀ ਵਲ ਆਉਂਦੇ ਦੇਖਿਆ ਤਾਂ ਉਹ ਹੋਰ ਵੀ ਉੱਚੀ ਅਵਾਜ਼ ਵਿੱਚ ਬੋਲਣ ਲੱਗਾ। ਛੱਜੂ ਸ਼ਾਹ ਉਹਦੇ ਨੇੜੇ ਆ ਕੇ ਬੋਲਿਆ:

'ਚੌਧਰੀ ਜੀ, ਚਮ੍ਹਾਰਲੀ ਦੇ ਖੂਹ ਦੇ ਕੋਲ ਦੀ ਲੰਘ ਰਿਹਾ ਸੀ। ਉੱਥੇ ਨੰਦ ਸਿੰਘ ਨੇ ਦੱਸਿਆ ਕਿ ਤੁਹਾਡੀ ਦੋ ਘੁਮਾ ਅਗੇਤੀ ਮੱਕੀ ਜਾਨਵਰਾਂ ਨੇ ਉਜਾੜ ਦਿੱਤੀ। ਤੁਹਾਡੀ ਅਵਾਜ਼ ਸੁਣ ਕੇ ਏਧਰ ਚਲਿਆਂ ਆਇਆਂ।'

'ਸ਼ਾਹ, ਦੋ ਘੁਮਾ ਮੱਕੀ 'ਤੇ ਸੁਹਾਗਾ ਫਿਰ ਗਿਆ। ਪੂਰਾ ਖੇਤ ਉਜੜ ਗਿਆ।

ਏਨੀ ਚੰਗੀ ਫਸਲ ਸੀ, ਇਕ ਡੰਡਲ ਨਹੀਂ ਬਚਿਆ।'

'ਉਹ ਹੋ, ਇਹ ਤਾਂ ਬਹੁਤ ਬੜਾ ਨੁਕਸਾਨ ਹੈ, ਅਨਰਥ ਹੈ। ਮੈਂ ਕਦੇ ਖੂਹ ਵਲ ਜਾਂਦਾ ਸੀ ਤਾਂ ਫਸਲ ਦੇਖ ਕੇ ਮਨ ਖੁਸ਼ ਹੋ ਜਾਂਦਾ ਸੀ।' ਛੱਜੂ ਸ਼ਾਹ ਨੇ ਅਫਸੋਸ ਪ੍ਰਗਟ ਕਰਦਿਆਂ ਕਿਹਾ। ਫਿਰ ਆਲ਼ੇ ਦੁਆਲ਼ੇ ਖੜ੍ਹੇ ਲੋਕਾਂ ਨੂੰ ਸਮਝਾਉਂਦਾ ਹੋਇਆ ਬੋਲਿਆ:

'ਮੂਰਖੋ, ਕਿਉਂ ਇਸ ਤਰ੍ਹਾਂ ਦੀਆਂ ਹਰਕਤਾਂ ਕਰਦੇ ਹੋ। ਚੌਧਰੀਆਂ ਦੀ ਫਸਲ ਉਜਾੜੋਗੇ ਤਾਂ ਆਪ ਕਿੱਥੋਂ ਖਾਉਗੇ।' ਫਿਰ ਉਹ ਬਾਬੇ ਫੱਤੂ ਨੂੰ ਸੰਬੋਧਨ ਕਰਦਾ ਬੋਲਿਆ:

'ਬਾਬਾ ਫੱਤੂ, ਤੂੰ ਹੀ ਇਹਨਾਂ ਛੋਕਰਿਆਂ ਨੂੰ ਸਮਝਾਇਆ ਕਰ। ਜਿਸ ਥਾਲੀ ਵਿੱਚ ਖਾਣਾ, ਉਸ ਥਾਲੀ ਵਿੱਚ ਹੀ ਛੇਕ ਕਰਨਾ ਸ਼ਰਾਫਤ ਨਹੀਂ ਹੈ।' ਛੱਜੂ ਸ਼ਾਹ ਚੌਧਰੀ ਹਰਨਾਮ ਸਿੰਘ ਦਾ ਹੱਥ ਫੜਦਾ ਹੋਇਆ ਬੋਲਿਆ:

'ਚੌਧਰੀ ਜੀ, ਇਹ ਲੋਕ ਤੁਹਾਡੇ ਕਮੀਨ ਨੇ। ਗਲਤੀ ਕਰ ਬੈਠੇ ਨੇ, ਹੁਣ ਇਹਨਾਂ ਨੂੰ ਮਾਫੀ ਦੇ ਦਿਉ।'

ਉਹ ਚੌਧਰੀ ਨੂੰ ਹਵੇਲੀ ਵਲ ਲਿਜਾਣ ਲੱਗਾ ਤਾਂ ਉਸ ਦੀ ਨਜ਼ਰ ਬੇਰੀ ਹੇਠ ਖੜ੍ਹੇ ਕਾਲ਼ੀ 'ਤੇ ਪੈ ਗਈ ਅਤੇ ਨਾਲ ਹੀ ਦਸ ਰੁਪਈਆਂ ਦਾ ਨਵਾਂ ਨੋਟ ਉਸ ਦੀਆਂ ਅੱਖਾਂ ਸਾਹਮਣੇ ਘੁੰਮ ਗਿਆ। ਛੱਜੂ ਸ਼ਾਹ ਚੌਧਰੀ ਦਾ ਹੱਥ ਛੱਡ ਕਾਲ਼ੀ ਵਲ ਆਉਂਦਾ ਹੋਇਆ ਪਿਆਰ ਨਾਲ ਬੋਲਿਆ:

'ਬਾਬੂ ਕਾਲੀ ਦਾਸ, ਸੁਣਾਉ ਕਦੋਂ ਆਏ ? ਮੈਨੂੰ ਤਾਂ ਸਵੇਰੇ ਤੇਰੀ ਚਾਚੀ ਨੇ ਦੱਸਿਆ ਕਿ ਤੂੰ ਵਾਪਸ ਆ ਗਿਆਂ।'

ਕਾਲੀ ਛੱਜੂ ਸ਼ਾਹ ਨੂੰ ਬੰਦਗੀ ਕਰਦਾ ਹੋਇਆ ਬੋਲਿਆ:

'ਤੜਕੇ ਦੀ ਗੱਡੀ ਆਇਆਂ।' ਫਿਰ ਉਹ ਰੁਕ ਕੇ ਕਹਿਣ ਲੱਗਾ:

'ਰਹਿਣਾ ਕਿੱਥੇ ਸੀ ਸ਼ਾਹ ਜੀ। ਉਦਾਂ ਹੀ ਏਧਰ-ਉਧਰ ਭਟਕਦਾ ਰਿਹਾ। ਤੁਸੀਂ ਸੁਣਾਉ ਘਰ ਵਿੱਚ ਸਭ ਸੁੱਖ-ਸਾਂਦ ਆ ?'

'ਹਾਂ, ਸਭ ਠੀਕ-ਠਾਕ ਹੈ।'

'ਛੁੱਟੀ ਆਇਆਂ ਜਾਂ ਇੱਥੇ ਹੀ ਰਹੇਂਗਾ ?'

'ਕੁਛ ਕਹਿ ਨਹੀਂ ਸਕਦਾ। ਪਿੰਡ ਦਾ ਜੋ ਹਾਲ ਅੱਜ ਦੇਖਿਆ, ਉਹ ਦੇਖ ਕੇ ਤਾਂ ਜੀਅ ਕਰਦਾ ਕਿ ਰਾਤ ਦੀ ਗੱਡੀ ਵਾਪਸ ਚਲਾ ਜਾਂਵਾਂ।' ਕਾਲ਼ੀ ਨੇ ਚੌਧਰੀ ਵਲ ਦੇਖਦਿਆਂ ਕਿਹਾ।

ਇਹ ਸੁਣ ਕੇ ਛੱਜੂ ਸ਼ਾਹ ਮੁਸਕਰਾ ਪਿਆ ਅਤੇ ਉਸ ਦੇ ਤਕੜੇ-ਲੰਮੇ ਸਰੀਰ ਨੂੰ ਦੇਖ ਕੇ ਬੋਲਿਆ:

'ਦੁਕਾਨ 'ਤੇ ਆਈਂ। ਦੇਸ-ਵਿਦੇਸ਼ ਦੀਆਂ ਗੱਲਾਂ ਸੁਣਾਈਂ। ਤੂੰ ਤਾਂ ਦੁਨੀਆਂ ਘੁੰਮ ਕੇ ਆਇਆਂ। ਅਸੀਂ ਤਾਂ ਕੋਹਲੂ ਦੇ ਬਲਦ ਵਾਂਗ ਇਸ ਪਿੰਡ ਵਿੱਚ ਹੀ ਘੁੰਮਦੇ ਰਹਿੰਦੇ ਹਾਂ। ਬਹੁਤ ਜ਼ੋਰ ਮਾਰਿਆ ਤਾਂ ਸਾਲ-ਛਿਮਾਹੀ ਬਾਅਦ ਜਲੰਧਰ ਜਾਂ ਹੁਸ਼ਿਆਰਪੁਰ ਦਾ ਚੱਕਰ ਲਾ ਆਏ।'

'ਮੈਂ ਤਾਂ ਤੁਹਾਡੇ ਦਰਸ਼ਨਾਂ ਲਈ ਆਉਣ ਹੀ ਵਾਲ਼ਾ ਸੀ।'

ਕਾਲ਼ੀ ਇਹ ਕਹਿੰਦਾ ਹੋਇਆ ਛੱਜੂ ਸ਼ਾਹ ਦੇ ਨਾਲ ਤੁਰ ਪਿਆ। ਉਸ ਨੇ ਚੌਧਰੀ ਦੇ ਕੋਲ ਪਹੁੰਚ ਕੇ ਉਸ ਨੂੰ ਬੰਦਗੀ ਕੀਤੀ। ਚੌਧਰੀ ਨੇ ਬੰਦਗੀ ਦਾ ਜਵਾਬ ਦਿੰਦਿਆਂ ਬਹੁਤ ਹੀ ਖੁਸ਼ਕ ਲਹਿਜੇ ਵਿੱਚ ਕਿਹਾ:

'ਕਦੋਂ ਆਇਆਂ ?'

'ਤੜਕੇ ਦੀ ਗੱਡੀ ਆਇਆਂ।'

'ਹੂੰ। ' ਚੌਧਰੀ ਕਾਲੀ 'ਤੇ ਇਕ ਹੋਰ ਨਜ਼ਰ ਸੁੱਟ ਬੋਲਿਆ।

ਜਾਣ ਤੋਂ ਪਹਿਲਾਂ ਚੌਧਰੀ ਨੇ ਉੱਥੇ ਖੜ੍ਹੇ ਲੋਕਾਂ ਨੂੰ ਧਮਕਾਉਂਦੇ ਹੋਏ ਕਿਹਾ:

'ਜੇ ਫਿਰ ਕਿਸੇ ਨੇ ਫਸਲ ਦਾ ਇਸ ਤਰ੍ਹਾਂ ਨੁਕਸਾਨ ਕੀਤਾ ਤਾਂ ਸਾਰੀ ਚਮ੍ਹਾਰਲੀ ਨੂੰ ਜ਼ਮੀਨ 'ਤੇ ਪੁੱਠੇ ਲੰਮੇ ਪਾ ਕੇ ਕੁਟਵਾਊਂਗਾ।'

ਕਾਲ਼ੀ ਨੂੰ ਇੰਝ ਲੱਗਿਆ ਜਿਵੇਂ ਇਹ ਧਮਕੀ ਉਸ ਨੂੰ ਦਿੱਤੀ ਗਈ ਹੋਵੇ। ਉਸ ਨੇ ਚੌਧਰੀ ਵਲ ਘੂਰ ਕੇ ਦੇਖਿਆ। ਚੌਧਰੀ ਨੂੰ ਉਹਦਾ ਇਸ ਤਰ੍ਹਾਂ ਦੇਖਣਾ ਬਹੁਤ ਬੁਰਾ ਲੱਗਿਆ ਅਤੇ ਉਹ ਉਸ ਹੀ ਲਹਿਜੇ ਵਿੱਚ ਬੋਲਿਆ:

'ਚਮਾਰ ਸਿਰ 'ਤੇ ਚੜ੍ਹਦੇ ਜਾਂਦੇ ਆ। ਇਹਨਾਂ ਦਾ ਦਿਮਾਗ ਖਰਾਬ ਹੋ ਗਿਆ। ਇਹਨਾਂ ਨੂੰ ਸਿੱਧਾ ਕਰਨਾ ਹੀ ਪਊਗਾ।'

'ਚੌਧਰੀ ਜੀ ਸਾਰੇ ਜਮਾਨੇ ਦੀ ਹਵਾ ਬਦਲ ਗਈ ਹੈ।' ਛੱਜੂ ਸ਼ਾਹ ਨੇ ਕਿਹਾ ਅਤੇ ਉਹ ਦੋਵੇਂ ਖੂਹ ਵਲ ਨਿਕਲ ਗਏ।

ਉਹਨਾਂ ਦੇ ਜਾਂਦਿਆਂ ਹੀ ਲੋਕਾਂ ਦੀਆਂ ਗੁੰਗੀਆਂ ਜ਼ਬਾਨਾਂ ਫਿਰ ਬੋਲਣ ਲੱਗੀਆਂ। ਕੋਈ ਜੀਤੂ ਦਾ ਕਸੂਰ ਕੱਢ ਰਿਹਾ ਸੀ ਅਤੇ ਕੋਈ ਚੌਧਰੀ ਦੀ ਜ਼ਿਆਦਤੀ ਦਾ ਦੱਬੀ ਜ਼ਬਾਨ ਵਿੱਚ ਰੋਣਾ ਰੋ ਰਿਹਾ ਸੀ। ਕਾਲ਼ੀ ਛਾਤੀ ਦੁਆਲੇ ਬਾਂਹਾਂ ਲਪੇਟੀ ਜਦੋਂ ਮੰਗੂ ਦੇ ਘਰ ਸਾਹਮਣੇ ਪਹੁੰਚਿਆ ਤਾਂ ਅੰਦਰੋਂ ਜੱਸੋ ਦੀ ਗਾਲ੍ਹਾਂ ਕੱਢਦੀ ਅਵਾਜ਼ ਆ ਰਹੀ ਸੀ ਅਤੇ ਜਵਾਬ ਵਿੱਚ ਇਕ ਹੋਰ ਅਵਾਜ਼ ਗੂੰਜ ਰਹੀ ਸੀ ਕਿ ਉਹ ਉਹ ਚੌਧਰੀ ਦੀ ਦਾੜ੍ਹੀ ਵਿੱਚ ਬਲਦੀ ਹੋਈ ਲੱਕੜ ਲਾ ਦੇਊਗੀ।

## 4

ਥੋੜ੍ਹੀ ਹੀ ਦੇਰ ਬਾਅਦ ਮੁਹੱਲੇ ਦਾ ਮਾਹੌਲ ਫਿਰ ਸਾਧਾਰਣ ਹੋ ਗਿਆ ਜਿਵੇਂ ਉੱਥੇ ਕੁਝ ਹੋਇਆ ਹੀ ਨਹੀਂ ਸੀ। ਮਰਦ ਆਪਣੇ ਕੰਮਾਂ ਕਾਰਾਂ ਲਈ ਬਾਹਰ ਜਾ ਰਹੇ ਸਨ। ਬੱਚੇ ਗਲੀ ਵਿੱਚ ਠੀਕਰੀਆਂ ਨਾਲ਼ ਖੇਡਦੇ ਹੋਏ ਰੌਲਾ ਪਾ ਰਹੇ ਸਨ ਪਰ ਔਰਤਾਂ ਵਿੱਚ ਹਾਲੇ ਗਹਿਮਾ ਗਹਿਮੀ ਸੀ। ਉਹ ਗਲੀ ਵਿੱਚ ਸਵੇਰ ਦੀ ਘਟਨਾ 'ਤੇ ਟਿੱਪਣੀ ਕਰਦੀਆਂ ਕਦੇ ਆਪਸ ਵਿੱਚ ਲੜ ਪੈਂਦੀਆਂ ਅਤੇ ਕਦੇ ਖੁਸਰ-ਫੁਸਰ ਕਰਨ ਲੱਗਦੀਆਂ।

ਕਾਲ਼ੀ ਨੂੰ ਸਮਝ ਨਹੀਂ ਸੀ ਆ ਰਿਹਾ ਕਿ ਚੌਧਰੀ ਹਰਨਾਮ ਸਿੰਘ ਨੇ ਜੀਤੂ ਨੂੰ ਕਿਉਂ ਕੁੱਟਿਆ। ਉਹਨੇ ਚੌਧਰੀਆਂ ਤੋਂ ਆਪ ਵੀ ਬਚਪਨ ਵਿੱਚ ਕਈ ਵਾਰ ਕੁੱਟ ਖਾਧੀ ਸੀ ਅਤੇ ਉਹ ਹਰ ਵਾਰ ਉਹਨੂੰ ਮਾਮੂਲੀ ਗੱਲ ਸਮਝ ਕੇ ਭੁੱਲ ਜਾਂਦਾ ਸੀ। ਉਹਨੂੰ ਕਦੇ ਸ਼ਰਮ

ਮਹਿਸੂਸ ਨਹੀਂ ਹੋਈ ਸੀ। ਪਰ ਜੀਤੂ ਨੂੰ ਕੁੱਟ ਪੈਣ 'ਤੇ ਉਹਨੂੰ ਬਹੁਤ ਦੁੱਖ ਹੋਇਆ ਅਤੇ ਉਹਨੂੰ ਬਹੁਤ ਗੁੱਸਾ ਆ ਰਿਹਾ ਸੀ। ਉਹ ਘਰ ਆ ਕੇ ਕੰਧ ਦੇ ਸਹਾਰੇ ਜ਼ਮੀਨ 'ਤੇ ਹੀ ਬੈਠ ਗਿਆ ਅਤੇ ਗਵਾਚਿਆ ਗਵਾਚਿਆ ਛੱਤ ਵਲ ਦੇਖਣ ਲੱਗਾ। ਉਹਦੇ ਹੱਥ ਇਕ ਦੂਸਰੇ ਵਿੱਚ ਉਲਝਣ ਲੱਗੇ ਅਤੇ ਖੱਬੀ ਲੱਤ ਆਪਣੇ ਆਪ ਹੀ ਹਿਲੱਣ ਲੱਗੀ। ਚਾਚੀ ਨੇ ਉਹਨੂੰ ਇਸ ਤਰ੍ਹਾਂ ਬੈਠਾ ਦੇਖਿਆ ਤਾਂ ਪਿਆਰ ਨਾਲ ਝਿੜਕਦੀ ਹੋਈ ਬੋਲੀ:

"ਪੁੱਤਰਾ, ਇਸ ਤਰ੍ਹਾਂ ਕਿਵੇਂ ਬੈਠਾਂ ਮੰਜਾ ਲੈ ਲਾ।"

ਕਾਲ਼ੀ ਨੇ ਕੋਈ ਜੁਆਬ ਨਾ ਦਿੱਤਾ ਤਾਂ ਚਾਚੀ ਉਹਨੂੰ ਧਿਆਨ ਨਾਲ ਦੇਖ ਕੇ ਸਮਝਾਉਂਦੀ ਹੋਈ ਬੋਲੀ:

"ਇਸ ਤਰ੍ਹਾਂ ਲੱਤ ਨਹੀਂ ਹਿਲਾਉਂਦੇ ਹੁੰਦੇ, ਨਹਿਸ਼ ਹੁੰਦੀ ਆ।"

ਕਾਲ਼ੀ ਦੀ ਲੱਤ ਹਿੱਲਣੀ ਬੰਦ ਹੋ ਗਈ ਲੇਕਿਨ ਉਹਨੇ ਚਾਚੀ ਨੂੰ ਜੁਆਬ ਨਾ ਦਿੱਤਾ। ਕੁਝ ਦੇਰ ਬਾਅਦ ਚਾਚੀ ਫਿਰ ਬੋਲੀ:

"ਜੀਤੂ ਦੀ ਮਾਂ ਨਿਹਾਲੀ ਬਹੁਤ ਦੁਖੀ ਆ। ਮੈਨੂੰ ਉਹਦੇ 'ਤੇ ਬਹੁਤ ਤਰਸ ਆਉਂਦਾ। ਛੋਟੀ ਉਮਰ 'ਚ ਹੀ ਉਹਦੀ ਮਾਂ ਮਰ ਗਈ ਸੀ। ਰਿਸ਼ਤੇਦਾਰਾਂ ਦੀਆਂ ਝਿੜਕਾਂ ਖਾ ਕੇ ਹੁਸ਼ਿਆਰ ਹੋਈ। ਵਿਆਹ ਦਾ ਚੂੜਾ ਅਜੇ ਮੈਲ਼ਾ ਵੀ ਨਹੀਂ ਹੋਇਆ ਸੀ ਕਿ ਰੰਡੇਪਾ ਦੇਖਣਾ ਪਿਆ। ਅੱਜ ਤੱਕ ਜੀਤੂ ਨੂੰ ਦੇਖ ਦੇਖ ਕੇ ਜਿਉਂਦੀ ਰਹੀ ਆ। ਉਹਨੂੰ ਆਸ ਸੀ ਕਿ ਪੁੱਤ ਦਾ ਸੁੱਖ ਮਿਲੂਗਾ ਪਰ ਏਦਾਂ ਲੱਗਦੈ ਕਿ ਉਹ ਵੀ ਨਸੀਬ 'ਚ ਨਹੀਂ।"

ਚਾਚੀ ਨੇ ਆਪਣੀ ਗੱਲ ਜਾਰੀ ਰੱਖਦੇ ਹੋਏ ਕਿਹਾ:

"ਨਿਹਾਲੀ ਜਿੰਨੀ ਭੋਲੀ ਆ, ਜੀਤੂ ਉਨਾ ਹੀ ਸ਼ੈਤਾਨ ਆ। ਘਰ ਆਉਂਦਾ ਤਾਂ ਮਾਂ ਨਾਲ ਲੜਦਾ। ਬਾਹਰ ਜਾਂਦਾ ਤਾਂ ਲੋਕਾਂ ਨਾਲ਼ ਲੜਾਈ ਮੁੱਲ ਲੈ ਲੈਂਦਾ। ਸੱਤ ਕੋਹਾਂ ਦਾ ਫੇਰਾ ਪਾ ਲੜਨ ਜਾਂਦਾ। ਅੱਜ ਉਹਨੂੰ ਚੌਧਰੀ ਨੇ ਕੁੱਟਿਆ। ਨੱਕ ਦੀ ਹੱਡੀ ਟੁੱਟ ਗਈ ਆ। ਖ਼ੂਨ ਦੇ ਪਰਨਾਲੇ ਵਗ ਗਏ ਆ। ਨਿਹਾਲੀ ਵਿਚਾਰੀ ਦੀਆਂ ਰੋ ਰੋ ਕੇ ਅੱਖਾਂ ਸੁੱਜ ਗਈਆਂ। ਉਹਨੂੰ ਤਾਂ ਜ਼ਿੰਦਗੀ ਦੇ ਅਖੀਰਲੇ ਵਕਤ ਵੀ ਦੁੱਖ ਹੀ ਦੁੱਖ ਮਿਲਿਆ।"

ਚਾਚੀ ਪਰਮਾਤਮਾ ਨੂੰ ਯਾਦ ਕਰਦੀ ਹੋਈ ਕਾਲ਼ੀ ਵੱਲ ਦੇਖਣ ਲੱਗੀ। ਉਹ ਸੋਚਾਂ 'ਚ ਡੁੱਬਿਆ ਹੌਲੀ ਹੌਲੀ ਸਿਰ ਹਿਲਾਉਂਦਾ ਬੋਲਿਆ।

"ਚਾਚੀ, ਚੌਧਰੀ ਨੇ ਜੀਤੂ ਨੂੰ ਨਜਾਇਜ਼ ਕੁੱਟਿਆ। ਉਹਦਾ ਕੋਈ ਕਸੂਰ ਨਹੀਂ ਸੀ। ਜੇ ਜੀਤੂ ਦੀ ਥਾਂ ਮੈਂ ਹੁੰਦਾ ਤਾਂ ਬਾਂਹ ਮਰੋੜ ਦਿੰਦਾ।"

ਕਾਲ਼ੀ ਦੀ ਗੱਲ ਸੁਣ ਕੇ ਚਾਚੀ ਉਹਦੇ ਵੱਲ ਡਰ ਅਤੇ ਹੈਰਾਨੀ ਭਰੀ ਨਿਗ੍ਹਾ ਨਾਲ ਦੇਖਣ ਲੱਗੀ ਅਤੇ ਜਦੋਂ ਉਹ ਦਰਵਾਜ਼ੇ ਵੱਲ ਵਧਿਆ ਤਾਂ ਉਹਨੂੰ ਰੋਕਦੀ ਹੋਈ ਬੋਲੀ: "ਕਾਕਾ, ਤੂੰ ਕਿੱਥੇ ਚੱਲਿਆਂ ? ਆਪਣੇ ਅੰਦਰ ਬੈਠ। ਚੌਧਰੀ ਤੇ ਜੀਤੂ ਦਾ ਝਗੜਾ। ਆਪਾਂ ਉਹਦੇ 'ਚੋਂ ਕੀ ਲੈਣਾਂ।"

ਪਰ ਕਾਲ਼ੀ ਦਰਵਾਜ਼ੇ 'ਤੋਂ ਬਾਹਰ ਨਿਕਲ ਗਿਆ ਤਾਂ ਉਹ ਪਿੱਛੇ ਜਾ ਕੇ ਉਹਨੂੰ ਦੇਖਣ ਲੱਗੀ। ਜਦੋਂ ਉਹ ਜੀਤੂ ਦੇ ਘਰ ਵੱਲ ਜਾਣ ਵਾਲੀ ਗਲੀ ਵਿੱਚ ਮੁੜ ਗਿਆ ਤਾਂ ਉਹ

ਘਬਰਾ ਗਈ ਅਤੇ ਸੋਚਣ ਲੱਗੀ ਕਿ ਉਹਦੇ ਪਿੱਛੇ ਜਾਵੇ। ਪਰ ਇਸ ਖਿਆਲ ਨਾਲ ਰੁਕ ਗਈ ਕਿ ਜੇ ਘਰ ਸੁੰਨਾ ਰਹਿ ਗਿਆ ਤਾਂ ਪ੍ਰੀਤੋ ਦੇ ਨਿਆਣੇ ਕੋਈ-ਨ-ਕੋਈ ਚੀਜ਼ ਚੁੱਕ ਕੇ ਲੈ ਜਾਣਗੇ।

ਕਾਲ਼ੀ ਤੇਜ਼ ਕਦਮ ਪੁੱਟਦਾ ਹੋਇਆ ਚੁਗਾਨ ਵਿੱਚ ਚਲਾ ਗਿਆ। ਉੱਥੇ ਹੁਣ ਕੋਈ ਨਹੀਂ ਸੀ। ਸਿਰਫ ਵੱਛੇ ਅਤੇ ਵੱਛੀਆਂ ਬੰਨੀਆਂ ਹੋਈਆਂ ਸਨ ਜੋ ਚੌਧਰੀਆਂ ਦੀ ਕ੍ਰਿਪਾ ਨਾਲ ਚਮਾਰਾਂ ਤੱਕ ਪਹੁੰਚਦੀਆਂ ਹਨ। ਉਹ ਆਪਣੇ ਆਪ ਨੂੰ ਮੱਛਰ-ਮੱਖੀ ਤੋਂ ਬਚਾਉਣ ਲਈ ਵਾਰ ਵਾਰ ਪੈਰ ਮਾਰ ਰਹੀਆਂ ਸਨ ਅਤੇ ਪੂਛਾਂ ਨੂੰ ਪੱਖੇ ਦੀ ਤਰ੍ਹਾਂ ਇੱਧਰ ਉੱਧਰ ਹਿਲਾ ਰਹੀਆਂ ਸਨ।

ਜਦੋਂ ਉਹ ਜੀਤੂ ਦੇ ਘਰ ਪਹੁੰਚਿਆ ਤਾਂ ਦੋ ਔਰਤਾਂ ਦਰਵਾਜ਼ੇ ਵਿੱਚੋਂ ਬਾਹਰ ਨਿਕਲ਼ ਰਹੀਆਂ ਸਨ। ਬਾਬੇ ਫੱਤੂ ਦੀ ਘਰਵਾਲੀ ਹੁਕਮਾ ਜੋ ਲਾਠੀ ਦੇ ਸਹਾਰੇ ਰਾਹ ਲੱਭ ਲੱਭ ਕੇ ਅੱਗੇ ਵੱਧ ਰਹੀ ਸੀ ਅਤੇ ਦੂਸਰੀ ਨਿੱਕੂ ਦੀ ਘਰਵਾਲੀ ਪ੍ਰੀਤੋ ਜੋ ਦੋ ਦਰਜ਼ਨ ਦੇ ਲਗਭਗ ਬੱਚੇ ਜੰਮਣ ਤੋਂ ਬਾਅਦ ਵੀ ਰੰਗਦਾਰ ਦਾਤਣ ਅਤੇ ਤੇਲ ਦੇ ਸਹਾਰੇ ਜਵਾਨੀ ਦੀਆਂ ਹੱਦਾਂ ਅੰਦਰ ਹੀ ਰਹਿਣਾ ਚਾਹੁੰਦੀ ਸੀ। ਬੇਬੇ ਹੁਕਮਾ ਨੇ ਤੇਰ੍ਹਾਂ ਬੱਚਿਆਂ ਨੂੰ ਜਨਮ ਦਿੱਤਾ ਸੀ। ਪਰ ਉਹਨਾਂ ਵਿੱਚੋਂ ਬਾਰਾਂ ਨੂੰ ਆਪਣੇ ਹੱਥੀਂ ਧਰਤੀ ਦੀ ਗੋਦ ਵਿੱਚ ਲਿਟਾ ਦਿੱਤਾ ਸੀ। ਉਹ ਪਰਮਾਤਮਾ ਦੇ ਡਰ ਕਾਰਨ ਕਦੇ ਸ਼ਿਕਾਇਤ ਨਹੀਂ ਕਰਦੀ ਸੀ। ਉਸ ਦਾ ਦਿਲ ਏਨਾ ਨਰਮ ਹੋ ਗਿਆ ਸੀ ਕਿ ਉਹ ਕੰਡੇ ਦੀ ਚੋਭ ਨੂੰ ਤਲਵਾਰ ਦਾ ਫੱਟ ਸਮਝ ਆਪਣਾ ਬੁਰਾ ਹਾਲ ਕਰ ਲੈਂਦੀ ਸੀ। ਜੀਤੂ ਦੇ ਨੱਕ ਵਿੱਚੋਂ ਖ਼ੂਨ ਵਗਦਾ ਦੇਖਕੇ ਬੇਬੇ ਹੁਕਮਾ ਰੋ ਪਈ ਅਤੇ ਸੁਬਕੀਆਂ ਲੈਂਦੀ ਹੋਈ ਸਿਰਫ ਏਨਾ ਕਹਿ ਸਕੀ ਕਿ ਪਰਮਾਤਮਾ ਤੋਂ ਡਰਨਾ ਚਾਹੀਦਾ ਜੋ ਸਭ ਦਾ ਹੰਕਾਰ ਤੋੜਦਾ ਹੈ।

ਗਲੀ ਵਿੱਚ ਆਉਂਦੀ ਹੋਈ ਉਹ ਪ੍ਰੀਤੋ ਨੂੰ ਇਹ ਹੀ ਸਮਝਾ ਰਹੀ ਸੀ ਕਿ ਮਾਇਆ ਦਾ ਹੰਕਾਰ ਨਹੀਂ ਕਰਨਾ ਚਾਹੀਦਾ। ਗਰੀਬ ਦੀ ਆਹ ਤਾਂ ਪਲੇਗ ਤੋਂ ਵੀ ਬੁਰੀ ਹੁੰਦੀ ਹੈ। ਪਰ ਪ੍ਰੀਤੋ ਝੱਟ ਦੇਣੀ ਬੋਲੀ:

"ਬੇਬੇ, ਇਹ ਜੀਤੂ ਵੀ ਆਫਤ ਆ, ਆਫਤ। ਇਸ 'ਤੇ ਜਵਾਨੀ ਕੀ ਆਈ ਆ, ਪੂਰਾ ਮੁਸ਼ਟੰਡਾ ਬਣ ਗਿਆ। ਮੁਹੱਲੇ ਭਰ ਦੀਆਂ ਨਹੁੰਆਂ-ਧੀਆਂ ਨੂੰ ਮੈਲ਼ੀ ਅੱਖ ਨਾਲ ਦੇਖਦਾ। ਤਕੀਏ 'ਤੇ ਬੈਠ ਕੇ ਮੁਟਿਆਰ ਕੁੜੀਆਂ ਦੇ ਗੱਭਰੂ ਮੁੰਡਿਆਂ ਨਾਲ ਰਿਸ਼ਤੇ ਜੋੜਦਾ। ਜੇ ਇਹਦੀ ਮਾਂ-ਜਾਈ ਭੈਣ ਨਹੀਂ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਉਹ ਸਰਕਾਰੀ ਸਾਨ੍ਹ ਵਾਂਗ ਚਾਰੇ ਪਾਸੇ ਫਸਲਾਂ ਨੂੰ ਮੂੰਹ ਮਾਰਦਾ ਫਿਰੇ।"

ਇਹ ਕਹਿ ਕੇ ਪ੍ਰੀਤੋ ਨੇ ਆਪਣੇ ਦਿਲ ਦੀ ਭੜਾਸ ਕੱਢਣ ਦੀ ਕੋਸ਼ਿਸ਼ ਕੀਤੀ ਅਤੇ ਆਪਣੀ ਕੁੜੀ ਲੱਛੋ ਦਾ ਮੰਗੂ ਨਾਲੋਂ ਉਹ ਰਿਸ਼ਤਾ ਤੋੜ ਦਿੱਤਾ ਜਿਸ ਬਾਰੇ ਜੀਤੂ ਤਕੀਏ ਵਿੱਚ ਬੈਠ ਗੱਲਾਂ ਕਰਿਆ ਕਰਦਾ ਸੀ। ਪਰ ਇਹ ਸਭ ਕੁਝ ਕਹਿ ਦੇਣ ਬਾਅਦ ਵੀ ਪ੍ਰੀਤੋ ਦੇ ਮਨ ਵਿੱਚ ਅਜੇ ਕਸਕ ਰਹਿ ਗਈ ਸੀ। ਉਹ ਬੇਬੇ ਦੇ ਝੁਕੇ ਹੋਏ ਮੋਢਿਆਂ 'ਤੇ ਹੱਥ ਰੱਖਦੀ ਹੋਈ ਬੋਲੀ:

"ਬੇਬੇ, ਜੀਤੂ ਨੇ ਪਰਸੋਂ ਤਕੀਏ ਵਿੱਚ ਕਿਹਾ ਸੀ ਕਿ ਮੰਗੂ ਬਦਮਾਸ਼ ਆ, ਲੱਛੋ ਦਾ ਪੇ ਬਦਮਾਸ਼ ਆ। ਮੁਹੱਲੇ ਦੀਆਂ ਸਾਰੀਆਂ ਕੁੜੀਆਂ ਬਦਮਾਸ਼ ਨੇ। ਚੌਧਰੀਆਂ ਦੇ ਮੁੰਡੇ ਬਦਮਾਸ਼ ਨੇ। ... ਮੰਗੂ ਨੂੰ ਪਤਾ ਲੱਗ ਗਿਆ ਤਾਂ ਉਹ ਉਹਦੀ ਹੱਡੀ ਪਸਲੀ ਇਕ ਕਰ ਦੇਊਗਾ। ਬਹੁਤ ਜ਼ਹਿਰੀ ਆਦਮੀ ਆ।"

ਬੇਬੇ ਹੁਕਮਾ ਨੇ ਪ੍ਰੀਤੋ ਨੂੰ ਕੋਈ ਜੁਆਬ ਨਹੀਂ ਦਿੱਤਾ ਅਤੇ ਪਰਮਾਤਮਾ ਨੂੰ ਯਾਦ ਕਰਦੀ ਅਗਾਂਹ ਵਧਦੀ ਗਈ। ਪ੍ਰੀਤੋ ਨੇ ਫਿਰ ਗੱਲ ਸ਼ੁਰੂ ਕੀਤੀ ਤਾਂ ਬੇਬੇ ਰੁਕ ਕੇ ਬੋਲੀ:

"ਪ੍ਰੀਤੋ, ਤੂੰ ਮੈਨੂੰ ਸਮਝਾ ਰਹੀ ਏਂ ? ਮੈਂ ਇਸੇ ਮੁਹੱਲੇ ਵਿੱਚ ਰਹਿੰਦੀ ਆਂ।"

ਕਾਲ਼ੀ ਉਹਨਾਂ ਦੇ ਕੋਲ ਪਹੁੰਚ ਕੇ ਰੁਕ ਗਿਆ ਅਤੇ ਉਸ ਨੇ ਬੇਬੇ ਹੁਕਮਾ ਨੂੰ ਮੱਥਾ ਟੇਕਿਆ। ਉਹ ਗਰਦਨ ਉਤਾਂਹ ਚੁੱਕ ਕੇ ਅਤੇ ਅੱਖਾਂ 'ਤੇ ਖੱਬੇ ਹੱਥ ਨਾਲ ਛਤਰੀ ਬਣਾ ਕੇ ਕਾਲੀ ਨੂੰ ਪਹਿਚਾਣਨ ਦੀ ਕੋਸ਼ਿਸ਼ ਕਰਦੀ ਹੋਈ ਬੋਲੀ:

"ਪੁੱਤਰਾ ਤੂੰ ਕੌਣ ਆਂ ? ਮੈਂ ਪਹਿਚਾਣਿਆ ਨਹੀਂ।"

"ਬੇਬੇ, ਮੈਂ ......।" ਕਾਲ਼ੀ ਅਜੇ ਆਪਣੀ ਗੱਲ ਵੀ ਪੂਰੀ ਨਹੀਂ ਕਰ ਸਕਿਆ ਸੀ ਕਿ ਪ੍ਰੀਤੋ ਬੋਲ ਪਈ:

"ਬੇਬੇ, ਕਾਲ਼ੀ ਆ, ਭਾਬੀ ਪ੍ਰਤਾਪੀ ਦਾ ਭਤੀਜਾ, ਜਿਹੜਾ ਪਰਦੇਸ ਗਿਆ ਹੋਇਆ ਸੀ। ਅੱਜ ਹੀ ਆਇਆ।"

"ਅੱਛਾ ਅੱਛਾ। ਪੁੱਤ ਜੁਗ ਜੁਗ ਜੀਵੇਂ।"

ਬੇਬੇ ਕਾਲ਼ੀ ਨੂੰ ਅਸੀਸ ਦਿੰਦੀ ਹੋਈ ਬੋਲੀ:

"ਪੁੱਤ ਮੈਨੂੰ ਨਜ਼ਰ ਨਹੀਂ ਆਉਂਦਾ। ਜਿੱਧਰ ਦੇਖਦੀ ਆਂ ਬਸ ਪਰਛਾਵੇਂ ਈ ਨਜ਼ਰ ਆਉਂਦੇ ਨੇ। ਹੁਣ ਪ੍ਰਤਾਪੀ ਨੂੰ ਸੁੱਖ ਦੇਵੀਂ। ਤੇਰੇ ਸਿਵਾ ਉਹਦਾ ਕੌਣ ਆਂ ? ਤੂੰ ਪਰਦੇਸ ਚਲਾ ਗਿਆ ਤਾਂ ਵਿਚਾਰੀ ਕਿੰਨਾ ਕਿੰਨਾ ਰੋਂਦੀ ਰਹੀ।"

"ਬੇਬੇ, ਬਾਬੇ ਦਾ ਕੀ ਹਾਲ ਆ, ਦਲੀਪਾ ਅੱਜ-ਕੱਲ੍ਹ ਕਿੱਥੇ ਆ ?" ਕਾਲ਼ੀ ਨੇ ਪੁੱਛਿਆ।

"ਕਾਕਾ, ਤੇਰੇ ਬਾਬੇ ਦਾ ਹਾਲ ਏਦਾਂ ਈ ਆ। ਬੁਢਾਪਾ ਆਪਣੇ ਆਪ ਈ ਸਭ ਤੋਂ ਵੱਡਾ ਰੋਗ ਆ। ਉੱਤੋਂ ਬੀਮਾਰ ਰਹਿੰਦਾ। ਕਦੇ ਖੰਘ ਤੇ ਕਦੇ ਤਾਪ। ਕੋਈ ਨਾ ਕੋਈ ਰੋਗ ਘੇਰੀ ਹੀ ਰੱਖਦਾ। ... ਬਾਕੀ ਦਲੀਪਾ... ਆਪਣੀ ਮੌਜ ਕਰ ਰਿਹਾ। ਮਹੀਨੇ ਦੋ ਮਹੀਨੀਂ ਚੱਕਰ ਲਾ ਜਾਂਦਾ। ਸ਼ਹਿਰ 'ਚ ਜੁੱਤੀਆਂ ਬਣਾਉਣ ਦਾ ਕੰਮ ਕਰਦਾ। ਆਪਣਾ ਗੁਜ਼ਾਰਾ ਕਰ ਰਿਹਾ ... ਰਾਜੀ ਖੁਸ਼ੀ ਰਹੇ।"

ਇਹ ਕਹਿਕੇ ਬੇਬੇ ਹੁਕਮਾ ਨੇ ਠੰਢੀ ਆਹ ਭਰੀ ਜਿਵੇਂ ਬਹੁਤ ਸਾਰੀਆਂ ਗੱਲਾਂ ਨੂੰ ਜ਼ਬਾਨ 'ਤੇ ਆਉਣੋ ਰੋਕ ਦਿੱਤਾ ਹੋਵੇ। ਫਿਰ ਉਹ ਦੁੱਖ ਭਰੀ ਅਵਾਜ਼ ਵਿੱਚ ਬੋਲੀ:

"ਨਿਹਾਲੀ ਦਾ ਦੁੱਖ ਮੈਥੋਂ ਦੇਖਿਆ ਨਹੀਂ ਗਿਆ। ਜੀਤੂ ਤਾਂ ਕੁੱਟ ਖਾ ਕੇ ਮੰਜੇ 'ਤੇ ਪੈ ਗਿਆ, ਉਹ ਵਿਚਾਰੀ ਤੜਪ ਰਹੀ ਆ। ਅੱਛਾ ... ਜੋ ਕਰਮਾਂ 'ਚ ਲਿਖਿਆ ਮਿਲਕੇ ਰਹਿਣਾ।"

ਬੇਬੇ ਦੀ ਗੱਲ ਸੁਣ ਕੇ ਪ੍ਰੀਤੋ ਤੁਨਕ ਕੇ ਬੋਲੀ:

"ਜੀਤੂ ਨੂੰ ਚੌਧਰੀ ਨੇ ਕਿਹੜਾ ਗੜਾਸਾ ਮਾਰਿਆ। ਰੰਡੀ ਮਾਂ ਦੇ ਨਾਲ ਖੇਖਣ ਕਰਦਾ। ਮੰਜੇ 'ਤੇ ਏਦਾਂ ਪਿਆ ਜਿਵੇਂ ਸਿਰ 'ਤੇ ਕੁਹਾੜਾ ਲੱਗਾ ਹੋਵੇ।"

ਕਾਲ਼ੀ ਨੇ ਪ੍ਰੀਤੋ ਵੱਲ ਧਿਆਨ ਨਾਲ ਦੇਖਿਆ ਅਤੇ ਕੁਝ ਕਹੇ ਬਿਨਾਂ ਅੱਗੇ ਵੱਧ ਗਿਆ।

ਜਦੋਂ ਉਹ ਜੀਤੂ ਦੇ ਘਰ ਪਹੁੰਚਿਆ ਤਾਂ ਤਾਈ ਨਿਹਾਲੀ ਜੀਤੂ ਦੇ ਨੱਕ ਅਤੇ ਮੂੰਹ ਵਿੱਚੋਂ ਖ਼ੂਨ ਸਾਫ ਕਰਨ ਦੀ ਕੋਸ਼ਿਸ਼ ਕਰ ਰਹੀ ਸੀ। ਜੀਤੂ ਚੀਕਦਾ-ਚਿਲਾਉਂਦਾ ਹੋਇਆ ਉਸ ਦੇ ਹੱਥ ਪਰੇ ਕਰ ਦਿੰਦਾ। ਕਾਲ਼ੀ ਨੂੰ ਦੇਖ ਕੇ ਤਾਈ ਨਿਹਾਲੀ ਜੀਤੂ ਵੱਲ ਇਸ਼ਾਰਾ ਕਰਦੀ ਬੋਲੀ:

"ਕਾਲ਼ੀ, ਦੇਖ ਚੌਧਰੀ ਨੇ ਇਹਦਾ ਕੀ ਹਾਲ ਕਰ ਦਿੱਤਾ। ਨੱਕ ਨੂੰ ਹੱਥ ਲਾਉਂਦੀ ਆਂ ਤਾਂ ਤੜਪ ਉੱਠਦਾ ਹੈ। ... ਭਲਾ ਇਹਨੇ ਚੌਧਰੀ ਦਾ ਕੀ ਵਿਗਾੜਿਆ ਸੀ ਜੋ ਇਹਨੂੰ ਪੁਲਸੀਆਂ ਵਾਂਗ ਕੁੱਟ ਸੁੱਟਿਆ ... ਪੂਰਾ ਸਾਲ ਉਹਦੀ ਵਗਾਰ ਕਰਦਾ ਰਿਹਾ ... ਅਤੇ ਇਹਨੂੰ ਸਾਰੀ ਮਿਹਨਤ ਦਾ ਇਹ ਇਨਾਮ ਮਿਲਿਆ।"

ਤਾਈ ਨਿਹਾਲੀ ਮੈਲ਼ਾ ਜਿਹਾ ਕੱਪੜਾ ਲੈ ਕੇ ਜੀਤੂ ਦੇ ਮੂੰਹ ਅਤੇ ਨੱਕ ਤੋਂ ਖ਼ੂਨ ਸਾਫ ਕਰਨ ਲੱਗੀ। ਉਹ ਉਹਦੇ ਵੱਲ ਹੱਥ ਵਧਾਉਂਦੀ ਤਾਂ ਜੀਤੂ ਜਾਂ ਤਾਂ ਮੂੰਹ ਪਰੇ ਕਰ ਲੈਂਦਾ ਜਾਂ ਉਹਦਾ ਹੱਥ ਝਟਕ ਦਿੰਦਾ। ਕਾਲ਼ੀ ਤਾਈ ਨਿਹਾਲੀ ਦੇ ਹੱਥੋਂ ਕੱਪੜਾ ਲੈਂਦਾ ਹੋਇਆ ਬੋਲਿਆ:

"ਤਾਈ, ਲਿਆ ਮੈਂ ਖ਼ੂਨ ਸਾਫ ਕਰਦਾ, ਤੂੰ ਪਾਣੀ ਗਰਮ ਕਰਕੇ ਲਿਆ।"

ਤਾਈ ਨਿਹਾਲੀ ਦੇ ਉੱਠਣ ਤੋਂ ਪਹਿਲਾਂ ਹੀ ਗਿਆਨੋ, ਜਿਹੜੀ ਦਰਵਾਜ਼ੇ ਦੇ ਉਹਲੇ ਖੜੀ ਸੀ, ਝੱਟ ਸਾਹਮਣੇ ਆ ਕੇ ਬੋਲੀ:

"ਤਾਈ ਤੂੰ ਬੈਠ, ਮੈਂ ਪਾਣੀ ਗਰਮ ਕਰ ਦਿੰਦੀ ਆਂ।"

ਕਾਲ਼ੀ ਨੇ ਚੌਂਕ ਕੇ ਗਿਆਨੋ ਵੱਲ ਦੇਖਿਆ ਅਤੇ ਨਾਲ ਹੀ ਉਸਦੀਆਂ ਅੱਖਾਂ ਸਾਹਮਣੇ ਛੇ ਸਾਲ ਪਹਿਲਾਂ ਦੀ ਬੇਬਾਕ, ਨਿਡਰ, ਝਗੜਾਲੂ ਅਤੇ ਖੁੱਲ੍ਹੇ ਵਾਲਾਂ ਵਾਲੀ ਗਿਆਨੋ ਘੁੰਮ ਗਈ ਜੋ ਸਾਰਾ ਦਿਨ ਅੱਲੜ੍ਹ ਵਛੇਰੀ ਵਾਂਗ ਗਲੀਆਂ ਵਿੱਚ ਘੁੰਮਦੀ ਫਿਰਦੀ ਸੀ। ਕਿਤੇ ਗਮੀ ਹੋਵੇ ਜਾਂ ਵਿਆਹ, ਝਗੜਾ ਹੋਵੇ ਜਾਂ ਫਸਾਦ, ਇਹ ਕੁੜੀ ਸਾਰਾ ਦਿਨ ਉਸ ਥਾਂ ਹੀ ਮੰਡਰਾਉਂਦੀ ਰਹਿੰਦੀ। ਕਾਲ਼ੀ ਨੇ ਗਿਆਨੋ ਵੱਲ ਧਿਆਨ ਨਾਲ ਦੇਖਿਆ ਅਤੇ ਉਸਦੀ ਜਵਾਨੀ ਅਤੇ ਗੁੰਦਵੇਂ ਸਰੀਰ ਵੱਲ ਦੇਖਦਾ ਬੋਲਿਆ:

"ਗਿਆਨੋ, ਤੂੰ ਤਾਂ ਬਹੁਤ ਵੱਡੀ ਹੋ ਗਈ ਏਂ ?"

"ਤੂੰ ਵੀ ਤਾਂ ਵੱਡਾ ਹੋ ਗਿਆਂ।"

ਗਿਆਨੋ ਨੇ ਬੇਬਾਕੀ ਨਾਲ ਜੁਆਬ ਦਿੱਤਾ ਅਤੇ ਫਿਰ ਸ਼ਰਮਾਉਂਦੀ ਹੋਈ ਬਾਹਰ ਨਿਕਲ਼ ਗਈ।

ਗਿਆਨੋ ਗਰਮ ਪਾਣੀ ਲੈ ਕੇ ਜੀਤੂ ਦੇ ਮੰਜੇ ਦੇ ਪੈਂਦੀ ਖੜੀ ਹੋ ਗਈ। ਕਾਲ਼ੀ

ਗਿੱਲਾ ਕੱਪੜਾ ਜੀਤੂ ਦੇ ਬੁੱਲ੍ਹਾਂ ਅਤੇ ਨੱਕ ਦੇ ਹੇਠਾਂ ਫੇਰ ਕੇ ਨਿਚੋੜਦਾ ਤਾਂ ਲਾਲ ਪਾਣੀ ਦੇਖ ਤਾਈ ਨਿਹਾਲੀ ਦਾ ਦਿਲ ਬੈਠ ਜਿਹਾ ਜਾਂਦਾ। ਉਹ ਰੋਂਦੀ ਅਵਾਜ਼ ਵਿੱਚ ਬੋਲੀ:

"ਜੀਤੂ ਦੇ ਅੰਦਰੋਂ ਲਹੂ ਦੇ ਘੜੇ ਨਿਕਲ ਰਹੇ ਆ। ਜੇ ਦੋ ਚਾਰ ਵਾਰ ਏਦਾਂ ਦੀ ਕੁੱਟ ਹੋਰ ਪਈ ਤਾਂ ਇਹ ਇਸ ਦੁਨੀਆਂ-ਜਹਾਨ ਤੋਂ ਜਾਂਦਾ ਰਹੂ।"

ਕਾਲੀ ਹਸਦਾ ਹੋਇਆ ਕਹਿਣ ਲੱਗਾ:

"ਤਾਈ ਇਹ ਖ਼ੂਨ ਨਹੀਂ ਪਾਣੀ ਆਂ। ਤੂੰ ਕਿਉਂ ਏਨਾ ਘਬਰਾ ਰਹੀ ਏਂ।"

ਜੀਤੂ ਦੇ ਚਿਹਰੇ ਤੋਂ ਖ਼ੂਨ ਸਾਫ ਹੋ ਗਿਆ ਤਾਂ ਕਾਲੀ ਉਹਦੇ ਨੱਕ 'ਤੇ ਗਰਮ ਪਾਣੀ ਦੀ ਟਕੋਰ ਕਰਦਾ ਹੋਇਆ ਜੀਤੂ ਉੱਪਰ ਝੁਕ ਕੇ ਬੋਲਿਆ:

"ਜੀਤੂ ਹੁਣ ਤਬੀਅਤ ਕਿਸ ਤਰ੍ਹਾਂ ਦੀ ਆ ? ਦਰਦ ਕੁਝ ਘਟਿਆ ?"

ਉਸ ਨੇ ਕੋਈ ਜੁਆਬ ਨਾ ਦਿੱਤਾ। ਸਿਰਫ ਬੇਬਸ ਨਜ਼ਰਾਂ ਨਾਲ ਕਾਲ਼ੀ ਵੱਲ ਦੇਖਦਾ ਰਿਹਾ। ਉਹਦੀਆਂ ਅੱਖਾਂ ਵਿੱਚ ਗਹਿਰੀ ਮਿਟੀ ਰੰਗੀ ਧੁੰਦ ਛਾਈ ਹੋਈ ਸੀ। ਉਹ ਕੁਝ ਪਲਾਂ ਲਈ ਕਾਲ਼ੀ ਵੱਲ ਦੇਖਦਾ ਰਿਹਾ। ਫਿਰ ਉਹਦਾ ਹੱਥ ਆਪਣੇ ਦੋਵੇਂ ਹੱਥਾਂ ਵਿੱਚ ਘੁੱਟਦਾ ਬੋਲਿਆ:

"ਕਾਲ਼ੀ, ਤੂੰ ਤਾਂ ਇਸ ਪਿੰਡ ਤੋਂ ਚਲਾ ਗਿਆ ਸੀ। ਦੁਬਾਰਾ ਇਸ ਨਰਕ ਵਿੱਚ ਕਿਉਂ ਆ ਗਿਆਂ ?"

"ਹੋਰ ਕਿੱਥੇ ਜਾਂਦਾ ? ਆਦਮੀ ਸਾਰੀਆਂ ਥਾਂਵਾਂ ਤੋਂ ਨਿਰਾਸ਼ ਹੋ ਕੇ ਘਰ ਵੱਲ ਹੀ ਮੁੜਦਾ।" ਕਾਲ਼ੀ ਨੇ ਜੀਤੂ ਨੂੰ ਸਮਝਾਉਂਦੇ ਹੋਏ ਨਰਮੀ ਨਾਲ ਕਿਹਾ। ਉਹਨੇ ਆਪਣੀਆਂ ਅੱਖਾਂ ਮੀਚ ਲਈਆਂ ਅਤੇ ਮੂੰਹ ਦੂਸਰੇ ਪਾਸੇ ਫੇਰ ਲਿਆ। ਕੁਝ ਪਲਾਂ ਬਾਅਦ ਉਹਨੇ ਮੁੜਕੇ ਕਾਲੀ ਵੱਲ ਦੇਖਿਆ ਜਿਵੇਂ ਉਹਨੂੰ ਉਹਦੀ ਗੱਲ 'ਤੇ ਵਿਸ਼ਵਾਸ ਨਾ ਆਇਆ ਹੋਵੇ। ਉਹਦੀਆਂ ਅੱਖਾਂ ਵਿੱਚ ਬੇਵਿਸ਼ਵਾਸੀ ਦੀ ਝਲਕ ਦੇਖ ਕਾਲ਼ੀ ਵੀ ਸੋਚ ਵਿੱਚ ਪੈ ਗਿਆ ਅਤੇ ਉਹਨੇ ਮੂੰਹ ਦੂਸਰੇ ਪਾਸੇ ਫੇਰ ਲਿਆ। ਪਰ ਜਦੋਂ ਜੀਤੂ ਨੇ ਆਪਣਾ ਸਵਾਲ ਦੁਹਰਾਇਆ ਤਾਂ ਉਹ ਉਹਦਾ ਮੋਢਾ ਥਪਥਪਾਉਂਦਾ ਹੋਇਆ ਬੋਲਿਆ:

"ਜੀਤੂ, ਆਪਣੇ ਘਰ ਬੈਠ ਕੇ ਦੁਨੀਆਂ ਬਹੁਤ ਵੱਡੀ ਨਜ਼ਰ ਆਉਂਦੀ ਆ, ਪਰ ਗਰੀਬ ਆਦਮੀ ਲਈ ਹਰ ਜਗ੍ਹਾ ਤੰਗ ਆ।" ਫਿਰ ਉਹਨੇ ਗੱਲ ਬਦਲਣ ਲਈ ਤਾਈ ਨਿਹਾਲੀ ਨੂੰ ਕਿਹਾ:

"ਤਾਈ, ਜੀਤੂ ਨੂੰ ਦੋ ਘੁੱਟ ਚਾਹ ਮਿਲ ਜਾਵੇ ਤਾਂ ਇਹਦੇ ਅੰਦਰ ਗਰਮਾਇਸ਼ ਹੋ ਜਾਊਗੀ।"

ਤਾਈ ਨਿਹਾਲੀ ਸੋਚ ਵਿੱਚ ਡੁੱਬੀ ਹੋਈ ਬੋਲੀ:

"ਘਰ ਵਿੱਚ ਗੁੜ ਤਾਂ ਹੈ, ਚਾਹ ਦੀ ਪੱਤੀ ਵੀ ਮਿਲ ਜਾਊ, ਪਰ ਦੁੱਧ ਕਿੱਥੋਂ ਆਊਗਾ ? ਚੌਧਰੀਆਂ ਦੇ ਘਰਾਂ ਤੋਂ ਤਾਂ ਲੱਸੀ ਵੀ ਬਹੁਤ ਮੁਸ਼ਕਿਲ ਨਾਲ ਮਿਲਦੀ ਆ, ਦੁੱਧ ਕੌਣ ਦੇਊਗਾ ? ਗਲੀ ਵਿੱਚ ਮੰਗੂ ਦੇ ਘਰ ਮੱਝ ਤਾਂ ਹੈ। ਉੱਥੋਂ ਦੁੱਧ ਤਾਂ ਕੀ ਖਾਲੀ ਭਾਂਡਾ ਵੀ ਵਾਪਸ ਨਹੀਂ ਮਿਲੂ।"

ਗਿਆਨੋ ਨੂੰ ਤਾਈ ਨਿਹਾਲੀ ਦੇ ਇਹ ਸ਼ਬਦ ਬਹੁਤ ਬੁਰੇ ਲੱਗੇ। ਪਰ ਨਾਲ ਹੀ ਉਹਨੂੰ ਇਹ ਅਹਿਸਾਸ ਹੋਇਆ ਕਿ ਤਾਈ ਨੇ ਜੋ ਕਿਹਾ ਹੈ, ਉਹ ਸੱਚ ਹੈ। ਗਿਆਨੋ ਅਜੇ ਸੋਚ ਹੀ ਰਹੀ ਸੀ ਕਿ ਕੀ ਜੁਆਬ ਦੇਵੇ ਕਿ ਕਾਲ਼ੀ ਝੱਟ ਬੋਲ ਪਿਆ:

'ਮੇਰੇ ਘਰ ਦੁੱਧ ਆ। ਸਵੇਰੇ ਚਾਚੀ ਕਿਤਿਉਂ ਲਿਆਈ ਸੀ। ਮੈਂ ਦੌੜ ਕੇ ਲਿਆਉਂਦਾਂ।" ਕਾਲ਼ੀ ਦੇ ਜਾਣ ਤੋਂ ਬਾਅਦ ਤਾਈ ਨਿਹਾਲੀ ਪਰਮਾਤਮਾ ਨੂੰ ਯਾਦ ਕਰਦੀ ਗਿਆਨੋ ਨੂੰ ਕਹਿਣ ਲੱਗੀ:

"ਜੀਤੂ ਦੀ ਤਰ੍ਹਾਂ ਕਾਲ਼ੀ ਦਾ ਪੇ ਵੀ ਬਹੁਤ ਛੋਟੀ ਉਮਰ ਵਿੱਚ ਮਰ ਗਿਆ ਸੀ। ਕਾਲ਼ੀ ਵਿਚਾਰੇ ਨੂੰ ਤਾਂ ਉਹਦੀ ਸ਼ਕਲ ਵੀ ਯਾਦ ਨਹੀਂ ਹੋਣੀ। ਇਹਦਾ ਪੇ ਬਹੁਤ ਹੌਂਸਲੇ ਵਾਲਾ ਆਦਮੀ ਸੀ। ਪਹਿਲਵਾਨੀ ਕਰਦਾ ਸੀ। ਇੱਜ਼ਤਦਾਰ ਬੰਦਾ ਸੀ। ਚੌਧਰੀ ਵੀ ਘੱਟ ਹੀ ਉਹਦੇ ਮੂੰਹ ਲੱਗਦੇ ਸਨ। ਥਾਣਾ ਤੱਕ ਉਹਦੇ ਕੋਲੋਂ ਡਰਦਾ ਸੀ। ਉਹ ਸ਼ਰੀਫਾਂ ਦਾ ਸ਼ਰੀਫ ਅਤੇ ਬਦਮਾਸ਼ਾਂ ਦਾ ਬਦਮਾਸ਼ ਸੀ। ਕਾਲ਼ੀ ਦੀ ਮਾਂ ਵੀ ਉਹਦੇ ਮਰਨ ਤੋਂ ਦੋ ਸਾਲ ਬਾਅਦ ਚੱਲ ਵਸੀ। ਪ੍ਰਤਾਪੀ ਵਿਚਾਰੀ ਨੇ ਚੱਪੇ ਗਿਣ ਗਿਣ ਕੇ ਪਾਲਿਆ। ਬਹੁਤ ਚੰਗਾ ਮੁੰਡਾ। ਜੀਤੂ ਤੋਂ ਤਿੰਨ ਮਹੀਨੇ ਵੱਡਾ। ਬਾਹਰ ਤੋਂ ਤਕੜਾ ਹੋ ਕੇ ਆਇਆ।" ਗਿਆਨੋ ਤਾਈ ਨਿਹਾਲੀ ਦੀਆਂ ਗੱਲਾਂ ਬਹੁਤ ਦਿਲਚਸਪੀ ਨਾਲ ਸੁਣ ਰਹੀ ਸੀ। ਜਦੋਂ ਕਾਲ਼ੀ ਵਾਪਸ ਆਇਆ ਤਾਂ ਉਹ ਝੇਂਪ ਕੇ ਵਿਹੜੇ ਵਿੱਚ ਚਲੀ ਗਈ।

ਤਾਈ ਨਿਹਾਲੀ ਦੁੱਧ ਲੈ ਕੇ ਚਾਹ ਬਣਾਉਣ ਲਈ ਵਿਹੜੇ ਵਿੱਚ ਆ ਗਈ। ਕਾਲ਼ੀ ਦਰਵਾਜ਼ੇ ਵਿੱਚ ਖੜ ਗਿਆ ਅਤੇ ਚਾਰੇ ਪਾਸੇ ਚੰਗੀ ਤਰ੍ਹਾਂ ਦੇਖ ਜੀਤੂ ਦੇ ਕੋਲ ਆ ਗਿਆ। ਉਹਨੇ ਜੇਬ ਵਿੱਚੋਂ ਇਕ ਬਹੁਤ ਛੋਟੀ ਜਿਹੀ ਗੰਢ ਕੱਢੀ ਅਤੇ ਉਹਦੇ ਵਿੱਚੋਂ ਛੋਟੀ ਜਿਹੀ ਸ਼ੀਸ਼ੀ ਕੱਢ ਕੇ ਜੀਤੂ ਨੂੰ ਦਿਖਾਉਂਦਾ ਹੋਇਆ ਬੋਲਿਆ:

"ਹੁਣੇ ਤੇਰੇ ਨੱਕ ਵਿੱਚ ਇਹ ਦਵਾਈ ਲਾਉਂਦਾ ਹਾਂ। ਪਹਿਲਾਂ ਤਾਂ ਇਹ ਦਰਦ ਕਰੂ, ਫਿਰ ਇਕਦਮ ਆਰਾਮ ਆ ਜਾਊ।"

ਕਾਲ਼ੀ ਨੇ ਕੱਪੜੇ ਦਾ ਇਕ ਟੋਟਾ ਸ਼ੀਸ਼ੀ ਵਿੱਚ ਭਿਉਂ ਕੇ ਕੁਝ ਬੂੰਦਾਂ ਜੀਤੂ ਦੇ ਨੱਕ ਵਿੱਚ ਟਪਕਾ ਦਿੱਤੀਆਂ। ਜੀਤੂ ਦਰਦ ਵਿੱਚ ਕਰਾਹੁਣ ਲੱਗਾ ਅਤੇ ਹੱਥ ਮੂੰਹ 'ਤੇ ਰੱਖ ਲਿਆ।

"ਸਬਰ ਕਰ ਹੁਣੇ ਆਰਾਮ ਆ ਜਾਊ। " ਕਾਲ਼ੀ ਨੇ ਉਹਦਾ ਹੱਥ ਮੂੰਹ ਉੱਪਰੋਂ ਪਾਸੇ ਕਰ ਦਿੱਤਾ। ਦੋ-ਚਾਰ ਬੂੰਦਾਂ ਨੱਕ ਤੋਂ ਵਗ ਕੇ ਜੀਤੂ ਦੇ ਉੱਪਰਲੇ ਬੁੱਲ੍ਹ ਤੱਕ ਪਹੁੰਚ ਗਈਆਂ ਅਤੇ ਕੁਝ ਗਲ਼ੇ ਵਿੱਚ ਉਤਰ ਗਈਆਂ। ਉਹਨੇ ਉਹਨਾਂ ਨੂੰ ਚੱਟ ਲਿਆ ਅਤੇ ਬੁਰਾ ਜਿਹਾ ਮੂੰਹ ਬਣਾ ਕੇ ਬੋਲਿਆ:

"ਦਾਰੂ (ਸ਼ਰਾਬ) ਆ ਨਾ ?" ਅਤੇ ਫਿਰ ਇਕਦਮ ਖੁਸ਼ ਹੋ ਕੇ ਬੋਲਿਆ:

"ਇਹ ਤਾਂ ਠੇਕੇ ਦੀ ਸ਼ਰਾਬ ਲੱਗਦੀ ਆ।"

ਕਾਲ਼ੀ ਜੁਆਬ ਵਿੱਚ ਮੁਸਕਰਾ ਪਿਆ ਅਤੇ ਸ਼ੀਸ਼ੀ ਨੂੰ ਕੱਪੜੇ ਵਿੱਚ ਲਪੇਟ ਕੇ ਜੇਬ ਵਿੱਚ ਪਾ ਲਿਆ। ਜੀਤੂ ਉਪਰਲਾ ਬੁੱਲ੍ਹ ਜ਼ਬਾਨ 'ਤੇ ਫੇਰਦਾ ਹੋਇਆ ਬੋਲਿਆ:

"ਇਹ ਤਾਂ ਇਕਦਮ ਠੇਕੇ ਦੀ ਆ। ਦੇਸੀ ਦਾ ਤਾਂ ਸਵਾਦ ਹੀ ਹੋਰ ਹੁੰਦਾ।"

ਕਾਲੀ ਜੁਆਬ ਵਿੱਚ ਫਿਰ ਮੁਸਕਰਾ ਪਿਆ। ਜੀਤੂ ਉੱਠ ਕੇ ਬੈਠਦਾ ਹੋਇਆ ਬੋਲਿਆ:

"ਚਾਹ ਪੀ ਕੇ ਕੀ ਕਰੂੰਗਾ। ਇਹਦੀਆਂ ਦੋ ਘੁੱਟਾਂ ਦੇ ਦੇ। ਦਰਦ ਘੱਟ ਜਾਊਗਾ।" ਉਹਨੇ ਜ਼ੋਰ ਦੇ ਕੇ ਕਿਹਾ।

ਕਾਲ਼ੀ ਨੇ ਹੱਸਦਿਆਂ ਉਹਦੇ ਮੂੰਹ ਉੱਤੇ ਹੱਥ ਰੱਖ ਦਿੱਤਾ।

ਤਾਈ ਨਿਹਾਲੀ ਚਾਹ ਲੈ ਕੇ ਆਈ ਤਾਂ ਜੀਤੂ ਨੇ ਬੇਦਿਲੀ ਨਾਲ ਦੋ ਘੁੱਟ ਪੀਤੇ ਅਤੇ ਫਿਰ ਲੰਮਾ ਪੈ ਗਿਆ। ਤਾਈ ਉਹਦਾ ਸਿਰ ਘੁੱਟਣ ਲੱਗੀ। ਉਹਦੇ ਬੁੱਢੇ ਹੱਥਾਂ ਵਿੱਚ ਏਨੀ ਤਾਕਤ ਨਹੀਂ ਸੀ ਕਿ ਜੀਤੂ ਨੂੰ ਆਰਾਮ ਆਉਂਦਾ। ਕਾਲ਼ੀ ਨੇ ਤਾਈ ਨੂੰ ਉਠਾ ਦਿੱਤਾ ਅਤੇ ਆਪ ਜੀਤੂ ਦਾ ਸਿਰ ਘੁੱਟਣ ਲੱਗਾ। ਗਿਆਨੋ ਮੰਜੇ ਦੇ ਪੈਂਦੀ ਖੜੀ ਸੀ। ਕਾਲ਼ੀ ਕਦੇ ਕਦੇ ਕਨਖੀਆਂ ਰਾਹੀਂ ਉਹਦੇ ਵੱਲ ਦੇਖ ਲੈਂਦਾ। ਥੋੜੀ ਦੇਰ ਬਾਅਦ ਜੀਤੂ ਨੇ ਅੱਖਾਂ ਖੋਲ੍ਹ ਦਿੱਤੀਆਂ ਅਤੇ ਇਕ ਵਾਰ ਫੇਰ ਉਪਰਲੇ ਬੁੱਲ੍ਹ 'ਤੇ ਜ਼ਬਾਨ ਫੇਰਨ ਲੱਗਾ। ਗੁੜ ਦੀ ਮਿਠਾਸ ਦੇ ਸੁਆਦ 'ਤੇ ਉਹਨੇ ਬੁਰਾ ਜਿਹਾ ਮੂੰਹ ਬਣਾਇਆ। ਕਾਲ਼ੀ ਨੇ ਜੀਤੂ ਦੇ ਉੱਪਰ ਝੁਕਦਿਆਂ ਹੋਇਆਂ ਦੱਬੀ ਆਵਾਜ਼ ਵਿੱਚ ਪੁੱਛਿਆ:

"ਚੌਧਰੀ ਦੇ ਖੇਤ ਵਿੱਚ ਜਾਨਵਰ ਕੀ ਤੂੰ ਹੱਕੇ ਸੀ?"

"ਨਹੀਂ, ਮੈਂ ਤਾਂ ਉਸ ਵੇਲੇ ਗੜੀ ਦੇ ਭੱਠੇ 'ਤੇ ਸੀ।"

"ਤਾਂ ਫਿਰ ਕਿਹਨੇ ਹੱਕੇ ਸਨ?"

"ਮੈਨੂੰ ਨੀ ਪਤਾ। ਜੀਹਦੀ ਜੀ ਕਰਦਾ ਸਹੁੰ ਖਲਾ ਲੈ।"

ਕਾਲ਼ੀ ਦੇ ਇਹਨਾਂ ਸਵਾਲਾਂ ਨਾਲ ਜੀਤੂ ਪਰੇਸ਼ਾਨ ਜਿਹਾ ਹੋ ਗਿਆ।

"ਮੰਗੂ ਨੇ ਤੇਰਾ ਨਾਂ ਕਿਉਂ ਲਿਆ।" ਕਾਲ਼ੀ ਨੇ ਪੁੱਛਿਆ।

ਮੰਗੂ ਦਾ ਨਾਂ ਸੁਣ ਕੇ ਗਿਆਨੋ ਚੁਕੰਨੀ ਹੋ ਗਈ ਅਤੇ ਜੀਤੂ ਵੱਲ ਧਿਆਨ ਨਾਲ ਦੇਖਣ ਲੱਗੀ ਕਿ ਉਹ ਕੀ ਜੁਆਬ ਦਿੰਦਾ ਹੈ। ਉਹ ਉੱਠ ਕੇ ਬੈਠਦਾ ਹੋਇਆ ਬੋਲਿਆ:

"ਇਸ ਲਈ ਕਿ ਮੈਂ ਉਹਨੂੰ ਚੰਗਾ ਨਹੀਂ ਲੱਗਦਾ। ਮੈਂ ਉਹਦੀ ਚੌਧਰ ਨਹੀਂ ਮੰਨਦਾ। ਇਸ ਲਈ ਉਹ ਮੇਰੀ ਜਾਨ ਦਾ ਦੁਸ਼ਮਣ ਬਣਿਆ ਹੋਇਆ ਹੈ।"

ਕਾਲ਼ੀ ਚੁੱਪ ਹੋ ਗਿਆ। ਜੀਤੂ ਲੰਮਾ ਪੈਂਦਾ ਹੋਇਆ ਬੋਲਿਆ:

"ਤੂੰ ਪਿੰਡ ਵਿੱਚ ਰਹੇਂਗਾ ਤਾਂ ਜਲਦੀ ਹੀ ਮੰਗੂ ਦੇ ਰੰਗ ਢੰਗ ਦੇਖ ਲਏਂਗਾ।"

ਗਿਆਨੋ ਡਰੀਆਂ ਨਜ਼ਰਾਂ ਨਾਲ ਕਾਲੀ ਦੇ ਗੰਭੀਰ ਚਿਹਰੇ ਵੱਲ ਦੇਖਦੀ ਰਹੀ। ਉਹ ਨਹੀਂ ਸੀ ਚਾਹੁੰਦੀ ਕਿ ਕਾਲ਼ੀ ਅਤੇ ਮੰਗੂ ਵਿਚਕਾਰ ਕਿਸੇ ਤਰ੍ਹਾਂ ਦੀ ਵੈਰ-ਭਾਵਨਾ ਪੈਦਾ ਹੋਵੇ। ਉਹ ਆਪਣੇ ਮਨ ਨੂੰ ਕਿਸੇ ਹੋਰ ਪਾਸੇ ਲਾਉਣ ਲਈ ਜੀਤੂ ਦੇ ਮੰਜੇ ਹੇਠਾਂ ਪਏ ਖ਼ੂਨ ਨਾਲ ਲਿਬੜੇ ਕੱਪੜਿਆਂ ਦੇ ਟੋਟੇ ਚੁੱਕਣ ਲੱਗੀ।

ਤਾਈ ਨਿਹਾਲੀ ਨੇ ਇਕ-ਦੋ ਵਾਰ ਗਿਆਨੋ ਨੂੰ ਮਨ੍ਹਾਂ ਕੀਤਾ ਪਰ ਜਦੋਂ ਉਹ ਉਹਨਾਂ ਨੂੰ ਸਮੇਟ ਕੇ ਉੱਥੇ ਝਾੜੂ ਲਾਉਣ ਲੱਗੀ ਤਾਂ ਤਾਈ ਖ਼ੁਸ਼ ਹੋ ਕੇ ਬੋਲੀ:

"ਪੁੱਤ ਰੱਬ ਤੈਨੂੰ ਭਾਗ ਲਾਵੇ। ਤੈਨੂੰ ਰਾਜਾ ਘਰ ਮਿਲੇ ..." ਤਾਈ ਉਹਨੂੰ ਅਸੀਸ

ਦੇ ਰਹੀ ਸੀ ਕਿ ਦਰਵਾਜ਼ੇ 'ਤੇ ਜ਼ੋਰ ਦੀ ਠੋਕਰ ਪਈ ਅਤੇ ਮੰਗੂ ਬਦਮਸਤ ਸਾਨ੍ਹ ਦੀ ਤਰ੍ਹਾਂ ਅੰਦਰ ਵੜ ਕੇ ਜੀਤੂ ਦੇ ਮੰਜੇ ਦੇ ਕੋਲ ਆ ਖੜਾ ਹੋਇਆ। ਗਿਆਨੋ ਨੇ ਝਾੜੂ ਉੱਥੇ ਹੀ ਸੁੱਟ ਦਿੱਤਾ ਅਤੇ ਘਬਰਾਈ ਹੋਈ ਦਰਵਾਜ਼ੇ ਵੱਲ ਵਧਣ ਲੱਗੀ। ਜੀਤੂ ਬੇਚੈਨੀ ਵਿੱਚ ਮੰਜੇ 'ਤੇ ਪਾਸੇ ਬਦਲਣ ਲੱਗਾ।

ਮੰਗੂ ਗਿਆਨੋ ਨੂੰ ਦੇਖ ਕੇ ਉੱਚੀ ਅਵਾਜ਼ ਵਿੱਚ ਬੋਲਿਆ:

"ਤੂੰ ਇੱਥੇ ਕੀ ਕਰ ਰਹੀ ਏਂ। ਘਰ ਚੱਲ ਤੇਰੇ ਟੁੱਕੜੇ ਕਰ ਜ਼ਮੀਨ ਵਿੱਚ ਗੱਡ ਦਊਂਗਾ।" ਗਿਆਨੋ ਡਰ ਕੇ ਕੰਧ ਨਾਲ਼ ਲੱਗ ਗਈ ਅਤੇ ਉਹਦੇ ਨਾਲ਼ ਨਾਲ਼ ਘਿਸਰਦੀ ਹੋਈ ਦਰਵਾਜ਼ੇ ਵੱਲ ਵਧਣ ਲੱਗੀ। ਉਹ ਨਹੀਂ ਸੀ ਚਾਹੁੰਦੀ ਕਿ ਕਾਲ਼ੀ ਅੱਗੇ ਮੰਗੂ ਉਹਦੀ ਬੇਇਜ਼ਤੀ ਕਰੇ। ਉਹ ਮੰਗੂ ਦੇ ਬਰਾਬਰ ਪਹੁੰਚੀ ਤਾਂ ਉਹਨੇ ਲਾਠੀ ਦਾ ਸਿਰਾ ਉਹਦੇ ਢਿੱਡ ਵਿੱਚ ਚੋਭ ਦਿੱਤਾ। ਗਿਆਨੋ ਚੀਖਦੀ ਹੋਈ ਬਾਹਰ ਦੌੜ ਗਈ। ਕਾਲ਼ੀ ਨੂੰ ਮੰਗੂ ਦੀ ਇਸ ਹਰਕਤ 'ਤੇ ਬਹੁਤ ਗੁੱਸਾ ਆਇਆ। ਤਾਈ ਨਿਹਾਲੀ ਮੰਗੂ ਨੂੰ ਝਿੜਕਦੀ ਹੋਈ ਬੋਲੀ:

"ਕਿਸ ਤਰ੍ਹਾਂ ਦਾ ਨਿਰਦਈ ਆਂ, ਕਸਾਈ ਦੀ ਤਰ੍ਹਾਂ ਕੁੱਟਦਾਂ। ਵਿਚਾਰੀ ਜੀਤੂ ਦਾ ਹਾਲ ਪੁੱਛਣ ਆਈ ਸੀ।" ਫਿਰ ਉਹ ਉਸ ਨੂੰ ਸਮਝਾਉਂਦੀ ਹੋਈ ਬੋਲੀ:

"ਮੰਗੂ ਪੁੱਤ, ਦੇਖ, ਬਰਾਬਰ ਦੀ ਭੈਣ 'ਤੇ ਹੱਥ ਨਹੀਂ ਚੁੱਕਣਾ ਚਾਹੀਦਾ।" ਤਾਈ ਨਿਹਾਲੀ ਅਜੇ ਆਪਣੀ ਗੱਲ ਪੂਰੀ ਵੀ ਨਹੀਂ ਕਰ ਸਕੀ ਸੀ ਕਿ ਉਹ ਵਿੱਚ ਹੀ ਬੋਲ ਪਿਆ: "ਚੁੱਪ ਰਹਿ ਮਾਈ, ਜ਼ਿਆਦਾ ਗੱਲਾਂ ਨਾ ਬਣਾਇਆ ਕਰ।" ਅਤੇ ਉਹ ਲਾਠੀ ਦੇ ਆਸਰੇ ਜੀਤੂ ਦੇ ਮੰਜੇ 'ਤੇ ਝੁਕਦਾ ਹੋਇਆ ਬੋਲਿਆ:

"ਜੀਤੂ ਕਿਉਂ ਮਕਰ ਕਰ ਰਿਹੈਂ, ਅਜੇ ਤਾਂ ਕੁਝ ਵੀ ਕੁੱਟ ਨਹੀਂ ਪਈ। ਅਜੇ ਤਾਂ ਥਾਣੇ ਵਾਲੇ ਤੇਰੀ ਹੱਡੀਆਂ ਦਾ ਸੁਰਮਾ ਬਣਾਉਣਗੇ।" ਫਿਰ ਉਹਨੇ ਤਾਈ ਨਿਹਾਲੀ ਨੂੰ ਕਿਹਾ:

"ਮਾਈ, ਤੂੰ ਇਹਨੂੰ ਸਿਰ 'ਤੇ ਚੜ੍ਹਾ ਰੱਖਿਆ। ਉਠਾ ਇਹਨੂੰ, ਐਵੇਂ ਮੰਜਾ ਤੋੜ ਰਿਹਾ। ਜੇ ਗੱਲ ਥਾਣੇ ਪਹੁੰਚ ਗਈ ਤਾਂ ਉਹ ਕੁੱਟ ਕੁੱਟ ਕੇ ਇਹਨੂੰ ਦਿਨ ਵਿੱਚ ਤਾਰੇ ਅਤੇ ਰਾਤ ਨੂੰ ਸੂਰਜ ਦਿਖਾ ਦੇਣਗੇ। ... ਚੌਧਰੀ ਦੇ ਖੇਤ ਦੁਆਲੇ ਵਾੜ ਲਾ ਰਹੇ ਆ, ਇਹਨੂੰ ਕਹਿ ਉੱਥੇ ਚਲਾ ਜਾਵੇ. ਚੌਧਰੀ ਖ਼ੁਸ਼ ਹੋ ਜਾਊਗਾ।"

ਮੰਗੂ ਨੇ ਅਜੇ ਤੱਕ ਕਾਲ਼ੀ ਨਾਲ ਕੋਈ ਗੱਲ ਨਹੀਂ ਕੀਤੀ ਸੀ। ਉਹ ਉਹਨੂੰ ਧਿਆਨ ਨਾਲ ਦੇਖਦਾ ਹੋਇਆ ਬੋਲਿਆ:

"ਸੁਣਾ ਕਾਲ਼ੀ, ਤੈਨੂੰ ਤਾਂ ਸ਼ਹਿਰ ਦਾ ਖਾਣਾ ਘੋ ਦੀ ਤਰ੍ਹਾਂ ਲੱਗਿਆ। ਮਰਿਅਲ ਵੱਛੇ ਵਰਗਾ ਗਿਆ ਸੀ ਅਤੇ ਸਾਨ੍ਹ ਦੀ ਤਰ੍ਹਾਂ ਪਲਕੇ ਆਇਆਂ। ... ਖੈਰ ਪਿੰਡ 'ਚ ਰਿਹਾ ਤਾਂ ਦੋ ਮਹੀਨਿਆਂ ਵਿੱਚ ਸਾਰੀ ਚਰਬੀ ਢਲ ਜਾਊਗੀ। ਇਥੇ ਕਿਸੇ ਨੂੰ ਹਰਾਮ ਦੀ ਰੋਟੀ ਨਹੀਂ ਮਿਲ਼ਦੀ।"

"ਜੇ ਇਥੇ ਸਾਰੇ ਹਲਾਲ ਦੀ ਰੋਟੀ ਖਾਂਦੇ ਆ ਤਾਂ ਮੈਂ ਵੀ ਉਹ ਹੀ ਖਾਊਂਗਾ।" ਕਾਲ਼ੀ ਨੇ ਏਨਾ ਕਿਹਾ ਅਤੇ ਚੁੱਪਚਾਪ ਬੈਠਾ ਰਿਹਾ।

ਮੰਗੂ ਥੋੜ੍ਹੀ ਦੇਰ ਤੱਕ ਖਾਮੋਸ਼ੀ ਨਾਲ ਕਮਰੇ ਵਿੱਚ ਏਧਰ-ਉਧਰ ਦੇਖਦਾ ਰਿਹਾ। ਜਦੋਂ ਉਹਦੀ ਨਜ਼ਰ ਚਾਹ ਦੇ ਖਾਲੀ ਗਿਲਾਸ 'ਤੇ ਪਈ ਤਾਂ ਉਹ ਜੀਤੂ ਵਲ ਇਵੇਂ ਦੇਖਣ ਲੱਗਾ, ਜਿਵੇਂ ਉਸ ਦਾ ਘੋਰ ਪਾਪ ਫੜ ਲਿਆ ਹੋਵ। ਉਹ ਅੱਖਾਂ ਨਚਾਉਂਦਾ ਹੋਇਆ ਧਮਕੀ ਭਰੇ ਲਹਿਜੇ ਵਿੱਚ ਬੋਲਿਆ:

"ਐਸ਼ ਕਰ ਰਿਹਾਂ ਅੱਜਕੱਲ੍ਹ ਚਾਹ ਪੀਂਦਾ। ਦੁੱਧ ਉਹ ਰੰਡੀ ਦੇ ਗਈ ਹੋਣੀ ਆਂ। ਮੈਂ ਵੀ ਸੋਚਦਾ ਸੀ ਕਿ ਮੰਹਿ ਦੋ ਵੱਟੀਆਂ ਦੁੱਧ ਦਿੰਦੀ ਆ, ਪਰ ਕਾੜ੍ਹਨਾ ਫਿਰ ਵੀ ਖਾਲੀ ਹੀ ਰਹਿੰਦਾ। ਹੁਣੇਂ ਜਾ ਕੇ ਹੀ ਉਹਦੀ ਖਬਰ ਲੈਂਦਾਂ।" ਮੰਗੂ ਨੇ ਘੂਰ ਕੇ ਸਾਰਿਆਂ ਵੱਲ ਦੇਖਿਆ ਅਤੇ ਲਾਠੀ ਪਟਕਾਉਂਦਾ ਹੋਇਆ ਬਾਹਰ ਨਿਕਲ ਗਿਆ।

ਉਹਦੇ ਜਾਣ ਤੋਂ ਬਾਅਦ ਕੁਝ ਸਮਾਂ ਸਾਰੇ ਜਣੇ ਚੁੱਪ ਬੈਠੇ ਰਹੇ। ਕਾਲ਼ੀ ਨੇ ਜੀਤੂ ਵੱਲ ਦੇਖਿਆ ਅਤੇ ਸੋਚ ਵਿੱਚ ਡੁੱਬਿਆ ਹੋਇਆ ਬੋਲਿਆ:

"ਮੰਗੂ ਤਾਂ ਬਹੁਤ ਅੱਗੇ ਨਿਕਲ ਚੁੱਕਿਆ।"

ਜੀਤੂ ਨੇ ਬਹੁਤ ਕਮਜ਼ੋਰ ਅਵਾਜ਼ ਵਿੱਚ ਜੁਆਬ ਦਿੱਤਾ:

"ਆਪ ਸਾਰਾ ਦਿਨ ਚੌਧਰੀ ਦੀ ਦਹਿਲੀਜ ਚੱਟਦਾ ਰਹਿੰਦਾ ਅਤੇ ਇਥੇ ਸਾਰਿਆਂ 'ਤੇ ਰੋਬ ਪਾਉਂਦਾ ਆ। ਸਾਰੇ ਮੁਹੱਲੇ ਨੂੰ ਗਾਲ੍ਹਾਂ ਕੱਢਦਾ। ਨ ਬੜੇ ਦੀ ਸ਼ਰਮ, ਨ ਛੋਟੇ ਦਾ ਲਿਹਾਜ਼। ਪ੍ਰੀਤੋ ਦੀ ਲੱਛੋ ਨੂੰ ਦਿਨ ਦਿਹਾੜੇ ਗਲੀ ਵਿੱਚ ਘੇਰ ਲੈਂਦਾ।"

ਇਹ ਸੁਣ ਕੇ ਤਾਈ ਨਿਹਾਲੀ ਜੀਤੂ ਦੇ ਸਾਹਮਣੇ ਹੱਥ ਜੋੜਦੀ ਹੋਈ ਬੋਲੀ:

"ਪੁੱਤਰਾ, ਤੂੰ ਚੁੱਪ ਰਹਿ। ਮੰਗੂ ਜਾਣੇ, ਲੱਛੋ ਦੇ ਮਾਪੇ ਜਾਣਨ। ... ਤੈਂ ਕੀ ਲੈਣਾ ... ਤੇਰੇ ਨੱਕ ਵਿੱਚੋਂ ਤਾਂ ਅਜੇ ਤੱਕ ਸਵੇਰ ਦੀ ਕੁੱਟ ਕਾਰਨ ਖ਼ੂਨ ਵਗ ਰਿਹਾ।"

ਕੁਛ ਸਮੇਂ ਬਾਅਦ ਕਾਲ਼ੀ ਉੱਠ ਕੇ ਗਲੀ ਵਿੱਚ ਆ ਗਿਆ। ਜਦੋਂ ਉਹ ਮੰਗੂ ਦੇ ਘਰ ਸਾਹਮਣੇ ਪਹੁੰਚਿਆ ਤਾਂ ਅੰਦਰੋਂ ਗਿਆਨੋ ਦੀਆਂ ਚੀਕਾਂ ਅਤੇ ਮੰਗੂ ਦੀਆਂ ਗਾਲ੍ਹਾਂ ਦੀਆਂ ਮਿਲ਼ੀਆਂ-ਜੁਲ਼ੀਆਂ ਅਵਾਜ਼ਾਂ ਆ ਰਹੀਆਂ ਸਨ। ਕਾਲ਼ੀ ਕੁਝ ਪਲਾਂ ਲਈ ਦਰਵਾਜ਼ੇ ਦੇ ਸਾਹਮਣੇ ਰੁੱਕ ਗਿਆ ਪਰ ਚੀਕਾਂ ਅਤੇ ਗਾਲ੍ਹਾਂ ਸੁਣ ਕੇ ਉਹਦਾ ਮਨ ਕੰਬਣ ਲੱਗਾ ਅਤੇ ਉਹ ਉਹਨਾਂ ਤੋਂ ਪਿੱਛਾ ਛੁਡਵਾਉਣ ਲਈ ਤੇਜ਼-ਤੇਜ਼ ਕਦਮ ਚੁੱਕਦਾ ਹੋਇਆ ਆਪਣੇ ਘਰ ਆ ਗਿਆ।

## 5

ਕਾਲ਼ੀ ਜਦੋਂ ਵੀ ਕੋਠੜੀ ਵਿੱਚ ਲੰਮਾ ਪੈਂਦਾ ਤਾਂ ਉਹਨੂੰ ਇਹ ਹੀ ਡਰ ਲੱਗਾ ਰਹਿੰਦਾ ਕਿ ਛੱਤ ਉਸ ਦੇ ਉੱਪਰ ਆ ਡਿਗੂਗੀ। ਕੰਧਾਂ ਉਹਨੂੰ ਆਪਣੇ ਮਲਬੇ ਦੇ ਹੇਠਾਂ ਦੱਬ ਲੈਣਗੀਆਂ। ਛੱਤ ਥਾਂ ਥਾਂ ਹੇਠਾਂ ਵੱਲ ਝੁਕੀ ਹੋਈ ਸੀ ਅਤੇ ਮੈਲ਼ੇ-ਮੈਲ਼ੇ ਜਾਲੇ ਲਟਕ ਰਹੇ ਸਨ। ਸਰਕੰਡਿਆਂ ਤੋਂ ਮਿੱਟੀ ਡਿਗਦੀ ਰਹਿੰਦੀ ਸੀ। ਸ਼ਤੀਰਾਂ ਨੂੰ ਘੁਣ ਨੇ ਖਾ ਲਿਆ ਸੀ ਅਤੇ ਸਰਕੰਡਿਆਂ ਤੋਂ ਉੱਪਰ ਮਿੱਟੀ ਨੂੰ ਚੂਹਿਆਂ ਨੇ ਖੋਖਲਾ ਕਰ ਕੇ ਆਪਣੇ ਘਰ ਬਣਾ ਲਏ ਸਨ। ਛੱਤ ਨੂੰ ਖੜਾ ਰੱਖਣ ਲਈ ਕਈ ਥੰਮੀਆਂ ਦਾ ਸਹਾਰਾ ਦਿੱਤਾ ਹੋਇਆ ਸੀ। ਫਰਸ਼ ਸਿੱਲ੍ਹਾ ਸੀ

ਅਤੇ ਕੋਠੜੀ ਵਿੱਚ ਹਰ ਵੇਲੇ ਅੰਨੀ ਅੱਖ ਵਰਗਾ ਹਨ੍ਹੇਰਾ ਛਾਇਆ ਰਹਿੰਦਾ ਸੀ। ਕੰਧਾਂ ਕੁੱਬੀਆਂ ਹੋ ਗਈਆਂ ਸਨ ਅਤੇ ਕਿਸੇ ਵੀ ਵਕਤ ਛੱਤ ਸਮੇਤ ਧੜੱਮ ਹੇਠਾਂ ਡਿਗ ਸਕਦੀਆਂ ਸਨ।

ਕਾਲ਼ੀ ਨੇ ਕੋਠੇ ਦੇ ਅੰਦਰ ਧਿਆਨ ਨਾਲ ਚਾਰੇ ਪਾਸੇ ਦੇਖਿਆ ਅਤੇ ਫਿਰ ਉੱਠ ਕੇ ਛੱਤ 'ਤੇ ਚਲਾ ਗਿਆ। ਛੱਤ ਵੀ ਬੋਦੀ ਹੋ ਚੁੱਕੀ ਸੀ ਅਤੇ ਲੇਪ ਨਾ ਹੋਣ ਕਾਰਨ ਉਸ ਉੱਪਰ ਰੇਤ ਜਿਹੀ ਵਿਛੀ ਹੋਈ ਸੀ। ਉਹ ਪੌੜੀ ਦੇ ਅਖੀਰਲੇ ਡੰਡੇ 'ਤੇ ਖੜ੍ਹਾ ਚੌਧਰੀਆਂ ਅਤੇ ਮਹਾਜਨਾਂ ਦੇ ਮਕਾਨਾਂ ਅਤੇ ਪੱਕੇ ਚੁਬਾਰਿਆਂ ਨੂੰ ਦੇਖਣ ਲੱਗਾ। ਚਮ੍ਹਾਰਲੀ ਦੇ ਕੱਚੇ ਕੋਠਿਆਂ ਦੇ ਮੁਕਾਬਲੇ ਉਹ ਚੁਬਾਰੇ ਅਤੇ ਪੱਕੇ ਮਕਾਨ ਬਹੁਤ ਹੀ ਚੰਗੇ ਲੱਗ ਰਹੇ ਸਨ। ਉਹ ਬਹੁਤ ਦੇਰ ਤੱਕ ਉਹਨਾਂ ਵੱਲ ਦੇਖਦਾ ਰਿਹਾ ਅਤੇ ਸੋਚਣ ਲੱਗਾ ਕਿ ਉਹ ਵੀ ਆਪਣੇ ਕੋਠੇ ਨੂੰ ਢਾਹ ਕੇ ਪੱਕਾ ਮਕਾਨ ਬਣਾਊਗਾ। ਉਸ ਉੱਪਰ ਇਕ ਚੁਬਾਰਾ ਵੀ ਪਾਊਗਾ। ਇਹ ਖਿਆਲ ਉਸ ਦੇ ਦਿਮਾਗ ਵਿੱਚ ਏਨੀ ਛੇਤੀਂ ਮਜ਼ਬੂਤ ਹੋ ਗਿਆ ਕਿ ਉਹ ਇਸ ਨੂੰ ਜਲਦੀ ਤੋਂ ਜਲਦੀ ਪੂਰਾ ਹੋਇਆ ਦੇਖਣ ਲਈ ਬੇਕਰਾਰ ਹੋ ਗਿਆ। ਉਹਨੇ ਦਿਮਾਗ ਵਿੱਚ ਮਕਾਨ ਦਾ ਨਕਸ਼ਾ ਵੀ ਬਣਾ ਲਿਆ ਅਤੇ ਹੇਠਾਂ ਉਤਰਦਾ ਹੋਇਆ ਚਾਚੀ ਨੂੰ ਬਹੁਤ ਉੱਚੀ ਅਵਾਜ਼ ਵਿੱਚ ਅਵਾਜ਼ਾਂ ਦੇਣ ਲੱਗਾ। ਜਦੋਂ ਚਾਚੀ ਨੇ ਕੋਈ ਜੁਆਬ ਨਾ ਦਿੱਤਾ ਤਾਂ ਉਹ ਅਵਾਜ਼ਾਂ ਮਾਰਦਾ ਗਲੀ ਵਿੱਚ ਆ ਗਿਆ ਅਤੇ ਪ੍ਰੀਤੋ ਦੇ ਘਰੋਂ ਚਾਚੀ ਨੂੰ ਸੱਦ ਕੇ ਅੰਦਰ ਲੈ ਆਇਆ। ਕਾਲ਼ੀ ਚਾਚੀ ਨੂੰ ਮੰਜੇ 'ਤੇ ਬਿਠਾ ਖੁਦ ਉਸ ਦੇ ਪੈਰਾਂ ਵਿੱਚ ਬੈਠਦਾ ਹੋਇਆ ਬੋਲਿਆ:

"ਚਾਚੀ, ਮੈਂ ਇਕ ਗੱਲ ਸੋਚੀ ਆ।"

"ਕੀ ?" ਚਾਚੀ ਨੇ ਇਸ ਖਿਆਲ ਨਾਲ ਖੁਸ਼ ਹੋ ਕੇ ਕਿਹਾ ਕਿ ਸ਼ਾਇਦ ਕਾਲੀ ਆਪਣੇ ਵਿਆਹ ਬਾਰੇ ਗੱਲ ਕਰਨੀ ਚਾਹੁੰਦਾ।

"ਚਾਚੀ, ਮੈਂ ਸੋਚ ਰਿਹਾਂ ਕਿ ਕੋਠੇ ਨੂੰ ਢਾਹ ਕੇ ਪੱਕਾ ਮਕਾਨ ਬਣਾ ਲਵਾਂ। ਇਹ ਮਕਾਨ ਆਪਣੀ ਉਮਰ ਬਿਤਾ ਚੁੱਕਿਆ।" ਕਾਲ਼ੀ ਨੇ ਟੁੱਟੇ ਹੋਏ ਦਰਵਾਜ਼ਿਆਂ, ਬੋਦੀਆਂ ਕੰਧਾਂ ਅਤੇ ਝੁਕੀ ਹੋਈ ਛੱਤ ਵੱਲ ਇਸ਼ਾਰਾ ਕਰਦਿਆਂ ਹੋਇਆਂ ਕਿਹਾ।

ਉਹਦੀ ਆਵਾਜ਼ ਸੁਣ ਕੇ ਚਾਚੀ ਨੇ ਹੱਥ ਵਿੱਚੋਂ ਅਟੇਰਨ ਰੱਖ ਦਿੱਤਾ ਅਤੇ ਅੱਖਾਂ 'ਚੋਂ ਪਾਣੀ ਪੂੰਝਦੀ ਹੋਈ ਬੋਲੀ:

"ਪੁੱਤ ਤੇਰਾ ਬਾਪ ਦਾਦੇ ਇਸ ਹੀ ਮਕਾਨ ਵਿੱਚ ਰਹੇ। ਇੱਥੇ ਹੀ ਪੈਦਾ ਹੋਏ ਅਤੇ ਉਹਨਾਂ ਇੱਥੇ ਹੀ ਆਪਣੇ ਸਵਾਸ ਪੂਰੇ ਕੀਤੇ। ਉਹਨਾਂ ਦੇ ਸਮਿਆਂ ਵਿੱਚ ਵੀ ਕੁਝ ਨਾ ਕੁਝ ਟੁੱਟਦਾ ਰਹਿੰਦਾ ਸੀ। ਕੰਧ ਡਿਗੀ ਤਾਂ ਨਵੀਂ ਬਣਾ ਦਿੱਤੀ। ਸ਼ਤੀਰ ਟੁੱਟਿਆ ਤਾਂ ਉਹਨੂੰ ਥੰਮੀ ਦਾ ਸਹਾਰਾ ਦੇ ਦਿੱਤਾ। ਛੱਤ ਤੋਂ ਮਿੱਟੀ ਡਿਗਣ ਲੱਗੀ ਤਾਂ ਸਰਕੰਡੇ ਬਦਲ ਦਿੱਤੇ ਅਤੇ ਪਾਣੀ ਚੋਣ ਲੱਗਾ ਤਾਂ ਉੱਪਰ ਮਿੱਟੀ ਪਾ ਦਿੱਤੀ। ... ਇਹ ਦਰਵਾਜ਼ਾ ਵੀ ਤੇਰੇ ਚਾਚੇ ਨੇ ਲਾਇਆ ਸੀ ਨਹੀਂ ਪਹਿਲਾਂ ਤਾਂ ਸਰਕੰਡਿਆਂ ਦੀ ਖਿੜਕੀ ਹੀ ਹੁੰਦੀ ਸੀ ... ਤੂੰ ਚਾਰ ਪੈਸੇ ਕਮਾ ਕੇ ਲਿਆਇਆਂ ਤਾਂ ਉਹਨਾਂ ਨੂੰ ਸੰਭਾਲ ਕੇ ਰੱਖ ... ਕੱਲ੍ਹ ਨੂੰ ਤੇਰੇ ਵਿਆਹ ਹੋਊਗਾ ਤਾਂ ਕੰਮ ਆਉਣਗੇ। ਤੂੰ ਮੈਨੂੰ ਛੱਪੜ ਤੋਂ ਮਿੱਟੀ ਲਿਆ ਦੇ ਮੈਂ ਸਾਰੇ ਮਕਾਨ ਨੂੰ ਲੇਪ ਕਰ ਦਊਂਗੀ।"

"ਨਹੀਂ ਚਾਚੀ ਮੈਂ ਨਵਾਂ ਮਕਾਨ ਬਣਾਊਂਗਾ। ਪੈਸੇ ਖਰਚ ਹੋ ਗਏ ਤਾਂ ਕੀ ਹੋਇਆ, ਹੋਰ ਕਮਾ ਲਊਂਗਾ।" ਕਾਲ਼ੀ ਚਾਚੀ ਦੇ ਗੋਡੇ ਫੜ ਕੇ ਬੋਲਿਆ, "ਚਾਚੀ, ਜਦੋਂ ਤੂੰ ਐਨਕ ਲਾ ਕੇ ਪੱਕੇ ਵਿਹੜੇ 'ਚ ਚਰਖਾ ਕੱਤੂੰਗੀ, ਤਾਂ ਚੌਧਰਾਣੀਆਂ ਵੀ ਤੇਰੇ ਨਾਲ ਈਰਖਾ ਕਰਨਗੀਆਂ।" ਕਾਲ਼ੀ ਦੀਆਂ ਗੱਲਾਂ 'ਤੇ ਚਾਚੀ ਖੁਸ਼ ਸੀ ਅਤੇ ਨਾਲ ਹੀ ਹੈਰਾਨ ਵੀ। ਉਹ ਸੋਚ ਰਹੀ ਸੀ ਕਿ ਅੱਜ ਇਸ ਛੋਕਰੇ ਨੂੰ ਕੀ ਹੋ ਗਿਆ। ਇਹ ਅਣਹੋਣੀਆਂ ਗੱਲਾਂ ਕਿਉਂ ਕਰਨ ਲੱਗਿਆ। ਭਲਾ ਅੱਜ ਤੱਕ ਇਸ ਮੁਹੱਲੇ ਵਿੱਚ ਕਿਸੇ ਨੇ ਮਕਾਨ ਨੂੰ ਪੱਕੀਆਂ ਇੱਟਾਂ ਲਾਈਆਂ। ਚਾਚੀ ਨੇ ਮਨ-ਹੀ-ਮਨ ਵਿੱਚ ਮੰਨਤ ਮੰਗੀ ਕਿ ਕਾਲ਼ੀ ਏਦਾਂ ਦੀਆਂ ਗੱਲਾਂ ਕਰਨੀਆਂ ਛੱਡ ਦੇਵੇ। ਜਦੋਂ ਕਾਲੀ ਨੇ ਚਾਚੀ ਦੀ ਇਜਾਜ਼ਤ ਲਈ ਜ਼ੋਰ ਪਾਇਆ ਤਾਂ ਉਹ ਅਟੇਰਨ ਚੁੱਕਦੀ ਹੋਈ ਬੋਲੀ:

"ਕਾਕਾ, ਮੈਂ ਕੀ ਦੱਸਾਂ। ਤੂੰ ਜੋ ਠੀਕ ਸਮਝਦਾਂ ਉਹ ਕਰ। ਤੇਰੀ ਅਕਲ ਮੇਰੀ ਅਕਲ ਤੋਂ ਵੱਡੀ ਆ।"

ਕਾਲ਼ੀ ਨੇ ਚਾਚੀ ਨੂੰ ਬਾਹਾਂ ਵਿੱਚ ਚੁੱਕ ਲਿਆ ਅਤੇ ਉਹਨੂੰ ਦੋ ਤਿੰਨ ਘੁੰਮਾਟਣੀਆਂ ਦੇ ਦਿੱਤੀਆਂ। ਚਾਚੀ ਕਰਾਹੁੰਦੀ ਹੋਈ ਬੋਲੀ:

"ਹਟ ਕਾਕਾ, ਮੇਰੀ ਤਾਂ ਜਾਨ ਨਿਕਲ ਗਈ। ਜੋੜ-ਜੋੜ ਹਿੱਲ ਗਿਆ। ਮੇਰੇ ਸਰੀਰ ਵਿੱਚ ਹੁਣ ਤਾਕਤ ਨਹੀਂ ਰਹੀ।"

ਕਾਲ਼ੀ ਨੇ ਚਾਚੀ ਨੂੰ ਮੰਜੇ 'ਤੇ ਬਿਠਾ ਦਿੱਤਾ ਅਤੇ ਆਪ ਜੁੱਤੀ ਪਾ ਕੇ ਝੂਮਦਾ ਹੋਇਆ ਦੁਕਾਨਾਂ ਵੱਲ ਚਲਾ ਗਿਆ ਤਾਂ ਕਿ ਮਕਾਨ ਬਾਰੇ ਛੱਜੂ ਸ਼ਾਹ ਨਾਲ ਸਲਾਹ ਕਰ ਸਕੇ। ਨਵੇਂ ਮਕਾਨ ਦਾ ਨਕਸ਼ਾ ਉਹਦੇ ਦਿਮਾਗ ਵਿੱਚ ਵੱਖ ਵੱਖ ਸ਼ਕਲਾਂ ਵਿੱਚ ਉੱਭਰ ਰਿਹਾ ਸੀ ਅਤੇ ਉਹ ਮਹਾਜਨਾਂ ਦੀ ਗਲੀ ਵਿੱਚ ਜਾਂਦਾ ਹੋਇਆ ਹਰੇਕ ਮਕਾਨ ਨੂੰ ਧਿਆਨ ਨਾਲ ਦੇਖ ਰਿਹਾ ਸੀ।

ਕਾਲ਼ੀ ਛੱਜੂ ਸ਼ਾਹ ਦੀ ਦੁਕਾਨ 'ਤੇ ਪਹੁੰਚਿਆ ਤਾਂ ਉੱਥੇ ਕਾਫੀ ਭੀੜ ਸੀ। ਸ਼ਾਹ ਸੌਦਾ ਦੇਣ ਵਿੱਚ ਰੁਝਿਆ ਹੋਇਆ ਸੀ। ਉਹ ਦਰਵਾਜ਼ੇ ਦੇ ਨਾਲ ਖੜ੍ਹਾ ਹੋ ਗਿਆ ਤਾਂ ਕਿ ਛੱਜੂ ਸ਼ਾਹ ਦੀ ਨਿਗ੍ਹਾ ਉਸ ਤੱਕ ਪਹੁੰਚੇ ਤਾਂ ਉਹ ਉਹਨੂੰ ਬੰਦਗੀ ਕਰੇ। ਕਾਲ਼ੀ ਉਹਨੂੰ ਕੰਮ ਕਰਦੇ ਨੂੰ ਦਿਲਚਸਪੀ ਨਾਲ ਦੇਖਣ ਲੱਗਾ। ਦੁਕਾਨ 'ਤੇ ਗਾਹਕਾਂ ਦੀ ਭੀੜ ਵੱਧ ਰਹੀ ਸੀ। ਪਰ ਛੱਜੂ ਸ਼ਾਹ ਦੀ ਹਰ ਇਕ 'ਤੇ ਨਿਗ੍ਹਾ ਸੀ। ਕੀ ਮਜਾਲ ਆ ਕੋਈ ਸੌਦਾ ਲਏ ਬਿਨਾਂ ਵਾਪਸ ਚਲਾ ਜਾਵੇ। ਛੱਜੂ ਸ਼ਾਹ ਨੂੰ ਬਹੁਤ ਜ਼ਿਆਦਾ ਰੁਝਿਆ ਦੇਖ ਕੇ ਕਾਲ਼ੀ ਨਿਰਾਸ਼ ਹੋ ਗਿਆ ਅਤੇ ਵਾਪਸ ਜਾਣ ਲਈ ਦਰਵਾਜ਼ੇ ਤੋਂ ਹੱਟ ਗਿਆ। ਛੱਜੂ ਸ਼ਾਹ ਦੀ ਨਿਗ੍ਹਾ ਉਹਦੇ ਵੱਲ ਵੀ ਸੀ। ਉਹ ਝੱਟ ਬੋਲ ਪਿਆ:

"ਕਿੱਥੇ ਚੱਲਿਆਂ ਬਾਬੂ ਕਾਲ਼ੀ ਦਾਸ, ਬੋਰੀ 'ਤੇ ਬੈਠੋ, ਮੈਂ ਸਾਰਿਆਂ ਨੂੰ ਸੌਦਾ ਤੋਲ ਦੇਵਾਂ, ਫਿਰ ਬੈਠ ਕੇ ਆਰਾਮ ਨਾਲ ਗੱਲਾਂ ਕਰਾਂਗੇ।"

ਕਾਲ਼ੀ ਥੜ੍ਹੇ 'ਤੇ ਇਕ ਪਾਸੇ ਵਿਛੀ ਹੋਈ ਪਾਟੀ-ਜਿਹੀ ਬੋਰੀ 'ਤੇ ਬੈਠ ਗਿਆ। ਥੜ੍ਹੇ ਦੇ ਦੂਜੇ ਪਾਸੇ ਵੜੇਵਿਆਂ ਅਤੇ ਖਲ਼ ਦੀਆਂ ਖੁੱਲ੍ਹੀਆਂ ਬੋਰੀਆਂ ਪਈਆਂ ਸਨ ਅਤੇ

ਨਾਲ ਵੱਡੀ ਤੱਕੜੀ ਅਤੇ ਵੱਟੇ ਪਏ ਸਨ। ਥੜੇ ਦੇ ਪਿਛਲੇ ਪਾਸੇ ਦਾਲਾਨ ਸੀ ਜਿਹਦੇ ਇਕ ਕੋਨੇ ਵਿੱਚ ਬਜਾਜੀ ਦੀ ਅਲਮਾਰੀ ਸੀ। ਉਸ ਦੇ ਸਾਹਮਣੇ ਇਕ ਬਹੁਤ ਮੈਲ਼ੀ ਚਾਦਰ ਵਿਛੀ ਹੋਈ ਸੀ। ਅਲਮਾਰੀ ਦੇ ਨਾਲ ਲੱਕੜੀ ਦੀ ਸੰਦੂਕੜੀ ਅਤੇ ਉਹਦੇ ਨਾਲ ਲੋਹੇ ਦਾ ਗੱਜ਼ ਪਿਆ ਸੀ। ਦੂਸਰੇ ਖੂੰਜੇ ਵਿੱਚ ਕਈ ਛੋਟੀਆਂ-ਵੱਡੀਆਂ ਬੋਰੀਆਂ ਸਨ। ਉਹਨਾਂ ਦੇ ਪਿੱਛੇ ਟੀਨ ਦੇ ਛੋਟੇ-ਵੱਡੇ ਡੱਬਿਆਂ ਦੀ ਲੱਕ ਤੱਕ ਉੱਚੀ ਲਾਇਨ ਸੀ। ਦਲਾਨ ਦੇ ਪਿੱਛੇ ਇਕ ਲੰਬੀ ਅਤੇ ਡੂੰਘੀ ਕੋਠੜੀ ਸੀ, ਜਿਸ ਦੇ ਅੰਦਰ ਘੁੱਪ ਹਨ੍ਹੇਰਾ ਸੀ। ਸ਼ਾਹ ਜਦੋਂ ਕੋਠੜੀ ਵਿੱਚ ਜਾਂਦਾ ਤਾਂ ਏਦਾਂ ਲੱਗਦਾ ਜਿਵੇਂ ਕਿਸੇ ਗੁਫਾ ਵਿੱਚ ਚਲਾ ਗਿਆ ਹੋਵੇ। ਕਾਲ਼ੀ ਉਸ ਨੂੰ ਦੇਖਦਾ ਹੋਇਆ ਸੋਚਣ ਲੱਗਾ ਕਿ ਸੁਭਾਅ ਤੋਂ ਇਹ ਆਦਮੀ ਦੇਵਤਾ ਹੈ। ਕੀ ਬੱਚਾ, ਕੀ ਬੁੱਢਾ, ਕੀ ਚੌਧਰੀ, ਕੀ ਚਮਾਰ ਸਾਰਿਆਂ ਦੇ ਨਾਲ ਜੀ ਕਹਿ ਕੇ ਗੱਲ ਕਰਦਾ ਅਤੇ ਫਿਰ ਕੰਮ ਵਿੱਚ ਏਨਾ ਚੁਸਤ ਆ ਜਿਵੇਂ ਇਹਦੇ ਚਾਰ ਹੱਥ ਹੋਣ।

ਸ਼ਾਹ ਆਪਣੀ ਬਾਂਹ ਨਾਲ ਚਿਹਰੇ ਦਾ ਪਸੀਨਾ ਪੂੰਝਦਾ ਹੋਇਆ ਥੜੇ 'ਤੇ ਆਇਆ ਅਤੇ ਪਲ ਝਪਕਦੇ ਵਿੱਚ ਉਹਨੇ ਵੜੇਵਿਆਂ ਦੀਆਂ ਕਈ ਧੜੀਆਂ ਤੋਲ ਦਿੱਤੀਆਂ। ਉਹ ਕਾਲ਼ੀ ਵੱਲ ਦੇਖ ਕੇ ਮੁਸਕਰਾਇਆ ਅਤੇ ਅੰਦਰ ਜਾ ਕੇ ਉਹਦੀ ਵੱਲ ਲੈਂਪ ਦੀ ਸਿਗਰਟ ਅਤੇ ਮਾਚਸ ਸੁੱਟਦਾ ਬੋਲਿਆ:

"ਕਾਲ਼ੀ ਦਾਸ ਤੂੰ ਸਿਗਰਟ ਪੀ। ਏਨੀ ਦੇਰ ਵਿੱਚ ਮੈਂ ਇਹਨਾਂ ਦਾ ਹਿਸਾਬ ਕਰ ਦਿਆਂ। ਫਿਰ ਬੇਫਿਕਰ ਹੋ ਕੇ ਗੱਲ ਕਰਾਂਗੇ।"

ਕਾਲ਼ੀ ਸਿਗਰਟ ਪੀਂਦਾ ਹੋਇਆ ਮਨ-ਹੀ-ਮਨ ਵਿੱਚ ਛੱਜੂ ਸ਼ਾਹ ਦਾ ਚੌਧਰੀ ਹਰਨਾਮ ਸਿੰਘ ਨਾਲ ਮੁਕਾਬਲਾ ਕਰਨ ਲੱਗਾ। ਇਕ ਗਿੱਲੀ ਮਿੱਟੀ ਵਾਂਗ ਨਰਮ ਅਤੇ ਦੂਜਾ ਸੁੱਕੀ ਮਿੱਟੀ ਵਾਂਗ ਸਖਤ। ਕਾਲ਼ੀ ਨੇ ਜ਼ੋਰ ਨਾਲ ਸਿਗਰਟ ਦਾ ਕਸ਼ ਖਿੱਚਿਆ ਅਤੇ ਆਪਣੇ ਆਪ ਨਾਲ ਬੁਦਬੁਦਾਇਆ ਕਿ ਸ਼ਾਹ ਵਰਗੇ ਆਦਮੀ ਲਈ ਜਾਨ ਵੀ ਚਲੀ ਜਾਵੇ ਤਾਂ ਕੋਈ ਹਰਜ ਨਹੀਂ।

ਥੋੜੀ ਦੇਰ ਬਾਅਦ ਸਭ ਗਾਹਕਾਂ ਨੂੰ ਨਿਪਟਾ ਕੇ ਛੱਜੂ ਸ਼ਾਹ ਆਪਣਾ ਹੁੱਕਾ ਚੁੱਕ ਕੇ ਕਾਲ਼ੀ ਤੋਂ ਜ਼ਰਾ ਪਰ੍ਹੇ ਹੱਟ ਕੇ ਥੜੇ 'ਤੇ ਆ ਬੈਠਿਆ। ਉਹਨੇ ਦੋ-ਚਾਰ ਵਾਰ ਹੁੱਕਾ ਗੁੜਗੁੜਾਇਆ ਅਤੇ ਖੰਘਦਾ ਹੋਇਆ ਬੋਲਿਆ:

"ਕਾਲ਼ੀ ਦਾਸ, ਦੇਰ ਹੋ ਗਈ। ਕੀ ਕਰਾਂ, ਦੁਕਾਨਦਾਰੀ ਪੇਸ਼ਾ ਹੀ ਏਦਾਂ ਦਾ। ਲਾਲਚ ਰਹਿੰਦਾ ਕਿ ਗਾਹਕ ਆਇਆ, ਜੇ ਚਾਰ ਪੈਸਿਆਂ ਦਾ ਸੌਦਾ ਲੈ ਜਾਊਗਾ ਤਾਂ ਕੁਛ ਬੱਚਤ ਹੋ ਜਾਊਗੀ। ਦੁਕਾਨਦਾਰੀ ਨਾਂ ਹੀ ਆਈ ਚਲਾਈ ਦਾ।"

ਛੱਜੂ ਸ਼ਾਹ ਨੇ ਆਪਣੀ ਟਿੰਡ 'ਤੇ ਕਈ ਵਾਰ ਹੱਥ ਫੇਰਿਆ ਅਤੇ ਹੁੱਕੇ ਦੇ ਦੋ ਚਾਰ ਲੰਮੇ ਕੱਸ਼ ਖਿੱਚ ਕੇ ਨੜੀ ਇਕਦਮ ਪਰੇ ਕਰ ਦਿੱਤੀ ਜਿਵੇਂ ਉਹਨੂੰ ਅਚਾਨਕ ਕੁਛ ਯਾਦ ਆ ਗਿਆ ਹੋਵੇ। ਉਹ ਕਾਲ਼ੀ ਵਲ ਝੁਕਦਾ ਹੋਇਆ ਬੋਲਿਆ:

"ਉਸ ਦਿਨ ਚੌਧਰੀ ਹਰਨਾਮ ਸਿੰਘ ਨੇ ਜੀਤੂ ਨੂੰ ਨਹੱਕ ਕੁੱਟਿਆ। ਉਹ ਵਿਚਾਰਾ ਬੇਕਸੂਰ ਸੀ। ਸਵੇਰ ਤੋਂ ਸ਼ਾਮ ਤੱਕ ਮੇਰੇ ਕੰਮ ਵਿੱਚ ਲੱਗਾ ਰਿਹਾ ਸੀ। ਰਾਤ ਨੂੰ ਜਦੋਂ ਮੈਂ ਦੁਕਾਨ

ਬੰਦ ਕੀਤੀ ਤਾਂ ਉਹ ਆਪਣੇ ਘਰ ਗਿਆ ਸੀ।"

"ਮੈਨੂੰ ਤਾਂ ਸਮਝ ਨਹੀਂ ਆਉਂਦੀ ਕਿ ਲੋਕ ਕੁੱਟਣ ਦਾ ਹੌਂਸਲਾ ਕਿਵੇਂ ਕਰ ਲੈਂਦੇ ਆ ਅਤੇ ਕਸੂਰ ਨਾ ਹੁੰਦੇ ਹੋਏ ਲੋਕ ਕੁੱਟ ਖਾ ਕਿਉਂ ਲੈਂਦੇ ਆ।" ਕਾਲ਼ੀ ਇਹ ਕਹਿ ਕੇ ਕੁਛ ਛਣਾਂ ਤੱਕ ਚੁੱਪ ਰਿਹਾ ਅਤੇ ਫਿਰ ਛੱਜੂ ਸ਼ਾਹ ਵੱਲ ਦੇਖਦਾ ਹੋਇਆ ਬੋਲਿਆ, "ਸ਼ਾਹ ਜੀ ਇਸ ਵਿੱਚ ਚੌਧਰੀ ਦਾ ਏਨਾ ਦੋਸ਼ ਨਹੀਂ, ਜਿੰਨਾ ਮੰਗੂ ਦਾ ਆ। ਉਹ ਚੌਧਰੀ ਦੇ ਕੰਨ ਭਰਦਾ ਰਹਿੰਦਾ। ਮੈਂ ਛੇ ਸਾਲ ਬਾਅਦ ਪਿੰਡ ਆਇਆਂ। ਮੇਰਾ ਉਹਦੇ ਨਾਲ ਕੋਈ ਸ਼ਰੀਕਾ ਭਾਈਚਾਰਾ ਨਹੀਂ, ਫਿਰ ਵੀ ਮੇਰੇ ਨਾਲ ਦੁਸ਼ਮਣੀ ਕਰਨ ਲੱਗ ਪਿਆ ਹੈ। ਜਿੱਥੇ ਮਿਲਦਾ ਨਜਾਇਜ਼ ਗੱਲਾਂ ਕਰਦਾ।"

"ਬਾਬੂ ਕਾਲ਼ੀ ਦਾਸ, ਇਸ ਪਿੰਡ ਦਾ ਹਾਲ ਨਾ ਪੁੱਛ। ਚੋਰੀ, ਯਾਰੀ, ਨਿੰਦਾ, ਚੁਗਲੀ ਬਹੁਤ ਵੱਧ ਗਈ ਆ। ਭਲੇਮਾਣਸੀ ਦਾ ਜ਼ਮਾਨਾ ਖਤਮ ਹੋ ਗਿਆ ਅਤੇ ਲੁੱਚਿਆਂ ਦਾ ਰਾਜ ਆ ਗਿਆ।"

ਛੱਜੂ ਸ਼ਾਹ ਨੇ ਖੰਘ-ਖੰਘ ਕੇ ਗਲ਼ ਵਿੱਚ ਫਸੀ ਬਲਗਮ ਕੱਢੀ ਅਤੇ ਗਲੀ ਵਿੱਚ ਥੁੱਕਦਾ ਹੋਇਆ ਬੋਲਿਆ:

"ਛੁੱਟੀ ਕੱਟਣ ਆਇਆਂ ਜਾਂ ਪਿੰਡ ਵਿੱਚ ਹੀ ਰਹਿਣ ਦਾ ਵਿਚਾਰ ਆ।"

"ਇਰਾਦਾ ਤਾਂ ਪਿੰਡ ਵਿੱਚ ਹੀ ਰਹਿਣ ਦਾ ਹੈ, ਅੱਗੇ ਜੋ ਰੱਬ ਨੂੰ ਮਨਜ਼ੂਰ। ਸ਼ਹਿਰਾਂ ਵਿੱਚ ਵੀ ਹਾਲਤ ਜ਼ਿਆਦਾ ਚੰਗੀ ਨਹੀਂ।"

"ਹਾਂ ਸ਼ਹਿਰ ਵਿੱਚ ਗਰੀਬ ਆਦਮੀ ਮਾਰਿਆ ਜਾਂਦਾ। ਪਿੰਡ ਵਿੱਚ ਤਾਂ ਫਿਰ ਵੀ ਪਲ ਜਾਂਦਾ। ਪਿੰਡ ਦੇ ਲੋਕਾਂ ਵਿੱਚ ਅਜੇ ਤੱਕ ਹਮਦਰਦੀ ਹੈ, ਪਰ ਸ਼ਹਿਰ ਵਿੱਚ ਤਾਂ ਆਦਮੀ ਸਾਹਮਣੇ ਤੜਪ-ਤੜਪ ਕੇ ਜਾਨ ਦੇ ਦੇਵੇ, ਕੋਈ ਪਾਣੀ ਤੱਕ ਨਹੀਂ ਪੁੱਛਦਾ।" ਛੱਜੂ ਸ਼ਾਹ ਹੁੱਕਾ ਗੁੜਗੜਾਉਣ ਲੱਗਾ।

ਕਾਲ਼ੀ ਉਹਦੀ ਵੱਲ ਦੇਖਦਾ ਹੋਇਆ ਬੋਲਿਆ, "ਸ਼ਾਹ ਜੀ, ਮੇਰਾ ਕੋਠਾ ਬਹੁਤ ਬੋਦਾ ਹੋ ਗਿਆ ਹੈ। ਪਤਾ ਨਹੀਂ ਕਿਸ ਵੇਲੇ ਬੈਠ ਜਾਵੇ। ਸੋਚ ਰਿਆਂ ਕਿ ਉਹਨੂੰ ਢਾਹ ਕੇ ਪੱਕਾ ਬਣਾ ਦੇਵਾਂ। ਇਸ ਬਾਰੇ ਹੀ ਤੁਹਾਡੇ ਨਾਲ ਸਲਾਹ ਕਰਨ ਆਇਆ ਸੀ।"

ਛੱਜੂ ਸ਼ਾਹ ਦੀਆਂ ਅੱਖਾਂ ਅੱਗਿਉਂ ਕਾਲ਼ੀ ਦਾ ਦਸ ਰੁਪਈਆਂ ਦਾ ਨੋਟ ਇਕ ਵਾਰ ਫਿਰ ਘੁੰਮ ਗਿਆ। ਉਹ ਉੱਠ ਕੇ ਅੰਦਰ ਗਿਆ ਅਤੇ ਉਹਨੇ ਕਾਲ਼ੀ ਵੱਲ ਲੈਂਪ ਦਾ ਇਕ ਹੋਰ ਸਿਗਰਟ ਸੁੱਟਿਆ।

"ਸ਼ਾਹ ਜੀ, ਰਹਿਣ ਦਿਉ। ਮੈਂ ਸਿਗਰਟਾਂ ਘੱਟ ਪੀਂਦਾ। ਇਸ ਤੋਂ ਚੰਗਾ ਤਾਂ ਹੁੱਕਾ।" ਕਾਲੀ ਨੇ ਕਿਹਾ।

"ਗੱਲ ਤਾਂ ਤੇਰੀ ਠੀਕ ਆ। ਮੈਂ ਇਸ ਹੁੱਕੇ ਦੇ ਇਲਾਵਾ ਦੋ ਹੋਰ ਹੁੱਕੇ ਰੱਖੇ ਹੋਏ ਸੀ। ਇਕ ਜੱਟਾਂ ਲਈ ਅਤੇ ਦੂਸਰਾ ਚਮਾਰਾਂ ਲਈ। ਪਰ ਇਸ ਦੁਨੀਆਂ ਵਿੱਚ ਭਾਂਤ ਭਾਂਤ ਦੇ ਲੋਕ ਆ। ਕੁਝ ਦਿਨ ਪਹਿਲਾਂ ਪਾਰੋਂ ਇਕ ਚਮਾਰ ਮੇਰੇ ਲਈ ਸੱਕਰ ਲੈ ਕੇ ਆਇਆ ਸੀ। ਉਹਨੇ ਪੀਣ ਲਈ ਹੁੱਕਾ ਮੰਗਿਆ। ਮੈਂ ਦੇ ਦਿੱਤਾ, ਪਰ ਉਹ ਭਲਾਮਣਸ ਜਾਂਦਾ ਹੋਇਆ ਅੱਖ ਬਚਾ

ਕੇ ਹੁੱਕਾ ਲੈ ਕੇ ਖਿਸਕ ਗਿਆ।"

ਕਾਲ਼ੀ ਦਾ ਸਿਰ ਸ਼ਰਮ ਨਾਲ ਝੁੱਕ ਗਿਆ ਅਤੇ ਉਹ ਕੁਛ ਦੇਰ ਲਈ ਸਿਗਰਟ ਨੂੰ ਉਂਗਲਾਂ ਵਿੱਚ ਫੜੀ ਜ਼ਮੀਨ ਨੂੰ ਘੂਰਦਾ ਰਿਹਾ। ਛੱਜੂ ਸ਼ਾਹ ਨੇ ਗਲ ਸਾਫ ਕਰਕੇ ਇਕ ਵਾਰ ਫਿਰ ਬਲਗਮ ਗਲੀ ਵਿੱਚ ਥੁੱਕ ਦਿੱਤੀ ਅਤੇ ਕਾਲ਼ੀ ਨੂੰ ਕਿਹਾ:

"ਤੂੰ ਮਕਾਨ ਦੀ ਗੱਲ ਕਰ ਰਿਹਾ ਸੀ। ... ਵਾਹ ਬੜਾ ਨੇਕ ਖਿਆਲ ਆ। ਤੇਰੇ ਸਦਕੇ ਚਮ੍ਹਾਰਲੀ ਵਿੱਚ ਵੀ ਇਕ ਪੱਕਾ ਮਕਾਨ ਹੋ ਜਾਊਗਾ। ਤੇਰੀ ਇੱਜ਼ਤ ਵਧੂਗੀ। ਚਾਰ ਪਿੰਡਾਂ ਵਿੱਚ ਨਾਂ ਹੋ ਜਾਊਗਾ ਕਿ ਘੋੜੇਵਾਹੇ ਦੀ ਚਮ੍ਹਾਰਲੀ ਵਿੱਚ ਵੀ ਇਕ ਪੱਕਾ ਮਕਾਨ ਬਣ ਗਿਆ ਹੈ।"

"ਸ਼ਾਹ ਜੀ, ਇਸ ਵੇਲੇ ਮੇਰੇ ਕੋਲ ਤਿੰਨ ਸੌ ਰੁਪਈਆ ਹੈਗਾ। ਜੇ ਤਿੰਨ ਸੌ ਵਿੱਚ ਕੰਮ ਹੋ ਜਾਵੇ ਤਾਂ ਕੱਲ੍ਹ ਨੂੰ ਹੀ ਮਕਾਨ ਸ਼ੁਰੂ ਕਰ ਦੇਵਾਂ। ਕੁਛ ਪੈਸੇ ਮਿਲਣ ਵਾਲੇ ਆ ਪਰ ਅਜੇ ਉਸ ਵਿੱਚ ਕੁਛ ਸਮਾਂ ਲੱਗੂਗਾ।" ਕਾਲੀ ਨੇ ਖ਼ੁਸ਼ ਰਉਂ ਵਿੱਚ ਕਿਹਾ।

"ਤਿੰਨ ਸੌ ਤਾਂ ਘੱਟ ਆ। ਤੇਰਾ ਘਰ ਮੈਂ ਦੇਖਿਆ ਹੋਇਆ। ਤੇਰੇ ਚਾਚੇ ਸਿੱਦੂ ਨਾਲ ਤਾਂ ਮੇਰਾ ਲੈਣ-ਦੇਣ ਸੀ। ਉਹਨੇ ਵੀ ਇਕ ਵਾਰ ਮਕਾਨ ਪੱਕਾ ਕਰਨ ਦਾ ਇਰਾਦਾ ਕੀਤਾ ਸੀ। ਕੁਛ ਪੈਸਾ ਵੀ ਇਕੱਠਾ ਕੀਤਾ ਸੀ। ਸੌ ਰੁਪਈਏ ਮੇਰੇ ਕੋਲੋਂ ਵੀ ਉਧਾਰ ਲੈ ਗਿਆ ਸੀ। ਪਰ ਤਕਦੀਰ ਨੇ ਸਾਥ ਨਹੀਂ ਦਿੱਤਾ। ਉਸ ਸਸਤੇ ਜ਼ਮਾਨੇ ਵਿੱਚ ਸ਼ਾਇਦ ਏਨੇ ਪੈਸਿਆਂ ਵਿੱਚ ਮਕਾਨ ਬਣ ਜਾਂਦਾ ਪਰ ਹੁਣ ਪੰਜ-ਛੇ ਸੌ ਤੋਂ ਘੱਟ ਨਾਲ ਕੰਮ ਨਹੀਂ ਚੱਲਣਾ। ਹਰ ਚੀਜ਼ ਮਹਿੰਗੀ ਹੋ ਗਈ ਆ।"

"ਇਹ ਤਾਂ ਬਹੁਤ ਵੱਡੀ ਰਕਮ ਆ। ਏਨਾ ਪੈਸਾ ਮੇਰੇ ਕੋਲ ਨਹੀਂ।" ਕਾਲ਼ੀ ਨੇ ਬਹੁਤ ਨਿਰਾਸ਼ਾ ਵਿੱਚ ਕਿਹਾ। ਛੱਜੂ ਸ਼ਾਹ ਵੀ ਸੋਚਾਂ ਵਿੱਚ ਪੈ ਗਿਆ ਅਤੇ ਹੁੱਕਾ ਗੁੜਗੜਾਉਣ ਲੱਗਾ। ਫਿਰ ਉਹ ਹੁੱਕੇ ਦੀ ਨੜੀ ਮੂੰਹ ਤੋਂ ਹਟਾਉਂਦਾ ਹੋਇਆ ਬੋਲਿਆ:

"ਬਾਬੂ ਕਾਲ਼ੀ ਦਾਸ, ਮੇਰੀ ਸਮਝ ਵਿੱਚ ਤਾਂ ਇਕ ਹੱਲ ਆਉਂਦਾ। ਉਹ ਇਹ ਕਿ ਗਲੀ ਵਾਲ਼ੀ ਕੰਧ ਪੱਕੀ ਬਣਾ ਲੈ। ਬਾਕੀ ਪੱਕੇ ਥੰਮ ਖੜੇ ਕਰਕੇ ਕੱਚੀਆਂ ਕੰਧਾਂ ਖੜੀਆਂ ਕਰਦੇ। ਛੱਤ ਦਾ ਸਾਰਾ ਭਾਰ ਪੱਕੇ ਥੰਮਾਂ 'ਤੇ ਰਹੂਗਾ। ਜਦੋਂ ਪੈਸੇ ਹੱਥ ਵਿੱਚ ਆ ਗਏ ਤਾਂ ਉਹ ਕੰਧਾਂ ਵੀ ਪੱਕੀਆਂ ਕਰ ਲਵੀਂ। ਮੈਂ ਵੀ ਪੰਦਰਾਂ ਸਾਲ ਪਹਿਲਾਂ ਇਸ ਹੀ ਤਰ੍ਹਾਂ ਆਪਣਾ ਮਕਾਨ ਬਣਾਇਆ ਸੀ। ਹੁਣ ਦੇਖ ਲੈ, ਭਗਵਾਨ ਦੀ ਕ੍ਰਿਪਾ ਨਾਲ ਉਸ ਹੀ ਮਕਾਨ 'ਤੇ ਦੋ ਮੰਜ਼ਿਲਾ ਚੁਬਾਰਾ ਆ।"

ਕਾਲ਼ੀ ਨੇ ਸ਼ਾਹ ਦੀ ਗੱਲ ਨੂੰ ਧਿਆਨ ਨਾਲ ਸੁਣਿਆ ਅਤੇ ਸਮਝ ਲਿਆ। ਉਹਨੇ ਇਕ ਵਾਰ ਫਿਰ ਸਾਰੀ ਗੱਲ ਨੂੰ ਮਨ-ਹੀ-ਮਨ ਵਿੱਚ ਦੁਹਰਾਇਆ। ਛੱਜੂ ਸ਼ਾਹ ਹਿਸਾਬ ਲਾਉਂਦਾ ਹੋਇਆ ਬੋਲਿਆ:

"ਇੱਟਾਂ ਗੜਿਆਂ ਦੇ ਭੱਠੇ ਤੋਂ ਮਿਲ਼ ਜਾਣਗੀਆਂ। ਸ਼ਤੀਰਾਂ ਅਤੇ ਕੜੀਆਂ ਦਾ ਬੰਦੋਬਸਤ ਹੋ ਜਾਊਗਾ। ਦਰਵਾਜ਼ਿਆਂ ਲਈ ਟਾਹਲੀ ਦੀ ਲੱਕੜੀ ਦੇ ਫੱਟੇ ਮਹਾਸ਼ੇ ਤੋਂ ਲੈ ਲਈਂ। ਮਿੱਟੀ ਪਿੱਪਲ ਵਾਲੇ ਛੱਪੜ ਤੋਂ ਪੁੱਟ ਲਵੀਂ।"

ਉਹਨੇ ਸਾਰਾ ਹਿਸਾਬ ਲਾ ਕੇ ਵਿਸ਼ਵਾਸ ਭਰੀ ਅਵਾਜ਼ ਵਿੱਚ ਕਿਹਾ:

"ਪਰਮਾਤਮਾ ਦਾ ਨਾਂ ਲੈ ਕੇ ਮਕਾਨ ਸ਼ੁਰੂ ਕਰ ਦੇ। ਮਹੀਨੇ 'ਚ ਮਕਾਨ ਖੜਾ ਹੋ ਜਾਊ।"

ਕਾਲੀ ਛੱਜੂ ਸ਼ਾਹ ਨੂੰ ਬੰਦਗੀ ਕਰਕੇ ਥੜੇ ਤੋਂ ਹੇਠਾਂ ਉਤਰਨ ਲੱਗਾ ਤਾਂ ਸ਼ਾਹ ਨੇ ਉਹਨੂੰ ਬਹੁਤ ਨਿਮਰਤਾ ਨਾਲ ਅਵਾਜ਼ ਦਿੱਤੀ। ਕਾਲੀ ਪਿੱਛੇ ਮੁੜ ਕੇ ਉਹਦੇ ਵੱਲ ਦੇਖਣ ਲੱਗਾ ਅਤੇ ਉਹਦੇ ਇਸ਼ਾਰੇ 'ਤੇ ਫਿਰ ਥੜੇ 'ਤੇ ਆ ਗਿਆ। ਸ਼ਾਹ ਨੇ ਬਹੁਤ ਹੀ ਗੰਭੀਰ ਅਵਾਜ਼ ਵਿੱਚ ਕਿਹਾ:

"ਕਾਲ਼ੀ ਦਾਸ, ਤੇਰੇ ਨਾਲ ਗੱਲ ਕਰਨੀ ਤਾਂ ਨਹੀਂ ਚਾਹੀਦੀ ਕਿਉਂਕਿ ਜਿਹੜੀ ਗੱਲ ਬੀਤ ਗਈ ਹੋਵੇ, ਉਹਦੇ ਜ਼ਿਕਰ ਦਾ ਕੀ ਫਾਇਦਾ।"

"ਕੀ ਗੱਲ ਆ, ਸ਼ਾਹ ਜੀ ?" ਕਾਲ਼ੀ ਨੇ ਦਿਲਚਸਪੀ ਨਾਲ ਪੁੱਛਿਆ। ਛੱਜੂ ਸ਼ਾਹ ਕਾਲ਼ੀ ਦੀ ਗੱਲ ਦਾ ਜੁਆਬ ਦਿੱਤੇ ਬਿਨਾਂ ਉੱਠ ਕੇ ਅੰਦਰ ਚਲੇ ਗਿਆ। ਇਕ ਤਾਕੀ ਵਿੱਚੋਂ ਪੁਰਾਣੇ ਵਹੀ-ਖਾਤੇ ਨੂੰ ਝਾੜਦਾ ਪੂੰਝਦਾ ਚੁੱਕ ਲਿਆਇਆ ਅਤੇ ਸਫੇ ਪਲਟ ਕੇ ਇਕ ਥਾਂ 'ਤੇ ਉਂਗਲ ਰੱਖਦਾ ਹੋਇਆ ਬੋਲਿਆ:

"ਤੇਰੇ ਚਾਚੇ ਸਿੱਦੂ ਨੇ ਬਾਰਾਂ ਸਾਲ ਪਹਿਲਾਂ ਮੇਰੇ ਕੋਲੋਂ ਮਕਾਨ ਬਣਾਉਣ ਲਈ ਇਕ ਸੌ ਰੁਪਈਆ ਉਧਾਰ ਲਿਆ ਸੀ। ਉਹਦੇ ਕੋਲੋਂ ਵਿਆਜ ਲੈਣਾ ਤਾਂ ਮੈਂ ਮੁਨਾਸਬ ਨਾ ਸਮਝਿਆ ਕਿਉਂਕਿ ਉਹ ਆਪਣਾ ਪ੍ਰੇਮੀ ਸੀ। ਉਹਨੇ ਅਸਲ ਰਕਮ ਵਿੱਚੋਂ ਪਝੱਤਰ ਰੁਪਈਏ ਹੀ ਵਾਪਸ ਕੀਤੇ ਸਨ ਅਤੇ ਪੱਚੀ ਅਜੇ ਬਾਕੀ ਸਨ ਜਦੋਂ ਉਹਨੂੰ ਮੌਤ ਨੇ ਆ ਘੇਰਿਆ। ਵਿਚਾਰਾ ਬਹੁਤ ਇਮਾਨਦਾਰ ਆਦਮੀ ਸੀ। ਮੇਰਾ ਵੱਡੇ-ਵੱਡੇ ਚੌਧਰੀਆਂ ਅਤੇ ਸ਼ਾਹੂਕਾਰਾਂ ਨਾਲ ਲੈਣ ਦੇਣ ਆ, ਪਰ ਉਹਦੇ ਵਰਗਾ ਇਮਾਨਦਾਰ ਆਦਮੀ ਅੱਜ ਤੱਕ ਨਹੀਂ ਦੇਖਿਆ।" ਛੱਜੂ ਸ਼ਾਹ ਨੇ ਉਸ ਸਫੇ 'ਤੇ ਉਂਗਲ ਰੱਖ ਕੇ ਵਹੀ ਬੰਦ ਕਰ ਲਈ ਅਤੇ ਅਫਸੋਸ ਭਰੀ ਅਵਾਜ਼ ਵਿੱਚ ਬੋਲਿਆ, "ਜੋ ਮਰ ਗਿਆ ਸੋ ਮਰ ਗਿਆ। ਤੈਨੂੰ ਦੇਖ ਕੇ ਮੈਨੂੰ ਖਿਆਲ ਆ ਗਿਆ ਸੀ। ਅਖੀਰ ਨੂੰ ਤੂੰ ਉਸ ਖਾਨਦਾਨ ਦੀ ਹੀ ਨਿਸ਼ਾਨੀ ਆ। ਜਦੋਂ ਕਦੇ ਸਿੱਦੂ ਦੀ ਯਾਦ ਆਉਂਦੀ ਆ, ਤਾਂ ਇਹ ਵਹੀ ਕੱਢ ਕੇ ਦੇਖ ਲੈਂਦਾਂ। ਇਸ ਵਿੱਚ ਉਸ ਦਾ ਅੰਗੂਠਾ ਲੱਗਿਆ ਹੋਇਆ।" ਛੱਜੂ ਸ਼ਾਹ ਆਪਣੀ ਗੱਲ ਖਤਮ ਚੁੱਕਿਆ ਤਾਂ ਕਾਲ਼ੀ ਬਹੁਤ ਹੌਂਸਲੇ ਵਿੱਚ ਬੋਲਿਆ:

"ਸ਼ਾਹ ਜੀ, ਉਹਨਾਂ ਦੀ ਥਾਂ ਮੈਂ ਜਿਉਂ ਬੈਠਾਂ। ਤੁਸੀਂ ਮੈਨੂੰ ਪਹਿਲਾਂ ਦੱਸਿਆ ਹੁੰਦਾ। ਮੈਂ ਅੱਜ ਰਾਤ ਦਿਨ ਢਲੇ ਤੁਹਾਨੂੰ ਪੈਸੇ ਦੇ ਜਾਊਂਗਾ।"

"ਨਹੀਂ ਨਹੀਂ, ਏਦਾਂ ਦੀ ਕੋਈ ਜਲਦੀ ਨਹੀਂ। ਪੈਸੇ ਆ ਜਾਣਗੇ। ਜੇ ਬਾਰਾਂ ਸਾਲ ਬੇਇਤਬਾਰੀ ਨਾ ਹੋਈ ਤਾਂ ਹੁਣ ਦੋ-ਚਾਰ ਦਿਨਾਂ ਲਈ ਕਿਉਂ ਹੋਊਗੀ। ਜਦੋਂ ਕਦੇ ਏਧਰ ਆਵੇਂ ਤਾਂ ਦੇ ਜਾਈਂ।"

ਕਾਲ਼ੀ ਥੜੇ ਤੋਂ ਹੇਠਾਂ ਉਤਰਨ ਲੱਗਾ ਤਾਂ ਛੱਜੂ ਸ਼ਾਹ ਕਾਲ਼ੀ ਨੂੰ ਹੌਂਸਲਾ ਦਿੰਦਾ ਹੋਇਆ ਬੋਲਿਆ:

"ਮਕਾਨ ਛੇਤੀਂ ਹੀ ਸ਼ੁਰੂ ਕਰ ਦੇ। ਉਦਾਂ ਤਾਂ ਪਰਮਾਤਮਾ ਦੇ ਕੰਮਾਂ ਵਿੱਚ ਕਿਸੇ ਦਾ ਦਖਲ ਨਹੀਂ, ਪਰ ਹਿਸਾਬ ਨਾਲ ਅਜੇ ਬਰਸਾਤ ਵਿੱਚ ਦੋ-ਪੌਣੇ ਦੋ ਮਹੀਨੇ ਬਾਕੀ ਨੇ। ਹਾਂ … ਕਿਸੇ ਕਮੀ ਦੀ ਹਾਲਤ ਵਿੱਚ ਸੰਗਣਾ ਨਹੀਂ। ਸਾਰਿਆਂ ਦੇ ਕਾਰਜ ਕਰਨ ਵਾਲਾ ਪਰਮਾਤਮਾ ਈ ਆ, ਪਰ ਬੰਦਾ ਬੰਦੇ ਦਾ ਦਾਰੂ ਆ।"

"ਤੁਹਾਡੀ ਮਿਹਰਬਾਨੀ ਰਹੇ। ਤੁਹਾਡੇ ਵਰਗੇ ਲੋਕਾਂ ਦੇ ਸਹਾਰੇ ਹੀ ਪਿੰਡ ਵਿੱਚ ਇੱਜ਼ਤ ਨਾਲ ਦਿਨ ਕੱਟਣ ਦੀ ਆਸ ਆ, ਨਹੀਂ ਤਾਂ ਇਥੇ ਤਾਂ ਹਰ ਆਦਮੀ ਖਾਣ ਨੂੰ ਆਉਂਦਾ।" ਕਾਲੀ ਇਹ ਕਹਿ ਕੇ ਥੜੇ ਤੋਂ ਹੇਠਾਂ ਉਤਰ ਆਇਆ ਅਤੇ ਸ਼ਾਹ ਦੀਆਂ ਗੱਲਾਂ 'ਤੇ ਮੁਗਧ ਗਰਦਨ ਚੁੱਕੀ ਆਪਣੇ ਘਰ ਨੂੰ ਜਾਣ ਵਾਲੀ ਗਲੀ ਵੱਲ ਮੁੜ ਗਿਆ।

6

ਸੂਰਜ ਪੂਰਬ ਵਿੱਚ ਛਾਏ ਹੋਏ ਬੱਦਲਾਂ ਵਿੱਚੋਂ ਰਜ਼ਾਈ 'ਚ ਲੁਕੇ ਬੱਚਿਆਂ ਵਾਂਗ ਝਾਕ ਰਿਹਾ ਸੀ। ਸਵੇਰ ਦੀ ਹਵਾ ਸੁਰਖ ਖੇਤਾਂ ਵਿੱਚ ਹਲਕੀ ਜਿਹੀ ਧੂੜ ਉਡਾਉਂਦੀ ਹੋਈ ਵੱਗ ਰਹੀ ਸੀ। ਚਮ੍ਹਾਰਲੀ ਦੀਆਂ ਔਰਤਾਂ ਅਤੇ ਮੁਟਿਆਰਾਂ ਸਿਰਾਂ 'ਤੇ ਟੋਕਰੇ ਚੁੱਕੀ ਚੌਧਰੀਆਂ ਦੇ ਘਰਾਂ ਅਤੇ ਹਵੇਲੀਆਂ ਤੋਂ ਕੂੜਾ ਅਤੇ ਗੋਹਾ ਚੁੱਕਣ ਲਈ ਘਰਾਂ ਤੋਂ ਨਿਕਲ਼ ਪਈਆਂ ਸਨ। ਚਮ੍ਹਾਰਲੀ ਦੇ ਮਰਦ ਗਜ-ਗਜ ਦੇ ਸਾਫੇ ਬੰਨੀ ਅਤੇ ਲੱਕ ਤੱਕ ਨੀਵੀਆਂ ਕੁੜਤੀਆਂ ਪਾਈ ਹੱਥਾਂ ਵਿੱਚ ਦਾਤੀਆਂ ਜਾਂ ਰੰਬੇ ਲਈ ਖੇਤਾਂ ਵੱਲ ਜਾ ਰਹੇ ਸਨ।

ਕਾਲ਼ੀ ਗਲੀ ਵਿੱਚ ਖੜਾ ਆਪਣੇ ਕੋਠੇ ਨੂੰ ਧਿਆਨ ਨਾਲ ਦੇਖਦਾ ਹੋਇਆ ਨਵੇਂ ਪੱਕੇ ਮਕਾਨ ਦੇ ਨਕਸ਼ੇ ਬਾਰੇ ਸੋਚ ਰਿਹਾ ਸੀ। ਉਹਨੇ ਚਾਚੀ ਨੂੰ ਨਵਾਂ ਮਕਾਨ ਬਣਾਉਣ ਬਾਰੇ ਰਾਜ਼ੀ ਕਰ ਲਿਆ ਸੀ। ਉਹ ਬਹੁਤ ਖੁਸ਼ ਸੀ ਕਿ ਕਾਲੀ ਉਹ ਕੰਮ ਕਰਨ ਜਾ ਰਿਹਾ ਹੈ ਜਿਹੜਾ ਸੱਤਾਂ ਪੀੜੀਆਂ ਤੋਂ ਨਹੀਂ ਹੋ ਸਕਿਆ ਸੀ। ਉਹ ਚਮ੍ਹਾਰਲੀ ਵਿੱਚ ਪਹਿਲਾ ਪੱਕਾ ਮਕਾਨ ਬਣਾ ਰਿਹਾ ਸੀ। ਉਹ ਸਾਰੇ ਇਲਾਕੇ ਵਿੱਚ ਬਾਪ ਦਾਦੇ ਦਾ ਨਾਂ ਉੱਚਾ ਕਰੇਗਾ। ਕੋਈ ਰਾਹੀ ਚੁਬਾਰੇ ਨੂੰ ਦੂਰ ਤੋਂ ਹੀ ਦੇਖ ਕੇ ਪੁੱਛੇਗਾ ਤਾਂ ਲੋਕ ਕਹਿਣਗੇ ਕਿ ਉਹ ਚੁਬਾਰਾ ਮਾਖੇ ਦੇ ਪੁੱਤ ਕਾਲ਼ੀ ਦਾ ਆ।

ਚਾਚੀ ਇਹ ਸੋਚ ਕੇ ਕੁਝ ਉਦਾਸ ਜਿਹੀ ਹੋ ਗਈ। ਉਹ ਮਨ ਹੀ ਮਨ ਵਿੱਚ ਸੋਚਣ ਲੱਗੀ ਕਿ ਕਾਸ਼ ਉਹਦਾ ਵੀ ਇਕ ਪੁੱਤ ਜੀਉਂਦਾ ਰਹਿੰਦਾ ਅਤੇ ਉਹ ਵੀ ਚੁਬਾਰਾ ਪਾਉਂਦਾ। ਲੋਕ ਪੁੱਛਦੇ ਤਾਂ ਉਹਨਾਂ ਨੂੰ ਜੁਆਬ ਮਿਲਦਾ ਕਿ ਉਹ ਚੁਬਾਰਾ ਸਿੱਦੂ ਦੇ ਪੁੱਤ ਦਾ ਹੈ। ਚਾਚੀ ਦੀਆਂ ਅੱਖਾਂ ਭਰ ਆਈਆਂ ਅਤੇ ਉਹ ਆਪਣੇ ਪਤੀ ਅਤੇ ਪੰਜ ਪੁੱਤਰਾਂ ਨੂੰ ਯਾਦ ਕਰਕੇ ਖੂਬ ਰੋਈ। ਜਦੋਂ ਉਸਦਾ ਮਨ ਕੁਝ ਹਲਕਾ ਹੋ ਗਿਆ ਤਾਂ ਉਹਨੇ ਆਪਣੇ ਆਪ ਨੂੰ ਇਹ ਸੋਚ ਕੇ ਤਸੱਲੀ ਦਿੱਤੀ ਕਿ ਪੁੱਤ 'ਤੇ ਭਤੀਜੇ ਵਿੱਚ ਕੋਈ ਫਰਕ ਨਹੀਂ ਹੁੰਦਾ। ਅਤੇ ਕਾਲੀ ਤਾਂ ਉਹਦਾ ਹੀ ਪੁੱਤ ਹੈ। ਜੇ ਉਹਨੇ ਉਹਨੂੰ ਜਨਮ ਨਹੀਂ ਦਿੱਤਾ ਤਾਂ ਕੀ ਹੋਇਆ, ਪਾਲ਼ਿਆ ਪੋਸਿਆ ਤਾਂ ਹੈ। ਪਿੰਡ ਦੇ ਲੋਕ ਅਜੇ ਵੀ ਇਹ ਹੀ ਕਹਿਣਗੇ ਕਿ ਇਹ ਪ੍ਰਤਾਪੀ ਦੇ ਭਤੀਜੇ ਕਾਲ਼ੀ ਦਾ ਚੁਬਾਰਾ ਹੈ।

ਕਾਲ਼ੀ ਅੰਦਰ ਆ ਕੇ ਚਾਚੀ ਨੂੰ ਭਾਂਡੇ ਅਤੇ ਹੋਰ ਸਾਮਾਨ ਸਮੇਟਣ ਨੂੰ ਕਹਿ ਕੇ ਆਪ ਛੱਤ 'ਤੇ ਜਾ ਚੜ੍ਹਿਆ। ਉਹਨੇ ਛੱਤ ਅਤੇ ਬਨੇਰਿਆਂ ਨੂੰ ਚੰਗੀ ਤਰ੍ਹਾਂ ਦੇਖਿਆ ਅਤੇ ਹੇਠਾਂ ਉਤਰਕੇ ਸਾਮਾਨ ਕੋਠੜੀ ਵਿੱਚ ਰੱਖਣ ਲੱਗਾ। ਜਦੋਂ ਸਾਰਾ ਸਾਮਾਨ ਬਾਹਰ ਕੱਢ ਲਿਆ ਗਿਆ ਤਾਂ ਚਾਚੀ ਨੇ ਇਕ ਥੰਮੀ ਦੇ ਪਿੱਛਿਉਂ ਇਕ ਪੋਟਲੀ ਕੱਢੀ ਅਤੇ ਉਹਨੂੰ ਆਪਣੇ ਨੇਫੇ ਵਿੱਚ ਲੁਕਾ ਲਿਆ ਅਤੇ ਗਲ਼ੀ ਵਿੱਚ ਮੰਜਾ ਡਾਹ ਕੇ ਸੂਤ ਅਟੇਰਨ ਲੱਗੀ।

ਕਾਲੀ ਕਹੀ ਲੈ ਕੇ ਛੱਤ 'ਤੇ ਜਾ ਕੇ ਛੱਤ ਢਾਹੁਣ ਲੱਗਾ। ਛੱਤ ਉਹਦੇ ਭਾਰ ਅਤੇ ਕਹੀ ਦੇ ਟੱਪਾਂ ਨਾਲ ਕੰਬ ਰਹੀ ਸੀ। ਚਾਚੀ ਥੋੜ੍ਹੇ ਥੋੜ੍ਹੇ ਸਮੇਂ ਪਿੱਛੋਂ ਕਾਲ਼ੀ ਨੂੰ ਆਵਾਜ਼ ਮਾਰ ਕੇ ਕਹਿੰਦੀ ਕਿ ਕਹੀ ਸੰਭਾਲ ਕੇ ਚਲਾਈਂ। ਛੱਤ ਬੋਦੀ ਹੈ। ਉਹ ਇਕਦਮ ਹੇਠਾਂ ਨਾ ਆ ਡਿਗੇ।

ਗਲੀ ਦੇ ਸਾਰੇ ਨਿਆਣੇ ਚਾਚੀ ਦੇ ਦੁਆਲੇ ਜਮਾਂ ਹੋ ਗਏ। ਜਿਹੜੇ ਬੱਚਿਆਂ ਦੀ ਪ੍ਰੀਤੋ ਦੇ ਬੱਚਿਆਂ ਨਾਲ ਦੋਸਤੀ ਸੀ, ਉਹ ਉਹਨਾਂ ਦੇ ਕੋਠੇ ਦੀ ਛੱਤ 'ਤੇ ਬੈਠ ਕੇ ਕਾਲ਼ੀ ਨੂੰ ਬਹੁਤ ਨੇੜਿਓਂ ਦੇਖ ਰਹੇ ਸਨ। ਚਾਚੀ ਗਲ਼ੀ ਵਿੱਚ ਆਪਣੇ ਦੁਆਲੇ ਮੰਡਰਾ ਰਹੇ ਬੱਚਿਆਂ ਨੂੰ ਝਿੜਕਦੀ ਹੋਈ ਪਰ੍ਹੇ ਰਹਿਣ ਦੀ ਤਾਕੀਦ ਕਰ ਰਹੀ ਸੀ। ਕਾਲ਼ੀ ਨੂੰ ਛੱਤ ਢਾਹੁੰਦੇ ਦੇਖ ਗਲੀ ਦੀਆਂ ਕੁਝ ਔਰਤਾਂ ਕੁੱਛੜ ਦੇ ਬੱਚਿਆਂ ਨੂੰ ਲੱਕ ਦੁਆਲੇ ਚੁੱਕੀ ਚਾਚੀ ਦੇ ਨੇੜੇ ਆ ਗਈਆਂ। ਜਿਹੜੀ ਵੀ ਔਰਤ ਕੰਮ-ਧੰਦੇ ਤੋਂ ਵਾਪਸ ਆਉਂਦੀ ਉਹ ਚਾਚੀ ਦੇ ਕੋਲ ਰੁਕ ਕੇ ਛੱਤ ਢਾਹੁਣ ਦਾ ਕਾਰਨ ਪੁੱਛਦੀ। ਚਾਚੀ ਉਹਨੂੰ ਬਹੁਤ ਮਾਣ ਨਾਲ ਦਸਦੀ ਕਿ ਕਾਲ਼ੀ ਪੁਰਾਣੇ ਕੋਠਿਆਂ ਦੀ ਥਾਂ ਨਵਾਂ ਮਕਾਨ ਬਣਾਉਣ ਲੱਗਾ। ਗਿਆਨੋ ਪਾਥੀਆਂ ਪੱਥਣ ਲਈ ਆਪਣੀ ਛੱਤ 'ਤੇ ਆਈ ਤਾਂ ਕਾਲ਼ੀ ਨੂੰ ਕਹੀ ਚਲਾਉਂਦਾ ਦੇਖ ਕੇ ਸੋਚੀਂ ਪੈ ਗਈ ਕਿ ਉਹ ਆਪਣੇ ਕੋਠੇ ਦੀ ਛੱਤ ਕਿਉਂ ਢਾਹ ਰਿਹਾ। ਉਹ ਟੋਕਰਾ ਸੁੱਟ ਕੇ ਗੋਹੇ ਭਰੇ ਹੱਥਾਂ ਨੂੰ ਮਲ਼ਦੀ ਹੋਈ ਚਾਚੀ ਦੇ ਕੋਲ ਔਰਤਾਂ ਦੀ ਭੀੜ ਵਿੱਚ ਆ ਰਲੀ। ਚਾਚੀ ਚਹਿਕ ਚਹਿਕ ਕੇ ਕਹਿ ਰਹੀ ਸੀ:

ਕਾਲ਼ੀ ਕਹਿੰਦਾ ਕਿ ਪੱਕਾ ਮਕਾਨ ਬਣਾਊਂਗਾ। ਉੱਤੇ ਚੁਬਾਰਾ ਪਾਊਗਾ। ਏਨਾ ਉੱਚਾ ਕਿ ਦੋ ਕੋਹਾਂ ਤੋਂ ਨਜ਼ਰ ਆਏ।"

ਗਿਆਨੋ ਬੱਚਿਆਂ ਨੂੰ ਧੱਕਦੀ ਹੋਈ ਚਾਚੀ ਦੇ ਬਿਲਕੁਲ ਕੋਲ ਚਲੀ ਗਈ ਅਤੇ ਗੋਹੇ ਨਾਲ ਲਿਬੜੇ ਹੋਏ ਹੱਥਾਂ ਨਾਲ ਵਾਲ਼ ਠੀਕ ਕਰਦੀ ਬੋਲੀ:

"ਚਾਚੀ, ਚੁਬਾਰੇ ਦੇ ਬਾਹਰ ਚਾਰੇ ਪਾਸੇ ਲਾਲ ਰੰਗ ਕਰਵਾਇਓ। ਫਿਰ ਉਹ ਦੂਰ ਤੋਂ ਬਿਲਕੁਲ ਚੌਧਰੀ ਹਰਨਾਮ ਸਿੰਘ ਦੇ ਚੁਬਾਰੇ ਵਾਂਗ ਦਿਸੂਗਾ।"

ਗਿਆਨੋ ਦਾ ਸੁਝਾਅ ਸੁਣ ਕੇ ਕਈ ਔਰਤਾਂ ਹੱਸ ਪਈਆਂ। ਪ੍ਰੀਤੋ ਘਿਰਣਾ ਭਰੀ ਆਵਾਜ਼ ਵਿੱਚ ਬੋਲੀ:

"ਰੰਡੀ, ਸਲਾਹ ਤਾਂ ਏਦਾਂ ਦਿੰਦੀ ਆ ਜਿਵੇਂ ਕਾਲੀ ਦੇ ਚੁਬਾਰੇ 'ਚ ਇਹਦਾ ਪਲੰਘ ਵਿਛੂਗਾ।"

ਗਿਆਨੋ ਦੀ ਮਾਂ ਜੱਸੋ ਨੇ ਆਪਣੀ ਕੁੜੀ ਦੀ ਆਵਾਜ਼ ਸੁਣੀ ਤਾਂ ਚੀਖਦੀ ਹੋਈ ਬੋਲੀ:

"ਠਹਿਰ ਜਾ ਸਿਰਮੁੰਨੀਏ, ਤੇਰੀਆਂ ਲੱਤਾਂ ਤੋੜਦੀ ਆਂ। ਤੈਨੂੰ ਮੈਂ ਪਾਥੀਆਂ ਪੱਥਣ

ਨੂੰ ਕਿਹਾ ਸੀ। ਤੂੰ ਮੇਰੇ ਤੋਂ ਵੀ ਪਹਿਲਾਂ ਇਥੇ ਪਹੁੰਚ ਗਈ।"

ਗਿਆਨੋ ਗੋਹੇ ਭਰੇ ਹੱਥ ਝਟਕਦੀ ਹੋਈ ਆਪਣੇ ਘਰ ਵੱਲ ਦੌੜ ਗਈ ਅਤੇ ਛੱਤ 'ਤੇ ਜਾ ਕੇ ਕਾਲ਼ੀ ਨੂੰ ਕਹੀ ਚਲਾਉਂਦੇ ਦੇਖਣ ਲੱਗੀ। ਉਹ ਦੋ ਪਾਥੀਆਂ ਥੱਪ ਲੈਂਦੀ ਅਤੇ ਫਿਰ ਕਾਲੀ ਵੱਲ ਦੇਖਣ ਲੱਗਦੀ। ਉਹਦੇ ਪੁਰਾਣੀ ਟਾਹਲੀ ਦੇ ਰੰਗ ਦੇ ਮਜ਼ਬੂਤ, ਗੁੰਦਵੇਂ ਅਤੇ ਭਰੇ ਹੋਏ ਸਰੀਰ ਤੋਂ ਗਿਆਨੋਂ ਦੀਆਂ ਨਜ਼ਰਾਂ ਹਟਣ ਦਾ ਨਾ ਹੀ ਨਹੀਂ ਲੈਂਦੀਆਂ ਸਨ। ਫਿਰ ਉਹ ਇਕ ਤਰ੍ਹਾਂ ਨਾਲ ਕਾਲ਼ੀ ਨਾਲ ਮੁਕਾਬਲਾ ਕਰਨ ਲੱਗੀ। ਉਧਰ ਕਹੀ ਦੀ ਸੱਟ ਪੈਂਦੀ, ਏਧਰ ਉਹ ਪਾਥੀ ਪੱਥ ਕੇ ਸੁੱਟ ਦਿੰਦੀ। ਜਦੋਂ ਕਾਲ਼ੀ ਕਹੀ ਛੱਡ ਕੇ ਸੁਸਤਾਉਣ ਲੱਗਦਾ ਤਾਂ ਗਿਆਨੋ ਵੀ ਪਾਥੀਆਂ ਪੱਥਣੀਆਂ ਬੰਦ ਕਰ ਦਿੰਦੀ। ਤੇਜ਼ੀ ਨਾਲ ਉੱਤੇ ਆਉਂਦੇ ਸੂਰਜ ਨੂੰ ਦੇਖ ਕੇ ਜਦੋਂ ਕਾਲੀ ਤੇਜ਼-ਤੇਜ਼ ਕਹੀ ਚਲਾਉਣ ਲੱਗਾ ਤਾਂ ਗਿਆਨੋ ਦੀ ਪਾਥੀਆਂ ਪੱਥਣ ਦੀ ਰਫਤਾਰ ਵੀ ਉਸੇ ਹਿਸਾਬ ਨਾਲ ਵੱਧ ਗਈ। ਗਿਆਨੋ ਨੇ ਪਾਥੀਆਂ ਪੱਥ ਕੇ ਟੋਕਰਾ ਹੇਠਾਂ ਸੁੱਟ ਦਿੱਤਾ ਅਤੇ ਕਾਲ਼ੀ ਵੱਲ ਦੇਖ ਕੇ ਭਰਪੂਰ ਅੰਗੜਾਈ ਲਈ। ਟੋਕਰਾ ਡਿਗਣ ਦੀ ਆਵਾਜ਼ ਸੁਣ ਕੇ ਕਾਲ਼ੀ ਉਹਦੇ ਵੱਲ ਦੇਖਣ ਲੱਗਾ ਅਤੇ ਉਹਦੀ ਉੱਤੇ ਚੁੱਕੀ ਕਹੀ ਕੁਝ ਪਲਾਂ ਲਈ ਉਸ ਦੇ ਸਿਰ ਉੱਤੇ ਹੀ ਰੁੱਕ ਗਈ। ਗਿਆਨੋ ਨੇ ਹੇਠਾਂ ਆ ਕੇ ਹੱਥ-ਮੂੰਹ ਧੋਤਾ ਅਤੇ ਆਪਣੀ ਮਾਂ ਦੀਆਂ ਆਵਾਜ਼ਾਂ ਨੂੰ ਅਣਸੁਣਿਆ ਕਰਦੀ ਗਲ਼ੀ ਵਿੱਚ ਆ ਗਈ।

ਕਾਲ਼ੀ ਦੇ ਘਰ ਵੱਲ ਜਾਂਦਿਆਂ ਉਹਨੂੰ ਅਣਜਾਣਿਆਂ ਜਿਹਾ ਡਰ ਲੱਗਣ ਲੱਗਾ। ਕੰਨਾਂ ਵਿੱਚ ਆਪਣੇ ਭਰਾ ਮੰਗੂ ਦੀਆਂ ਝਿੜਕਾਂ ਅਤੇ ਗਾਲ੍ਹਾਂ ਗੂੰਜਣ ਲੱਗੀਆਂ। ਪਰ ਉਹਨੇ ਡਰ ਨੂੰ ਸਿਰ ਹਿਲਾ ਕੇ ਝਟਕ ਦਿੱਤਾ ਅਤੇ ਆਪਣੀ ਕਮੀਜ਼ ਦੀਆਂ ਉੱਪਰ ਚੜ੍ਹਾਈਆਂ ਬਾਹਾਂ ਨੂੰ ਖੋਲ੍ਹਦੀ ਹੋਈ ਚਾਚੀ ਦੇ ਕੋਲ਼ ਆ ਖੜ੍ਹੀ ਹੋਈ।

ਉਸ ਵੇਲੇ ਚਾਚੀ ਦੇ ਕੋਲ ਦੋ ਤਿੰਨ ਬੱਚੇ ਖੇਡ ਰਹੇ ਸਨ ਅਤੇ ਉਹ ਆਰਾਮ ਨਾਲ ਅਟੇਰਨ ਚਲਾ ਰਹੀ ਸੀ। ਗਿਆਨੋ ਨੂੰ ਦੇਖ ਕੇ ਚਾਚੀ ਬੋਲੀ, "ਕੌਣ, ਗਿਆਨੋ ਆਂ ? ... ਏਧਰ ਆ ਮੇਰੇ ਕੋਲ ਬੈਠ।" ਚਾਚੀ ਨੇ ਜ਼ੋਰ ਪਾਉਂਦਿਆਂ ਕਿਹਾ।

"ਚਾਚੀ, ਮੈਂ ਇਥੇ ਹੀ ਠੀਕ ਆਂ," ਗਿਆਨੋ ਸਾਹਮਣੇ ਦੀ ਕੰਧ ਸਹਾਰੇ ਖੜ੍ਹੀ ਕਾਲ਼ੀ ਵੱਲ ਦੇਖਦੀ ਹੋਈ ਬੋਲੀ। ਚਾਚੀ ਨੇ ਅਟੇਰਨ ਛੱਡ ਕੇ ਕਿਹਾ:

"ਕਾਲ਼ੀ ਪੱਕੀਆਂ ਇੱਟਾਂ ਦਾ ਮਕਾਨ ਬਣਾਉਣ ਲੱਗਾ। ਰੱਬ ਇਹਦੀ ਲੰਮੀ ਉਮਰ ਕਰੇ।"

ਗਿਆਨੋ ਚਾਚੀ ਦੀਆਂ ਗੱਲਾਂ ਤੋਂ ਬੇਪਰਵਾਹ, ਕਾਲ਼ੀ ਨੂੰ ਕਹੀ ਚਲਾਉਂਦੇ ਨੂੰ ਦੇਖਦੀ ਰਹੀ। ਥੋੜ੍ਹੀ ਦੇਰ ਬਾਅਦ ਉਹਨੇ ਕਹੀ ਸੁੱਟ ਦਿੱਤੀ ਅਤੇ ਬਨੇਰੇ 'ਤੇ ਝੁਕਦਾ ਹੋਇਆ ਬੋਲਿਆ:

"ਚਾਚੀ, ਥਿਆ ਲੱਗੀ ਆ, ਪਾਣੀ ਦੇਈਂ।"

ਚਾਚੀ ਅਟੇਰਨ ਰੱਖ ਕੇ ਉੱਠਣ ਲੱਗੀ ਤਾਂ ਗਿਆਨੋ ਝੱਟ ਦੇਣੀ ਬੋਲ ਪਈ:

"ਚਾਚੀ, ਠਹਿਰ ਜਾ। ਮੈਂ ਲੱਸੀ ਲਿਆਉਂਦੀ ਆਂ।"

"ਰਹਿਣ ਦੇ ਲੱਸੀ। ਤੇਰੇ ਘਰ 'ਚ ਫਿਰ ਕਲੇਸ਼ ਪਊਗਾ।"

ਗਿਆਨੋ ਚਾਚੀ ਦੇ ਰੋਕਦੇ ਰੋਕਦੇ ਆਪਣੇ ਘਰ ਵੱਲ ਦੌੜ ਗਈ। ਕਾਲ਼ੀ ਨੇ ਫਿਰ ਪਾਣੀ ਮੰਗਿਆ ਤਾਂ ਚਾਚੀ ਬੋਲੀ:

"ਕਾਕਾ, ਗਿਆਨੋ ਆਪਣੇ ਘਰੋਂ ਤੇਰੇ ਲਈ ਲੱਸੀ ਲੈਣ ਗਈ ਆ। ਬਸ ਆਉਂਦੀ ਈ ਹੋਣੀ ਆਂ।"

ਕਾਲ਼ੀ ਗਿਆਨੋ ਦੀ ਉਡੀਕ ਵਿੱਚ ਆਪਣੀਆਂ ਅੱਖਾਂ 'ਤੇ ਹੱਥ ਦੀ ਛੱਤਰੀ ਬਣਾ ਕੇ ਗਲ਼ੀ ਵਿੱਚ ਦੇਖਣ ਲੱਗਾ।

ਥੋੜ੍ਹੀ ਦੇਰ ਵਿੱਚ ਗਿਆਨੋ ਗਾਹੜੀ ਲੱਸੀ ਵਿੱਚ ਲੂਣ ਪਾ ਕੇ ਗੜਬੀ ਭਰ ਲਿਆਈ ਅਤੇ ਚਾਚੀ ਨੂੰ ਫੜਾਉਂਦੀ ਬੋਲੀ:

"ਲੈ ਚਾਚੀ, ਲੱਸੀ। ਲੂਣ ਮੈਂ ਪਾ ਦਿੱਤਾ।"

"ਹੁਣ ਤੂੰ ਹੀ ਪਿਲਾ ਦੇ। ਮੈਂ ਤਾਂ ਉੱਠਦੀ ਉੱਠਦੀ ਟੈਮ ਲਾ ਦਊਂ।" ਚਾਚੀ ਨੇ ਅਟੇਰਨ ਚੁੱਕਦਿਆਂ ਕਿਹਾ।

ਗਿਆਨੋ ਇਕ ਹੱਥ ਵਿੱਚ ਲੱਸੀ ਦੀ ਗੜਬੀ ਅਤੇ ਦੂਜੇ ਹੱਥ ਵਿੱਚ ਪਿੱਤਲ ਦਾ ਗਲਾਸ ਫੜੀ ਪੌੜੀ ਦੇ ਅਖੀਰਲੇ ਡੰਡੇ 'ਤੇ ਜਾ ਖੜੀ ਹੋਈ ਅਤੇ ਝਿਜਕਦਿਆਂ ਲੱਸੀ ਨਾਲ ਭਰਿਆ ਗਲਾਸ ਕਾਲ਼ੀ ਦੇ ਹੱਥ ਵਿੱਚ ਫੜਾ ਦਿੱਤਾ। ਕਾਲ਼ੀ ਗਟਾਗੱਟ ਲੱਸੀ ਪੀਣ ਲੱਗਾ। ਗਿਆਨੋ ਉਹਦੇ ਤਖਤੇ ਵਾਂਗ ਚੌੜੇ ਚਕਲੇ ਸੀਨੇ 'ਤੇ ਵਾਲਾਂ ਵਿੱਚ ਦੀ ਵਗ ਰਹੀ ਪਸੀਨੇ ਦੀ ਨਦੀ ਨੂੰ ਦੇਖਣ ਲੱਗੀ। ਉਹਦੇ ਸਾਰੇ ਪੱਠੇ ਤਣੇ ਹੋਏ ਸਨ। ਵਾਲ਼ਾਂ 'ਤੇ ਮਹੀਨ ਮਿੱਟੀ ਦੇ ਕਣ ਅੰਬਾਂ ਦੇ ਬੂਰ ਵਾਂਗ ਖਿਲਰੇ ਹੋਏ ਸਨ। ਉਹਨੇ ਲੱਸੀ ਪੀ ਕੇ ਗਲਾਸ ਨੀਵਾਂ ਕੀਤਾ ਤਾਂ ਗਿਆਨੋ ਦੀਆਂ ਨਜ਼ਰਾਂ ਵੀ ਨਾਲ਼ ਹੀ ਝੁੱਕ ਗਈਆਂ। ਉਹਨੇ ਦੂਸਰਾ ਗਲਾਸ ਭਰ ਦਿੱਤਾ। ਕਾਲੀ ਚੁਸਕੀਆਂ ਲੈ ਕੇ ਲੱਸੀ ਪੀਂਦਾ ਹੋਇਆ ਬੋਲਿਆ:

"ਏਦਾਂ ਦੀ ਸਵਾਦ ਲੱਸੀ ਜ਼ਿੰਦਗੀ 'ਚ ਪਹਿਲੀ ਵਾਰ ਪੀਤੀ ਆ। ਸ਼ਹਿਰ 'ਚ ਤਾਂ ਲੱਸੀ ਪੀਣ ਦਾ ਬਿਲਕੁਲ ਮਜ਼ਾ ਨਹੀਂ ਆਉਂਦਾ ਸੀ।"

ਗਿਆਨੋ ਜਵਾਬ ਵਿੱਚ ਮੁਸਕਰਾ ਪਈ ਅਤੇ ਧੀਮੀ ਆਵਾਜ਼ ਵਿੱਚ ਬੋਲੀ:

"ਜੇ ਲੱਸੀ ਪੀਣ ਦਾ ਏਨਾ ਹੀ ਸ਼ੌਕ ਸੀ ਤਾਂ ਪਿੰਡ ਛੱਡ ਕੇ ਕਿਉਂ ਗਿਆ ਸੀ।"

ਇਹ ਸੁਣ ਕੇ ਕਾਲ਼ੀ ਖਿੜਖੜਾ ਕੇ ਹੱਸ ਪਿਆ। ਗਿਆਨੋ ਮੁਸਕਰਾਉਂਦੀ ਹੋਈ ਪੌੜੀਆਂ ਤੋਂ ਹੇਠਾਂ ਉਤਰ ਆਈ ਅਤੇ ਗਲੀ ਵਿੱਚ ਆ ਕੇ ਚਾਚੀ ਦੇ ਪੈਂਦੀ ਬੈਠ ਗਈ।

"ਗਿਆਨੋ, ਏਧਰ ਆ ਕੇ ਆਰਾਮ ਨਾਲ ਬੈਠ।" ਚਾਚੀ ਨੇ ਆਪਣੇ ਸਾਹਮਣੇ ਪਈਆਂ ਸੂਤ ਦੀਆਂ ਅੱਟੀਆਂ ਨੂੰ ਸੰਭਾਲਦੇ ਹੋਏ ਕਿਹਾ।

"ਚਾਚੀ ਮੈਂ ਇਥੇ ਠੀਕ ਆਂ।" ਗਿਆਨੋ ਨੇ ਕਿਹਾ। ਉਹ ਕਦੇ ਕਾਲ਼ੀ ਨੂੰ ਕਹੀ ਚਲਾਉਂਦੇ ਨੂੰ ਦੇਖਦੀ ਅਤੇ ਕਦੇ ਅਲਚੇ ਹੋਏ ਸੂਤ ਨੂੰ ਸੂਤ ਕਰਨ ਲਈ ਚਾਚੀ ਦਾ ਹੱਥ ਵਟਾਉਣ ਲੱਗਦੀ।

ਦੁਪਹਿਰ ਤੱਕ ਕਾਲ਼ੀ ਨੇ ਛੱਤ ਦਾ ਵੱਡਾ ਹਿੱਸਾ ਡੇਗ ਦਿੱਤਾ। ਜਦੋਂ ਧੁੱਪ ਤੇਜ਼ ਹੋ ਗਈ ਤਾਂ ਉਹ ਹੇਠਾਂ ਆ ਗਿਆ। ਉਸ ਸਮੇਂ ਤੱਕ ਉਸ ਵਲੋਂ ਨਵਾਂ ਪੱਕਾ ਮਕਾਨ ਬਣਾਉਣ

ਦੀ ਖਬਰ ਮੁਹੱਲੇ ਵਿੱਚ ਹਰ ਆਦਮੀ ਤੱਕ ਪਹੁੰਚ ਗਈ ਸੀ। ਜੋ ਵੀ ਮਰਦ ਖੇਤਾਂ ਵਿੱਚੋਂ ਘਰ ਵਾਪਸ ਆਉਂਦਾ ਤਾਂ ਉਹਦੇ ਘਰ ਵਾਲੇ ਉਹਨੂੰ ਸਭ ਤੋਂ ਪਹਿਲਾਂ ਇਹ ਹੀ ਦਸਦੇ ਕਿ ਕਾਲੀ ਨਵਾਂ ਪੱਕਾ ਮਕਾਨ ਬਣਾ ਰਿਹਾ ਹੈ। ਉਹ ਖੂਹ ਤੋਂ ਆਉਂਦੇ ਆਉਂਦੇ ਕਾਲ਼ੀ ਦੇ ਕੋਲ ਰੁਕਕੇ ਨਵੇਂ ਮਕਾਨ ਬਾਰੇ ਗੱਲਬਾਤ ਕਰਦੇ। ਕਾਲ਼ੀ ਨੂੰ ਉਹਨਾਂ ਦੇ ਸਵਾਲਾਂ ਦੇ ਜਵਾਬ ਦੇ ਕੇ ਅਜੀਬ ਜਿਹੀ ਖੁਸ਼ੀ ਮਹਿਸੂਸ ਹੁੰਦੀ।

ਕਾਲ਼ੀ ਨੇ ਵੀ ਨਹਾ-ਧੋਕੇ ਰੋਟੀ ਖਾਧੀ ਅਤੇ ਕੋਠੜੀ ਦੇ ਦਰਵਾਜ਼ੇ ਵਿੱਚ ਛੋਟੀ ਮੰਜੀ ਡਾਹ ਕੇ ਲੰਮਾ ਪੈ ਗਿਆ। ਹਵਾ ਦੇ ਬੁੱਲਿਆਂ ਨਾਲ ਛੱਤ ਤੇ ਖਿਲਰੀ ਹੋਈ ਮਿੱਟੀ ਉਡ ਉਡ ਕੇ ਉਹਦੇ ਉੱਪਰ ਡਿੱਗ ਰਹੀ ਸੀ। ਅਸਮਾਨ ਦਾ ਨੀਲਾ ਰੰਗ ਤੇਜ਼ ਧੁੱਪ ਵਿੱਚ ਘੁਲ਼ ਗਿਆ ਸੀ। ਕਾਲ਼ੀ ਦਾ ਮਨ ਚਾਹੁੰਦਾ ਸੀ ਕਿ ਉਹ ਆਪਣੇ ਘਰ ਬਾਰੇ ਕਿਸੇ ਨਾਲ ਗੱਲ ਕਰੇ। ਜਦੋਂ ਇਹ ਖਾਹਿਸ਼ ਅਤੇ ਧੁੱਪ ਦੋਵੇਂ ਸਹਿਣੀਆਂ ਔਖੀਆਂ ਹੋ ਗਈਆਂ ਤਾਂ ਉਹ ਛੋਟੀ-ਜਿਹੀ ਮੰਜੀ ਚੁੱਕ ਕੇ ਤਕੀਏ ਵਿੱਚ ਚਲਾ ਗਿਆ।

## 7

ਚਮ੍ਹਾਰਲੀ ਦੇ ਬਾਹਰ ਚੋਅ ਤੋਂ ਪਾਰ ਸਾਈਂ ਭੁੱਲੇ ਸ਼ਾਹ ਦਾ ਤਕੀਆ ਸੀ। ਤਕੀਏ ਦੇ ਚਾਰੇ ਪਾਸੀਂ ਟਾਹਲੀ ਦੇ ਦਰੱਖਤ ਅਤੇ ਉੱਚੇ ਸਰਕੰਡਿਆਂ ਦੀ ਸੰਘਣੀ ਵਾੜ ਸੀ। ਇਕ ਪਾਸੇ ਬੋਹੜ ਦੇ ਦੋ ਦਰੱਖਤ ਸਨ ਅਤੇ ਵਿੱਚ ਸ਼ਾਇਦ ਇਸ ਪਿੰਡ ਨਾਲੋਂ ਵੀ ਪੁਰਾਣਾ ਬਹੁਤ ਵੱਡਾ ਪਿੱਪਲ ਸੀ। ਇਸ ਦੀਆਂ ਦਾੜ੍ਹੀਆਂ ਝੁਕ ਕੇ ਜ਼ਮੀਨ 'ਤੇ ਆ ਲੱਗੀਆਂ ਸਨ ਅਤੇ ਉਹਨਾਂ ਵਿੱਚੋਂ ਥੋੜ੍ਹੀਆਂ ਨੇ ਜੜ੍ਹਾਂ ਫੜ ਲਈਆਂ ਸਨ।

ਤਕੀਏ ਵਿੱਚ ਇਕ ਪਾਸੇ ਇਕ ਟੁੱਟੀ ਹੋਈ ਪੁਰਾਣੀ ਕਬਰ ਸੀ ਜਿਸ ਦੇ ਬਾਰੇ ਮਸ਼ਹੂਰ ਸੀ ਕਿ ਉਹ ਪਰਮਾਤਮਾ ਨੂੰ ਪਹੁੰਚੇ ਹੋਏ ਫਕੀਰ ਸਾਈਂ ਭੁੱਲੇ ਸ਼ਾਹ ਦਾ ਮਜਾਰ ਹੈ। ਕਦੇ ਕਦੇ ਕੋਈ ਦੁਖਿਆਰੀ, ਬੀਮਾਰ ਜਾਂ ਗੋਦ ਹਰੀ ਹੋਣ ਦੀ ਕਾਮਨਾ ਪੂਰੀ ਕਰਾਉਣ ਜਾਂ ਦੁਸ਼ਮਣ ਨੂੰ ਮਾਤ ਦੇਣ ਲਈ ਇਸ ਕਬਰ 'ਤੇ ਸ਼ਾਮ ਨੂੰ ਸਰ੍ਹੋਂ ਦੇ ਤੇਲ ਦਾ ਦੀਵਾ ਬਾਲ ਜਾਂਦੀ। ਇਹਦੇ ਚਾਰੇ ਪਾਸੀਂ ਤੇਲ ਚੋਣ ਨਾਲ ਵੱਡੇ ਵੱਡੇ ਕਾਲ਼ੇ ਅਤੇ ਚਿਕਨੇ ਧੱਬੇ ਪੈ ਗਏ ਸਨ। ਆਸੇ ਪਾਸੇ ਝਾੜੀਆਂ ਦੀ ਸੰਘਣੀ ਵਾੜ ਸੀ ਅਤੇ ਉਹਦੇ ਵਿੱਚ ਦੀ ਮਜਾਰ ਤੱਕ ਜਾਣ ਲਈ ਇਕ ਛੋਟਾ ਜਿਹਾ ਰਸਤਾ ਸੀ। ਮਜਾਰ ਤੋਂ ਹਟਕੇ ਇਕ ਛੋਟਾ ਜਿਹਾ ਪੱਕਾ ਕਮਰਾ ਸੀ ਜਿਸ ਨੂੰ ਮੁੱਦਤ ਪਹਿਲਾਂ ਕਿਸੇ ਨੇ ਮਨੋਕਾਮਨਾ ਪੂਰੀ ਹੋਣ 'ਤੇ ਬਣਵਾਇਆ ਸੀ। ਕਮਰੇ ਦੀ ਛੱਤ ਡਿੱਗ ਚੁੱਕੀ ਸੀ। ਇਸ ਦੇ ਇਕ ਖੂੰਜੇ ਵਿੱਚ ਛੋਟਾ ਜਿਹਾ ਟੋਆ ਸੀ ਜਿਸ ਵਿੱਚ ਦਿਨ ਭਰ ਪਾਥੀਆਂ ਦੀ ਅੱਗ ਸੁਲਗਦੀ ਰਹਿੰਦੀ ਤਾਂ ਕਿ ਹੁੱਕਾ ਪੀਣ ਵਾਲੇ ਲੋਕ ਆਪਣੀਆਂ ਚਿਲਮਾਂ ਭਰ ਸਕਣ। ਕਮਰੇ ਦੇ ਬਾਹਰ ਇਕ ਘੜਾ ਪਿਆ ਸੀ। ਚਮ੍ਹਾਰਲੀ ਦੀਆਂ ਔਰਤਾਂ ਆਉਂਦੀਆਂ-ਜਾਂਦੀਆਂ ਕੁਝ ਪਾਥੀਆਂ ਸੁੱਟ ਜਾਂਦੀਆਂ ਸਨ ਅਤੇ ਘੜੇ ਵਿੱਚ ਪਾਣੀ ਭਰ ਜਾਂਦੀਆਂ ਸਨ। ਚਮ੍ਹਾਰਲੀ ਦੇ ਮਰਦ ਟਾਹਲੀਆਂ ਦੇ ਦਰੱਖਤਾਂ ਹੇਠ ਆਪਣੇ ਪਸ਼ੂ-ਡੰਗਰ ਬੰਨਦੇ ਸਨ ਅਤੇ ਆਪ ਪਿੱਪਲ ਦੀ ਸੰਘਣੀ ਛਾਂ ਦੇ ਹੇਠ ਮੰਜਾ ਜਾਂ ਕੱਪੜਾ ਵਿਛਾ ਕੇ ਆਰਾਮ ਕਰਦੇ ਸਨ, ਗੱਪਾਂ-ਸ਼ੱਪਾਂ

ਮਾਰਦੇ ਸਨ ਅਤੇ ਤਾਸ਼ ਅਤੇ ਬਾਰਾਂ-ਟਾਹਣੀ ਖੇਡਦੇ ਸਨ।

ਕਾਲ਼ੀ ਜਦੋਂ ਆਪਣੀ ਮੰਜੀ ਲੈ ਕੇ ਪਹੁੰਚਿਆ ਤਾਂ ਕਾਫੀ ਰੌਣਕ ਹੋ ਚੁੱਕੀ ਸੀ। ਧੁੱਪ ਦੇ ਸਤਾਏ ਅਤੇ ਥਕਾਵਟ ਨਾਲ ਚੂਰ ਲੋਕ ਸੌਂ ਰਹੇ ਸਨ, ਕੁਛ ਊਂਘ ਰਹੇ ਸਨ।

ਜੀਤੂ, ਬੰਤੂ, ਸੰਤੂ ਅਤੇ ਬੱਗਾ ਤਾਸ਼ ਖੇਡ ਰਹੇ ਸਨ। ਕਾਲ਼ੀ ਨੂੰ ਦੇਖਦਿਆਂ ਹੀ ਜੀਤੂ ਨੇ ਅਵਾਜ਼ ਦਿੱਤੀ:

"ਬਾਬੂ ਜੀ, ਏਧਰ ਆ ਜਾਉ।"

ਜੀਤੂ ਕਾਲ਼ੀ ਨੂੰ ਉਸ ਦੀ ਚਾਰ ਜਮਾਤਾਂ ਦੀ ਪੜ੍ਹਾਈ ਅਤੇ ਸ਼ਹਿਰ ਵਿੱਚ ਛੇ ਸਾਲ ਗੁਜਾਰਨ ਕਾਰਨ ਬਾਬੂ ਜੀ ਕਹਿੰਦਾ ਸੀ। ਉਹ ਉਹਨਾਂ ਦੇ ਕੋਲ ਪਹੁੰਚਿਆ ਤਾਂ ਚਾਰਾਂ ਨੇ ਉਹਨੂੰ ਹੱਥੋ-ਹੱਥ ਬੋਚ ਲਿਆ। ਜੀਤੂ ਤਾਸ਼ ਦੀ ਗੱਡੀ ਦੋਨੋਂ ਹੱਥਾਂ ਵਿੱਚ ਫੜ ਕੇ ਬੋਲਿਆ: "ਬੰਤਿਆ, ਬਾਬੂ ਜੀ ਪੱਕਾ ਮਕਾਨ ਪਾਉਣ ਲੱਗਾ ਹੈ। ਉੱਪਰ ਚੁਬਾਰਾ ਵੀ ਪਾਊਗਾ। ਹੁਣ ਬਾਜ਼ੀ ਬਾਬੂ ਜੀ ਦੇ ਚੁਬਾਰੇ ਵਿੱਚ ਹੀ ਲੱਗਿਆ ਕਰੂਗੀ।"

ਜੀਤੂ ਦੀ ਗੱਲ ਸੁਣ ਕੇ ਅਤੇ ਕਾਲ਼ੀ ਨੂੰ ਉੱਥੇ ਦੇਖ ਕੇ ਬਹੁਤ ਸਾਰੇ ਲੋਕ ਉੱਠ ਕੇ ਉਹਨਾਂ ਦੇ ਕੋਲ਼ ਆ ਗਏ। ਹਰ ਆਦਮੀ ਇੱਟਾਂ, ਗਾਰੇ, ਚੂਨੇ, ਲੱਕੜੀ ਆਦਿ ਬਾਰੇ ਸਲਾਹ ਦੇ ਰਿਹਾ ਸੀ। ਕਾਲੀ ਖੁਸ਼ੀ ਨਾਲ ਫੁੱਲਿਆ ਨਹੀਂ ਸੀ ਸਮਾ ਰਿਹਾ। ਜੀਤੂ ਨੇ ਤਾਸ਼ ਦੀ ਗੱਡੀ ਨੂੰ ਕੱਪੜੇ ਵਿੱਚ ਬੰਨ ਦਿੱਤਾ ਅਤੇ ਆਪਣੀ ਛਾਤੀ 'ਤੇ ਹੱਥ ਰੱਖਦਾ ਹੋਇਆ ਬੋਲਿਆ:

"ਬਾਬੂ ਜੀ, ਮੇਰੀ ਮਦਦ ਦੀ ਜ਼ਰੂਰਤ ਹੋਵੇ ਤਾਂ ਦੱਸ ਦੇਈਂ। ਇਕ ਬਾਰ ਮਕਾਨ ਨੂੰ ਅਸਮਾਨ ਤੱਕ ਚੱਕ ਦਿਆਂਗੇ।"

ਬਾਬਾ ਫੱਤੂ ਵੀ ਆਪਣੀ ਛੋਟੀ ਜਿਹੀ ਚਿਰਮਰਾਉਂਦੀ ਹੋਈ ਮੰਜੀ ਚੁੱਕ ਕੇ ਉਹਨਾਂ ਦੇ ਨੇੜੇ ਆ ਗਿਆ। ਪਿੰਡ ਵਿੱਚ ਉਸ ਦੀ ਉਮਰ ਦੇ ਬਹੁਤ ਘੱਟ ਲੋਕ ਸਨ। ਕਾਲ਼ੀ ਬਾਬੇ ਨੂੰ ਦੇਖ ਕੇ ਉੱਠ ਖੜਾ ਹੋਇਆ ਅਤੇ ਉਸ ਦੀ ਮੰਜੀ ਫੜ ਕੇ ਉਸ ਥਾਂ ਰੱਖ ਦਿੱਤੀ ਜਿੱਥੇ ਬਹੁਤ ਜ਼ਿਆਦਾ ਸੰਘਣੀ ਛਾਂ ਸੀ। ਬਾਬਾ ਫੱਤੂ ਮੰਜੀ 'ਤੇ ਬੈਠ ਕੇ ਬੋਲਿਆ:

"ਕਿਹਦੇ ਮਕਾਨ ਦੀ ਗੱਲ ਕਰ ਰਹੇ ਹੋ ?"

"ਬਾਬਾ, ਕਾਲ਼ੀ ਨੇ ਮਕਾਨ ਸ਼ੁਰੂ ਕੀਤਾ।" ਜੀਤੂ ਨੇ ਉੱਚੀ ਅਵਾਜ਼ ਵਿੱਚ ਕਿਹਾ। ਜਦੋਂ ਬਾਬੇ ਫੱਤੂ ਨੇ ਕੰਨ ਨੂੰ ਛੋਂਹਦੇ ਹੋਏ ਹੱਥ ਹਿਲਾਇਆ ਤਾਂ ਉਸ ਨੇ ਹੋਰ ਵੀ ਉੱਚੀ ਅਵਾਜ਼ ਵਿੱਚ ਆਪਣੀ ਗੱਲ ਦੁਹਰਾਈ।

"ਅੱਛਾ, ਅੱਛਾ." ਬਾਬੇ ਫੱਤੂ ਨੇ ਕਾਲੀ ਵੱਲ ਹੱਥ ਵਧਾਉਂਦਿਆਂ ਕਿਹਾ। ਉਹ ਉਸ ਦੀ ਵੱਲ ਝੁੱਕ ਗਿਆ ਅਤੇ ਬਾਬਾ ਫੱਤੂ ਉਹਦੀ ਪਿੱਠ ਥਾਪੜਦਾ ਬੋਲਿਆ:

" ਇਹ ਤਾਂ ਬਹੁਤ ਹੀ ਚੰਗੀ ਗੱਲ ਆ। ਸਾਰੇ ਮੁਹੱਲੇ ਵਿੱਚ ਇਕ ਵੀ ਪੱਕਾ ਮਕਾਨ ਨਹੀਂ। ਤੇਰਾ ਪੱਕਾ ਮਕਾਨ ਬਣਨ ਨਾਲ ਮੁਹੱਲੇ ਦਾ ਸਿਰ ਉੱਚਾ ਹੋ ਜਾਊ।"

"ਇਹ ਸਭ ਤੁਹਾਡੇ ਵਰਗੇ ਬਜ਼ੁਰਗਾਂ ਦੇ ਪੈਰਾਂ ਦਾ ਪ੍ਰਤਾਪ ਹੈ।"

ਕਾਲ਼ੀ ਦੀ ਗੱਲ ਸੁਣਾਈ ਨਾ ਦਿੱਤੀ ਤਾਂ ਉਹ ਆਪਣਾ ਕੰਨ ਉਹਦੀ ਵਲ ਕਰਦਾ ਹੋਇਆ ਬੋਲਿਆ:

"ਮੇਰੇ ਕੰਨਾਂ ਦੇ ਪਰਦੇ ਹਦਵਾਣੇ ਦੇ ਖੱਪਰਾਂ ਵਾਂਗ ਮੋਟੇ ਹੋ ਗਏ ਆ। ਹੁਣ ਬਹੁਤ ਉੱਚਾ ਸੁਣਾਈ ਦੇਣ ਲੱਗ ਪਿਆ।"

ਕਾਲ਼ੀ ਨੇ ਆਪਣੀ ਗੱਲ ਦੁਹਰਾਈ ਤਾਂ ਬਾਬੇ ਫੱਤੂ ਦਾ ਪੋਪਲਾ ਮੂੰਹ ਖੁਲ੍ਹ ਗਿਆ ਅਤੇ ਉਹਨੇ ਕਾਲੀ ਦੇ ਸਿਰ 'ਤੇ ਹੱਥ ਫੇਰਦਿਆਂ ਕਿਹਾ:

"ਜੀਂਦਾ ਰਹਿ ਕਾਕਾ, ਤੇਰਾ ਬਾਪ ਤਾਂ ਸਾਰੇ ਅਰਮਾਨ ਦਿਲ ਵਿੱਚ ਹੀ ਲੈ ਕੇ ਮਰ ਗਿਆ ਸੀ। ਜੇ ਪੱਲੇ ਦੇ ਚਾਰ ਪੈਸੇ ਟਿਕਾਣੇ ਸਿਰ ਖਰਚ ਹੋ ਜਾਣ ਤਾਂ ਸਮਝੋ ਅਰਥ ਆ ਗਏ ਵਰਨਾ ਇਸ ਢਿੱਡ ਦੇ ਦੋਜਖ ਵਿੱਚ ਤਾਂ ਹਰ ਚੀਜ਼ ਜਲ ਕੇ ਭਸਮ ਹੋ ਜਾਂਦੀ ਆ।" ਬਾਬਾ ਫੱਤੂ ਕੁਝ ਦੇਰ ਚੁੱਪ ਰਹਿ ਕੇ ਫੇਰ ਬੋਲਿਆ:

"ਮੈਂ ਵੀ ਜ਼ਿੰਦਗੀ ਵਿੱਚ ਕੋਸ਼ਿਸ਼ ਤਾਂ ਬਹੁਤ ਕੀਤੀ। ਦਿਨ ਰਾਤ ਮਿਹਨਤ ਕੀਤੀ। ਤੜਕੇ ਖੇਤਾਂ ਵਿੱਚ ਕੰਮ ਕੀਤਾ। ਦਿਨ ਵਿੱਚ ਰੱਸੀਆਂ ਵੱਟੀਆਂ, ਤਕਾਲਾਂ ਨੂੰ ਘਾਹ ਖੋਤ ਕੇ ਵੇਚਿਆ। ਰਾਤ ਨੂੰ ਵੀ ਕਿਤੇ ਮਜ਼ਦੂਰੀ ਦਾ ਕੰਮ ਮਿਲ ਗਿਆ ਤਾਂ ਨੀਂਦ ਖਰਾਬ ਕਰਕੇ ਕਰ ਲਿਆ, ਪਰ ਪੱਕਾ ਮਕਾਨ ਬਣਾਉਣ ਦਾ ਅਰਮਾਨ ਪੂਰਾ ਨਾ ਹੋ ਸਕਿਆ ... ਪਿੰਡ ਵਿੱਚ ਮਿਹਨਤ ਤਾਂ ਹੈ, ਕਮਾਈ ਨਹੀਂ।"

ਅਤੀਤ ਦੀ ਇਕ ਖਾਹਿਸ਼ ਨੂੰ ਯਾਦ ਕਰਕੇ ਬਾਬੇ ਫੱਤੂ ਦੀਆਂ ਅੱਖਾਂ ਵਿੱਚ ਹੰਝੂ ਆ ਗਏ। ਆਲ਼ੇ ਦੁਆਲ਼ੇ ਬੈਠੇ ਲੋਕ ਸੋਚ ਵਿੱਚ ਪੈ ਗਏ ਅਤੇ ਕਾਲ਼ੀ ਦਾ ਦਿਲ ਵੀ ਭਰ ਆਇਆ।"

"ਮਕਾਨ ਬਣ ਜਾਏ ਤਾਂ ਮੈਨੂੰ ਜ਼ਰੂਰ ਦਿਖਾਉਣਾ।" ਬਾਬੇ ਫੱਤੂ ਨੇ ਆਪਣੇ ਜਜ਼ਬਾਤਾਂ 'ਤੇ ਕਾਬੂ ਪਾਉਂਦੇ ਹੋਏ ਕਿਹਾ।

"ਮਕਾਨ ਹੀ ਤੁਹਾਡਾ ਹੋਊਗਾ, ਬਾਬਾ ਜੀ।"

ਕਾਲ਼ੀ ਨੇ ਨਿਮਰਤਾ ਨਾਲ ਕਿਹਾ ਅਤੇ ਬਾਬੇ ਵਲ ਝੁਕਦਾ ਹੋਇਆ ਬੋਲਿਆ:
"ਹਾਲੇ ਤਾਂ ਅਗਲੀ ਕੰਧ ਬਣਾਉਣ ਦਾ ਇਰਾਦਾ। ਬਾਕੀ ਕੰਧਾਂ ਪੱਕੇ ਥੰਮ ਬਣਾ ਕੇ ਕੱਚੀਆਂ ਹੀ ਬਣਾ ਦਊਂਗਾ। ਬਾਅਦ ਵਿੱਚ ਜਦੋਂ ਪੈਸੇ ਹੱਥ ਆ ਜਾਣਗੇ ਤਾਂ ਉਹ ਕੰਧਾਂ ਵੀ ਪੱਕੀਆਂ ਕਰ ਦਊਂ।"

ਕਾਲ਼ੀ ਬਾਬੇ ਫੱਤੂ ਨਾਲ ਗੱਲੀਂ ਲੱਗਾ ਹੋਇਆ ਸੀ ਕਿ ਤਕੀਏ ਵਿੱਚ ਇਕ ਪਾਸਿਓਂ ਗਾਲ੍ਹਾਂ ਦੀਆਂ ਅਵਾਜ਼ਾਂ ਆਉਣ ਲੱਗੀਆਂ। ਸਾਰੇ ਲੋਕਾਂ ਦਾ ਧਿਆਨ ਉਸ ਪਾਸੇ ਚਲਾ ਗਿਆ। ਸਾਰੇ ਉਸ ਅਵਾਜ਼ ਨੂੰ ਪਹਿਚਾਣਦੇ ਸਨ; ਉਸ ਅਵਾਜ਼ ਦੇ ਮਾਲਕ ਨੂੰ ਜਾਣਦੇ ਸਨ। ਮੰਗੂ, ਨਿੱਕੂ ਦੇ ਮੁੰਡੇ ਅਮਰੂ ਨੂੰ ਗਾਲ੍ਹਾਂ ਕੱਢ ਰਿਹਾ ਸੀ ਕਿਉਂਕਿ ਉਹਦੀ ਮੱਝ ਦੀ ਪਿੱਠ 'ਤੇ ਧੁੱਪ ਪੈ ਰਹੀ ਸੀ। ਮੰਗੂ ਉੱਚੀ ਉੱਚੀ ਬੋਲਦਾ ਮੱਝ ਨੂੰ ਛਾਂ ਵਿੱਚ ਬੰਨ ਕੇ ਉੱਥੇ ਆ ਗਿਆ ਜਿੱਥੇ ਸਾਰੇ ਲੋਕ ਬੈਠੇ ਸੀ। ਅਮਰੂ ਉਹਦੇ ਪਿੱਛੇ ਪਿੱਛੇ ਮੰਜੀ ਚੁੱਕੀ ਆ ਰਿਹਾ ਸੀ। ਮੰਗੂ ਕਾਲ਼ੀ ਦੇ ਕੋਲ ਆ ਕੇ ਬੋਲਿਆ:

"ਅੱਜ ਛੱਤ 'ਤੇ ਕੀ ਸੰਢੇ ਨੱਚੇ ਸੀ ਜਿਹੜਾ ਉਸ ਦਾ ਇਕ ਹਿੱਸਾ ਡਿਗ ਪਿਆ।"

"ਨਹੀਂ ਮੈਂ ਆਪ ਢਾਇਆ। ਪੱਕਾ ਮਕਾਨ ਪਾ ਰਿਹਾਂ।" ਕਾਲ਼ੀ ਨੇ ਵਿਸ਼ਵਾਸ

ਭਰੀ ਅਵਾਜ਼ ਵਿੱਚ ਕਿਹਾ।

"ਕੀ ਕਿਹਾ ?" ਮੰਗੂ ਖਿੜਖਿੜਾਕੇ ਹੱਸ ਪਿਆ ਅਤੇ ਇਕ ਪਾਸੇ ਲੰਮੇ ਪਏ ਘੁੰਮਨ ਨੂੰ ਸੰਬੋਧਿਤ ਕਰਦਾ ਹੋਇਆ ਬੋਲਿਆ:

"ਘੁੰਮਨਾ, ਸੁਣਿਆਂ ਤੂੰ ? ਕਾਲ਼ੀ ਪੱਕਾ ਮਕਾਨ ਪਾ ਰਿਹਾ।"

ਘੁੰਮਨ ਗਰਦਨ ਉੱਪਰ ਚੁੱਕ ਕੇ ਕਮਜ਼ੋਰ ਜਿਹੀ ਅਵਾਜ਼ ਵਿੱਚ ਬੋਲਿਆ:

"ਕੀ ਕਿਹਾ ? ਕਾਲ਼ੀ ਮਕਾਨ ਪਾ ਰਿਹਾ ?"

"ਨਹੀਂ ਹਵੇਲੀ ਬਣਾ ਰਿਹਾ, ਜਿਸ ਵਿੱਚ ਸਾਮੀਆਂ ਅਤੇ ਤੇਰੇ-ਮੇਰੇ ਵਰਗੇ ਕੰਮੀਆਂ ਦੀ ਕਚਹਿਰੀ ਲਾਉਣ ਅਤੇ ਦਾਦ-ਫਰਿਆਦ ਸੁਣਨ ਲਈ ਇਕ ਦੀਵਾਨਖਾਨਾ ਵੀ ਹੋਊਗਾ।" ਮੰਗੂ ਨੇ ਇਹ ਕਹਿ ਕੇ ਕਾਲ਼ੀ ਨੂੰ ਕਿਹਾ:

"ਕੀ ਸ਼ਹਿਰ ਵਿੱਚ ਡਾਕੇ ਮਾਰਦਾ ਰਿਹਾਂ ਜੋ ਪਿੰਡ ਆਉਂਦਿਆਂ ਹੀ ਪੱਕਾ ਮਕਾਨ ਪਾਉਣਾ ਸ਼ੁਰੂ ਕਰ ਦਿੱਤਾ ? ਦੂਜੇ ਪਿੰਡਾਂ ਤੋਂ ਵੀ ਲੋਕ ਸ਼ਹਿਰ ਰਹਿ ਕੇ ਆਏ ਆ। ਪੱਕਾ ਮਕਾਨ ਤਾਂ ਕੀ, ਕਿਸੇ ਦਾ ਪੱਕਾ ਚੁੱਲ੍ਹਾ ਵੀ ਨਹੀਂ ਬਣਿਆ।"

ਘੁੰਮਨ, ਮੰਗੂ ਦੀ ਹਰ ਗੱਲ 'ਤੇ ਸਿਰ ਹਿਲਾ ਰਿਹਾ ਸੀ। ਮੰਗੂ ਆਪਣੀ ਗੱਲ ਜਾਰੀ ਰੱਖਦਾ ਹੋਇਆ ਬੋਲਿਆ:

"ਮੇਰੇ ਮਾਮੇ ਦਾ ਸਾਲਾ ਫੌਜ ਵਿੱਚ ਨਾਇਕ ਸੀ – ਸਿਪਾਹੀਆਂ ਦੇ ਉੱਤੇ ਅਫਸਰ। ਸਾਰੀ ਉਮਰ ਵੱਡੇ ਵੱਡੇ ਸ਼ਹਿਰਾਂ ਵਿੱਚ ਰਿਹਾ। ਏਨੇ ਵੱਡੇ ਵੱਡੇ ਸ਼ਹਿਰਾਂ ਵਿੱਚ, ਜਿਹਨਾਂ ਵਿੱਚ ਸਾਡੇ ਪਿੰਡ ਵਰਗੇ ਸੈਂਕੜੇ ਪਿੰਡ ਸਮਾ ਜਾਣ। ਦਿੱਲੀ ਦਸੌਰ ਤੱਕ ਉਹ ਘੁੰਮ ਆਇਆ। ਪਰ ਜਦੋਂ ਦਾ ਵਿਚਾਰਾ ਫੌਜ ਵਿੱਚੋਂ ਵਾਪਸ ਆਇਆ, ਰੋਟੀ ਲਈ ਵੀ ਤਰਸ ਰਿਹਾ।"

ਮੰਗੂ ਦੀ ਅਵਾਜ਼ ਸੁਣ ਕੇ ਸੁੱਤੇ ਪਏ ਲੋਕ ਵੀ ਉੱਠ ਪਏ। ਤਾਸ਼ ਅਤੇ ਬਾਰਾਂ-ਟਾਹਣੀ ਦੀਆਂ ਬਾਜ਼ੀਆਂ ਠੱਪ ਹੋ ਗਈਆਂ ਅਤੇ ਸਾਰਿਆਂ ਨੂੰ ਵਿਸ਼ਵਾਸ ਹੋਣ ਲੱਗਾ ਕਿ ਮੰਗੂ ਅਤੇ ਕਾਲ਼ੀ ਵਿੱਚ ਝਗੜਾ ਹੋ ਜਾਊਗਾ। ਸਭ ਮਹਿਸੂਸ ਕਰ ਰਹੇ ਸਨ ਕਿ ਮੰਗੂ ਜ਼ਿਆਦਤੀ ਕਰ ਰਿਹਾ ਹੈ ਪਰ ਡਰ ਦੇ ਮਾਰੇ ਚੁੱਪ ਸਨ। ਕਾਲ਼ੀ ਕਮਜ਼ੋਰ ਨਹੀਂ ਸੀ; ਉਹਦਾ ਤਕੜਾ ਲੰਮਾ ਸਰੀਰ ਮਕਾਨ ਦੀ ਛੱਤ ਨਾਲ ਲੱਗਦਾ ਸੀ। ਉਹ ਮੰਗੂ ਵਲ ਇਕ ਟਕ ਦੇਖਦਾ ਰਿਹਾ। ਉਹ ਗੱਲ ਟਾਲਣ ਲਈ ਬਾਬੇ ਫੱਤੂ ਨਾਲ ਗੱਲਾਂ ਕਰਨ ਲੱਗਾ। ਪਰ ਮੰਗੂ, ਉਹਦੇ ਮੋਢੇ ਨੂੰ ਝੰਝੋੜਦਾ ਹੋਇਆ ਬੋਲਿਆ:

"ਕਾਲ਼ੀ ਪੈਸੇ ਵਾਧੂ ਆ, ਤਾਂ ਕੁਛ ਸਾਨੂੰ ਵੀ ਦੇ ਦੇ।"

"ਕੀ ਉਹਦੀ ਸ਼ਰਾਬ ਪੀਊਂਗਾ ?" ਕਾਲ਼ੀ ਨੇ ਗੁੱਸੇ ਵਿੱਚ ਕਿਹਾ।

"ਖਰੀਦ ਕੇ ਤਾਂ ਠੇਕੇ ਦੀ ਸ਼ਰਾਬ ਪੀਤੀ ਜਾਂਦੀ ਆ ਅਤੇ ਉਹ ਨਾਮਰਦ ਲੋਕ ਪੀਂਦੇ ਆ। ਤੇਰੀ ਕਮਾਈ ਹਰਾਮ ਦੀ ਆ, ਇਸ ਨਾਲ ਤਾਂ ਮੈਂ ਕੁਝ ਹੋਰ ਹੀ ਕਰੂੰਗਾ।" ਮੰਗੂ ਛਾਤੀ ਤਾਣ ਕੇ ਬੋਲਿਆ. ਕਾਲੀ ਨੇ ਉਹਦੀ ਵਲ ਘੂਰ ਕੇ ਦੇਖਿਆ ਤਾਂ ਉਹ ਤਿਣ ਕੇ ਬੋਲਿਆ:

"ਮੇਰੀ ਵਲ ਏਦਾਂ ਦੇਖ ਰਿਹਾ, ਜਿੱਦਾਂ ਮੇਰਾ ਸਾਹ ਪੀ ਜਾਊਗਾ। ਮੰਗੂ ਨਾਲ ਵੈਰ

ਪਾ ਕੇ ਇਸ ਮੁਹੱਲੇ ਵਿੱਚ ਕੋਈ ਨਹੀਂ ਰਹਿ ਸਕਦਾ।"

ਮੰਗੂ ਦੀਆਂ ਇਹ ਗੱਲਾਂ ਸੁਣ ਕੇ ਬਾਬਾ ਫੱਤੂ ਚੁੱਪ ਨਾ ਰਹਿ ਸਕਿਆ। ਉਹ ਉਹਨੂੰ ਸਮਝਾਉਂਦਾ ਹੋਇਆ ਬੋਲਿਆ:

"ਮੰਗੂ ਕਿਉਂ ਲਾਗਤ-ਬਾਜ਼ੀ ਦੀ ਗੱਲ ਕਰਦਾਂ। ਖ਼ੁਸ਼ ਨਹੀਂ ਹੁੰਦਾ ਕਿ ਸਾਡੇ ਮੁਹੱਲੇ ਵਿੱਚ ਵੀ ਇਕ ਏਦਾਂ ਦਾ ਆਦਮੀ ਨਿਕਲ਼ ਆਇਆ ਹੈ ਜੋ ਪੱਕਾ ਮਕਾਨ ਬਣਾ ਪਾ ਰਿਹਾ।"

"ਚੁੱਪ ਰਹਿ ਬੁੱਢਿਆ, ਹਰ ਵੇਲੇ ਟਰ-ਟਰ ਲਾਈ ਰੱਖਦਾਂ।" ਮੰਗੂ ਨੇ ਬਾਬੇ ਫੱਤੂ ਨੂੰ ਝਿੜਕ ਦਿੱਤਾ। ਉਹ ਨਿਮੋਝੂਣਾ ਜਿਹਾ ਹੋ ਕੇ ਸ਼ਿਕਾਇਤ ਭਰੇ ਲਹਿਜੇ ਵਿੱਚ ਬੋਲਿਆ:

"ਇਸ ਛੋਕਰੇ ਨੂੰ ਨਾ ਵੱਡਿਆ ਦੀ ਇੱਜ਼ਤ ਕਰਨੀ ਆਉਂਦੀ ਆ ਨਾ ਛੋਟਿਆਂ ਦਾ ਲਿਹਾਜ। ਸ਼ਿਕਾਰੀ ਕੁੱਤੇ ਵਾਂਗ ਪੰਜੇ ਝਾੜ ਕੇ ਪਿੱਛੇ ਪੈ ਜਾਂਦਾ।"

ਇਹ ਸੁਣ ਕੇ ਮੰਗੂ ਹੋਰ ਵੀ ਜ਼ਿਆਦਾ ਭੜਕ ਪਿਆ:

"ਚੁੱਪ ਰਹਿ ਬੁੱਢਿਆ, ਤੂੰ ਮੇਰੀ ਇਕ ਧੌਲ ਦੀ ਮਾਰ ਆਂ।"

ਕਾਲ਼ੀ ਦੀਆਂ ਅੱਖਾਂ ਵਿੱਚ ਅੰਗਾਰੇ ਚਮਕਣ ਲੱਗੇ। ਉਹਦੀਆਂ ਮੁੱਠੀਆਂ ਬੰਦ ਹੋਣ ਲੱਗੀਆਂ। ਉਹਦੇ ਚਿਹਰੇ ਤੋਂ ਸਾਫ ਪਤਾ ਲੱਗਦਾ ਸੀ ਕਿ ਉਹ ਖ਼ੂਨ ਦੇ ਘੁੱਟ ਪੀ ਰਿਹਾ ਹੈ। ਕਾਲ਼ੀ ਨੇ ਗੁੱਸੇ ਵਿੱਚ ਕੰਬਦੀ ਹੋਈ ਅਵਾਜ਼ ਵਿੱਚ ਕਿਹਾ:

"ਮੰਗੂ, ਤੂੰ ਮੇਰੇ ਨਾਲ ਗੱਲ ਕਰ ਰਿਹਾ ਸੀ। ਵਿਚਾਲੇ ਬਾਬੇ ਨੂੰ ਕਿਉਂ ਘਸੀਟ ਲਿਆਂਦਾ। ਉਹ ਤੇਰੇ ਪਿਉ ਦੇ ਬਰਾਬਰ ਆ।"

"ਤੇਰੇ ਪਿਉ ਦੇ ਬਰਾਬਰ ਹੋਊ, ਜਿਹਦੀ ਤੂੰ ਸ਼ਕਲ ਵੀ ਨਹੀਂ ਦੇਖੀ।" ਮੰਗੂ ਨੇ ਇਹ ਕਹਿ ਤਾਂ ਦਿੱਤਾ ਪਰ ਕਾਲ਼ੀ ਦੇ ਸ਼ੇਰ ਦੇ ਪੰਜਿਆਂ ਵਾਂਗ ਖੁਲ੍ਹੇ ਹੱਥਾਂ ਨੂੰ ਦੇਖ ਕੇ ਡਰ ਜਿਹਾ ਗਿਆ। ਕਈ ਲੋਕਾਂ ਨੇ ਦੱਬੀ ਜ਼ਬਾਨ ਵਿੱਚ ਮੰਗੂ ਨੂੰ ਕਿਹਾ ਕਿ ਉਹ ਇਸ ਝਗੜੇ ਵਿੱਚ ਮਾਂ-ਬਾਪ ਨੂੰ ਵਿੱਚ ਕਿਉਂ ਖਿੱਚ ਲਿਆਇਆ ਹੈ।

ਰੱਖ-ਰਖਾਅ ਕਰਨ ਲਈ ਬਹੁਤ ਸਾਰੇ ਲੋਕ ਇਕੋ ਵਾਰੀ ਬੋਲ ਰਹੇ ਸਨ। ਜੀਤੂ ਚਾਹੁੰਦਾ ਸੀ ਕਿ ਕਾਲ਼ੀ ਮੰਗੂ ਨਾਲ ਭਿੜ ਜਾਵੇ ਅਤੇ ਉਸ ਨੂੰ ਕੁੱਟ ਸੁੱਟੇ। ਬਾਬੇ ਫੱਤੂ ਦੇ ਪੱਲੇ ਕੁਝ ਨਹੀਂ ਸੀ ਪੈ ਰਿਹਾ ਅਤੇ ਉਹ ਬਿਟਰ ਬਿਟਰ ਹਰ ਇਕ ਦੇ ਚਿਹਰੇ ਵਲ ਦੇਖ ਰਿਹਾ ਸੀ। ਉਹਨੇ ਆਪਣੇ ਕੋਲ ਖੜੇ ਜੀਤੂ ਨੂੰ ਪੁੱਛਿਆ ਤਾਂ ਉਹਨੇ ਕੋਈ ਜੁਆਬ ਨਾ ਦਿੱਤਾ। ਬੰਤੂ ਨੂੰ ਪੁੱਛਿਆ ਤਾਂ ਉਹਨੇ 'ਕੁਛ ਨਹੀਂ' ਕਹਿ ਕੇ ਟਾਲ਼ ਦਿੱਤਾ। ਬਾਬੇ ਫੱਤੂ ਨੇ ਵਾਰੀ ਵਾਰੀ ਹਰ ਇਕ ਨੂੰ ਪੁੱਛਿਆ ਪਰ ਕਿਸੇ ਨੇ ਉਸ ਨੂੰ ਕੁਛ ਨਹੀਂ ਦੱਸਿਆ। ਉਹ ਖਿੱਝ ਕੇ ਉੱਚੀ ਅਵਾਜ਼ ਵਿੱਚ ਬੋਲਿਆ:

"ਸਾਰੇ ਜਣੇ ਕਾਵਾਂ ਦੀ ਤਰ੍ਹਾਂ ਕਾਂ ਕਾਂ ਕਰ ਰਹੇ ਆ ਪਰ ਮੈਨੂੰ ਕਹਿੰਦੇ ਆ ਕਿ ਕੋਈ ਗੱਲ ਨਹੀਂ।"

ਬਾਬਾ ਫੱਤੂ ਆਪਣੀ ਲਾਠੀ ਟਟੋਲ ਕੇ ਉੱਠਿਆ, ਪਰ ਕਾਲ਼ੀ ਨੇ ਉਹਨੂੰ ਫਿਰ ਮੰਜੇ 'ਤੇ ਬਿਠਾਉਂਦੇ ਹੋਏ ਕਿਹਾ:

"ਬਾਬਾ ਜੀ, ਬੈਠੋ। ਆਰਾਮ ਨਾਲ ਲੰਮੇ ਪਉ। ਗੱਲ ਮੁੱਕ ਗਈ।"

ਮੰਗੂ ਉੱਥੋਂ ਉੱਠ ਕੇ ਪਰ੍ਹੇ ਚਲਾ ਗਿਆ। ਕਾਲ਼ੀ ਆਪਣੀ ਮੰਜੀ 'ਤੇ ਆ ਬੈਠਿਆ। ਜੀਤੂ ਉਹਦੀ ਵਲ ਇਕ ਟਕ ਦੇਖਦਾ ਹੋਇਆ ਹੌਲ਼ੀ ਅਵਾਜ਼ ਵਿੱਚ ਬੋਲਿਆ:

"ਬਾਬੂ ਜੀ, ਤੂੰ ਤਾਂ ਪੱਕਾਂ ਸ਼ਹਿਰੀਆ ਬਣ ਕੇ ਆਇਆਂ। ਅੱਜ ਤੂੰ ਬਿਲਕੁਲ ਸ਼ਹਿਰੀਆਂ ਵਾਂਗ ਲੜਿਆਂ। ਹਵਾਈ ਫੈਰ ਹੀ ਕੀਤੇ। ਮਜ਼ਾ ਤਾਂ ਸੀ ਜੇ ਮੰਗੂ ਦੇ ਸਾਰੇ ਦੰਦ ਉਹਦੀ ਝੋਲੀ ਵਿੱਚ ਪਾ ਦਿੰਦਾ।"

ਕਾਲ਼ੀ ਨੇ ਜੀਤੂ ਨੂੰ ਕੋਈ ਜੁਆਬ ਨਾ ਦਿੱਤਾ ਅਤੇ ਤਾਸ਼ ਚੁੱਕਦਾ ਹੋਇਆ ਬੋਲਿਆ:

"ਇਕ ਦੋ ਬਾਜ਼ੀਆਂ ਹੋ ਜਾਣ।"

ਜੀਤੂ ਤਾਸ਼ ਦੇ ਪੱਤੇ ਫੈਂਟਣ ਲੱਗਾ ਤਾਂ ਬਾਕੀ ਲੋਕ ਵੀ ਉਹਨਾਂ ਦੇ ਕੋਲ ਆ ਗਏ ਅਤੇ ਛੇਤੀਂ ਹੀ, ਹੀ-ਹੀ, ਹੂ-ਹੂ ਕਰਦੇ ਤਾਸ਼ ਦੇ ਪੱਤਿਆਂ ਵਿੱਚ ਗੁਆਚ ਗਏ।

ਜਦੋਂ ਦਿਨ ਢਲ਼ ਗਿਆ ਤਾਂ ਕਾਲ਼ੀ ਨੇ ਤਾਸ਼ ਜੀਤੂ ਦੇ ਹੱਥ ਫੜਾ ਦਿੱਤੀ ਅਤੇ ਆਪਣੀ ਮੰਜੀ ਚੁੱਕ ਕੇ ਬੋਲਿਆ:

"ਪਰਛਾਵੇਂ ਲੰਮੇ ਹੋ ਗਏ। ਜਾ ਕੇ ਕੰਮ ਸ਼ੁਰੂ ਕਰਾਂ।"

ਕਾਲ਼ੀ ਅਜੇ ਤਕੀਏ ਦੇ ਅੰਦਰ ਹੀ ਸੀ ਕਿ ਮੰਗੂ ਨੇ ਬਾਬੇ ਫੱਤੂ ਦੀ ਮੰਜੀ ਨੂੰ ਠੋਕਰ ਮਾਰਦਿਆਂ ਕਿਹਾ:

"ਬੁੱਢਿਆ ਚੁੱਕ ਮੰਜੀ ਏਥੋਂ। ਕਿੰਨੀ ਜਗਹ ਘੇਰੀ ਹੋਈ ਆ। ਹੁਣ ਤੂੰ ਏਥੇ ਨਾ ਆਇਆ ਕਰ। ਕਾਲ਼ੀ ਦੇ ਚੁਬਾਰੇ ਵਿੱਚ ਦੁਪਹਿਰ ਕੱਟਿਆ ਕਰ।"

ਇਹਦੇ ਨਾਲ ਦੋ ਤਿੰਨ ਠਹਾਕੇ ਗੂੰਜ ਉੱਠੇ ਅਤੇ ਕਾਫੀ ਦੂਰ ਤੱਕ ਕਾਲ਼ੀ ਦਾ ਪਿੱਛਾ ਕਰਦੇ ਰਹੇ।

## 8

ਦੋ ਦਿਨਾਂ ਵਿੱਚ ਹੀ ਕਾਲ਼ੀ ਨੇ ਡਿਉਢੀ ਢਾਹ ਕੇ ਮਲਬਾ ਸਾਫ ਕਰ ਦਿੱਤਾ। ਉਹਨੇ ਜਗਹ ਦੀ ਲੰਬਾਈ ਚੌੜਾਈ ਦਾ ਹਿਸਾਬ ਲਾ ਕੇ ਮਕਾਨ ਦਾ ਨਕਸ਼ਾ ਬਣਾ ਲਿਆ: ਅੱਗੇ ਡਿਉਢੀ, ਉਹਦੇ ਪਿੱਛੇ ਵਿਹੜਾ ਜਿਸ ਵਿੱਚ ਇਕ ਪਾਸੇ ਰਸੋਈ, ਦੂਸਰੇ ਪਾਸੇ ਇਕ ਖੂੰਜੇ ਵਿੱਚ ਪੌੜੀ ਅਤੇ ਫਿਰ ਇਕ ਖੁੱਲ੍ਹੀ ਕੋਠੜੀ। ਉਸ ਦਾ ਜੀਅ ਕੀਤਾ ਕਿ ਉਹਦੇ ਘਰ ਵੀ ਉਸ ਤਰ੍ਹਾਂ ਦਾ ਹੀ ਨਲਕਾ ਹੋਵੇ, ਜਿਸ ਤਰ੍ਹਾਂ ਦਾ ਨਲਕਾ ਪਾਦਰੀ ਦੇ ਘਰ ਵਿੱਚ ਹੈ। ਉਹਨੂੰ ਵਾਰ ਵਾਰ ਖਿਆਲ ਆਉਂਦਾ ਕਿ ਕੋਠੜੀ ਉੱਪਰ ਇਕ ਚੁਬਾਰਾ ਵੀ ਹੋਣਾ ਚਾਹੀਦਾ, ਜਿਹਦੇ ਵਿੱਚ ਚਾਰੇ ਪਾਸੀਂ ਰੰਗਦਾਰ ਸ਼ੀਸ਼ਿਆਂ ਵਾਲੀਆਂ ਬਾਰੀਆਂ ਹੋਣ ਅਤੇ ਉਹਨਾਂ ਵਿੱਚ ਦੀ ਫਰ ਫਰ ਕਰਦੀ ਹਵਾ ਆਵੇ ਜਾਵੇ। ਕਾਲ਼ੀ ਜਦੋਂ ਚੁਬਾਰੇ ਬਾਰੇ ਸੋਚਦਾ ਤਾਂ ਉਹ ਬਿਲਕੁਲ ਅੱਖਾਂ ਦੇ ਸਾਹਮਣੇ ਆ ਜਾਂਦਾ, ਪਰ ਜਦੋਂ ਉਹ ਉਹਨੂੰ ਕੋਠੜੀ ਦੇ ਉੱਤੇ ਦੇਖਣ ਦੀ ਕੋਸ਼ਿਸ਼ ਕਰਦਾ ਤਾਂ ਉਹ ਉਹਨੂੰ ਦੂਰ ਤੱਕ ਨਜ਼ਰ ਨਾ ਆਉਂਦਾ। ਜਦੋਂ ਉਹਨੂੰ ਯਾਦ ਆਉਂਦਾ ਕਿ ਉਹ ਸਿਰਫ ਬਾਹਰਲੀਆਂ ਕੰਧਾਂ ਹੀ ਪੱਕੀਆਂ ਪਾ ਸਕੂਗਾ ਤਾਂ ਉਹਦੇ ਦਿਲ ਵਿੱਚ ਇਕ ਜਲਣ ਜਿਹੀ ਹੁੰਦੀ। ਪਰ ਨਾਲ਼ ਹੀ ਮਨ ਵਿੱਚ ਸਵਾਲ ਉੱਠਦਾ ਕਿ ਏਨੇ ਰੁਪਈਏ ਕਿੱਥੋਂ

ਆਉਣਗੇ। ਇਹ ਸੋਚ ਕੇ ਉਸ ਦਾ ਦਿਲ ਬੈਠਣ ਲੱਗਦਾ ਅਤੇ ਵਾਰ ਵਾਰ ਖਿਆਲ ਆਉਂਦਾ ਕਿ ਉਹਨੇ ਖਾਹਮਖਾਹ ਮਕਾਨ ਢਾਹ ਦਿੱਤਾ। ਜੇ ਹੁਣ ਪੱਕਾ ਨਾ ਬਣਾ ਸਕਿਆ ਤਾਂ ਜਗ-ਹਸਾਈ ਹੋਊਗੀ।

ਇਸ ਹਨ੍ਹੇਰੇ ਵਿੱਚ ਉਹਨੂੰ ਰੌਸ਼ਨੀ ਦੀ ਇਕ ਕਿਰਨ ਨਜ਼ਰ ਆਉਂਦੀ ਕਿ ਸ਼ਾਇਦ ਛੱਜੂ ਸ਼ਾਹ ਤੋਂ ਕੁਝ ਪੈਸੇ ਉਧਾਰ ਮਿਲ਼ ਜਾਣ। ਸ਼ਾਇਦ ਉਹ ਉਹਦੇ ਮਨ ਦੀ ਮੁਰਾਦ ਪੂਰੀ ਕਰ ਦੇਵੇ। ਕਾਲ਼ੀ ਨੂੰ ਯਾਦ ਆਇਆ ਕਿ ਅਜੇ ਉਸ ਨੇ ਆਪਣੇ ਚਾਚੇ ਦਾ ਲਿਆ ਹੋਇਆ ਉਧਾਰ ਵੀ ਦੇਣਾ ਹੈ। ਇਸ ਉਮੀਦ ਦੇ ਆਸਰੇ ਉਹਨੇ ਸਾਰਾ ਮਕਾਨ ਇਕ ਹੀ ਵਾਰ ਪੱਕਾ ਪਾਉਣ ਦਾ ਇਰਾਦਾ ਕਰ ਲਿਆ ਅਤੇ ਜੇਬ ਵਿੱਚ ਪੰਜਾਹ ਰੁਪਈਏ ਪਾ ਛੱਜੂ ਸ਼ਾਹ ਦੀ ਦੁਕਾਨ ਵਲ ਚਲਾ ਗਿਆ।

ਕਾਲ਼ੀ ਛੱਜੂ ਸ਼ਾਹ ਦੀ ਦੁਕਾਨ 'ਤੇ ਪਹੁੰਚਿਆ ਤਾਂ ਚੌਧਰੀ ਹਰਨਾਮ ਸਿੰਘ ਅਤੇ ਹੈਂਬੜਾ ਕਲੋਏ ਦਾ ਜ਼ੈਲਦਾਰ ਫੌਜਾ ਸਿੰਘ ਉੱਥੇ ਬੈਠੇ ਸਨ। ਉਹ ਕਿਸੇ ਭੇਦਭਰੀ ਗੱਲਬਾਤ ਵਿੱਚ ਰੁੱਝੇ ਹੋਏ ਸਨ। ਕਾਲ਼ੀ ਨੇ ਤਿੰਨਾਂ ਨੂੰ ਬੰਦਗੀ ਕੀਤੀ। ਚੌਧਰੀ ਹਰਨਾਮ ਸਿੰਘ ਅਤੇ ਜ਼ੈਲਦਾਰ ਫੌਜਾ ਸਿੰਘ ਨੇ ਕਾਲ਼ੀ 'ਤੇ ਸਰਸਰੀ ਨਜ਼ਰ ਸੁੱਟੀ ਪਰ ਛੱਜੂ ਸ਼ਾਹ ਨੇ ਉਹਦਾ ਹਾਲ ਚਾਲ ਪੁੱਛਿਆ ਅਤੇ ਖਲ ਵੜੇਵਿਆਂ ਦੀਆਂ ਬੋਰੀਆਂ ਦੇ ਨਾਲ ਵਿਛੇ ਟਾਟ ਦੇ ਟੁੱਕੜੇ 'ਤੇ ਬੈਠਣ ਦਾ ਇਸ਼ਾਰਾ ਕੀਤਾ। ਉਹ ਤਿੰਨੇ ਆਪਸ ਵਿੱਚ ਖੁਸਰ ਫੁਸਰ ਕਰਨ ਲੱਗੇ। ਕਾਲ਼ੀ ਪਹਿਲਾਂ ਤਾਂ ਬਿਨਾਂ ਮਤਲਬ ਦੇ ਏਧਰ ਉਧਰ ਦੇਖਦਾ ਰਿਹਾ ਪਰ ਜਦੋਂ ਉਹਨਾਂ ਦੀਆਂ ਗੱਲਾਂ ਵਿੱਚ ਪੈਸਿਆਂ ਦਾ ਵਾਰ ਵਾਰ ਜ਼ਿਕਰ ਆਉਣ ਲੱਗਾ ਤਾਂ ਉਹ ਵੀ ਕੰਨ ਲਾ ਕੇ ਉਹਨਾਂ ਦੀਆਂ ਗੱਲਾਂ ਸੁਣਨ ਦੀ ਕੋਸ਼ਿਸ਼ ਕਰਨ ਲੱਗਾ।

ਜ਼ੈਲਦਾਰ ਫੌਜਾ ਸਿੰਘ ਨੂੰ ਪੈਸਿਆਂ ਦੀ ਜ਼ਰੂਰਤ ਸੀ। ਚੌਧਰੀ ਹਰਨਾਮ ਸਿੰਘ ਸਿਫਾਰਿਸ਼ ਲਈ ਨਾਲ਼ ਆਇਆ ਸੀ। ਛੱਜੂ ਸ਼ਾਹ ਨੂੰ ਭਲੀ ਭਾਂਤ ਪਤਾ ਸੀ ਕਿ ਫੌਜਾ ਸਿੰਘ ਜ਼ੈਲਦਾਰੀ ਦੇ ਰੋਅਬ ਵਿੱਚ ਹੈ। ਥਾਣੇ ਕਚਿਹਰੀ ਤੱਕ ਉਸ ਦੀ ਰਸਾਈ ਹੈ। ਜ਼ਿਲਾ ਮੁਖੀ ਨਾਲ ਵੀ ਦੁਆ ਸਲਾਮ ਹੈ। ਛੱਜੂ ਸ਼ਾਹ ਉਹਨੂੰ ਵੱਡੀ ਰਕਮ ਦੇਣ ਤੋਂ ਘਬਰਾ ਰਿਹਾ ਸੀ ਕਿਉਂਕਿ ਉਹਨੂੰ ਅਸਾਮੀ 'ਤੇ ਵਿਸ਼ਵਾਸ ਨਹੀਂ ਸੀ। ਪਰ ਉਹ ਬਹਾਨਾ ਇਹ ਬਣਾ ਰਿਹਾ ਸੀ ਕਿ ਉਹਦੇ ਕੋਲ ਏਨੀ ਵੱਡੀ ਰਕਮ ਨਹੀਂ ਹੈ। ਉਹ ਠੋਸ ਜ਼ਮਾਨਤ ਚਾਹੁੰਦਾ ਸੀ ਪਰ ਜ਼ੈਲਦਾਰ ਹੱਥ ਉਧਾਰ ਰਕਮ ਚਾਹੁੰਦਾ ਸੀ। ਜਦੋਂ ਗੱਲ ਲੰਮੀ ਹੋਣ ਲੱਗੀ ਅਤੇ ਛੱਜੂ ਸ਼ਾਹ ਦੱਬੀ ਜ਼ਬਾਨ ਵਿੱਚ ਅਵਿਸ਼ਵਾਸ ਪ੍ਰਗਟ ਕਰਨ ਲੱਗਾ ਤਾਂ ਚੌਧਰੀ ਹਰਨਾਮ ਸਿੰਘ ਸ਼ਾਹ ਨੂੰ ਸਮਝਾਉਂਦਾ ਹੋਇਆ ਬੋਲਿਆ:

"ਸ਼ਾਹ ਸਰਦਾਰਾਂ ਦੀ ਜ਼ਬਾਨ ਹੀ ਸਾਰਿਆਂ ਤੋਂ ਵੱਡੀ ਜ਼ਮਾਨਤ ਹੁੰਦੀ ਹੈ। ਏਸ ਜ਼ਬਾਨ ਨਾਲ ਵੱਡੇ ਵੱਡੇ ਵਪਾਰ ਅਤੇ ਰਿਸ਼ਤੇ ਨਾਤੇ ਤਹਿ ਹੁੰਦੇ ਹਨ।"

"ਤੁਹਾਡੀ ਗੱਲ ਸੋਲਾਂ ਆਨੇ ਸੱਚ ਹੈ ਪਰ ਵਿਹਾਰ ਵੀ ਕੋਈ ਚੀਜ਼ ਹੈ।" ਛੱਜੂ ਸ਼ਾਹ ਨੇ ਜੁਆਬ ਦਿੱਤਾ।

ਜ਼ੈਲਦਾਰ ਫੌਜਾ ਸਿੰਘ ਨੇ ਜਦੋਂ ਦੇਖਿਆ ਕਿ ਸ਼ਾਹ ਆਪਣੀ ਗੱਲ 'ਤੇ ਅੜ

ਗਿਆ ਹੈ ਤਾਂ ਉਹ ਜ਼ਮਾਨਤ ਦੇਣ ਲਈ ਰਾਜ਼ੀ ਹੋ ਗਿਆ।

"ਸ਼ਾਹ, ਸਾਡੇ ਕੋਲ ਜ਼ਮਾਨਤ ਰੱਖਣ ਲਈ ਇਕ ਹੀ ਚੀਜ਼ ਹੁੰਦੀ ਆ ਅਤੇ ਉਹ ਮੈਂ ਤੇਰੇ ਨਾਂ ਗਹਿਣੇ ਨਹੀਂ ਕਰ ਸਕਦਾ ਕਿਉਂਕਿ ਕਾਨੂੰਨ ਇਜਾਜ਼ਤ ਨਹੀਂ ਦਿੰਦਾ।"

"ਸਰ ਛੋਟੂਰਾਮ ਦੇ ਬਣਾਏ ਹੋਏ ਕਾਨੂੰਨ ਦੀ ਗੱਲ ਕਰਦੈਂ ? ਇਸ ਦਾ ਇਲਾਜ ਮੇਰੇ ਕੋਲ ਹੈਗਾ।" ਅਤੇ ਛੱਜੂ ਸ਼ਾਹ ਆਪਣਾ ਮੂੰਹ ਜ਼ੈਲਦਾਰ ਦੇ ਕੰਨ ਦੇ ਲਾਗੇ ਲਿਜਾ ਕੇ ਬੋਲਿਆ:

"ਮੇਰੇ ਰਿਸ਼ਤੇਦਾਰ ਜ਼ਮੀਨਾਂ ਦੇ ਮਾਲਕ ਹਨ। ਉਹਨਾਂ ਦੇ ਨਾਂ ਤਾਂ ਤੁਹਾਡੀ ਜ਼ਮੀਨ ਗਹਿਣੇ ਰੱਖੀ ਜਾ ਸਕਦੀ ਹੈ। ਚਲੋ ਉਹ ਨਾ ਸਹੀ, ਬਾਬਕ ਵਾਲਾ ਜੱਟ ਜਗਤਾ ਮੇਰਾ ਆਪਣਾ ਆਦਮੀ ਹੈ। ਉਹਦੇ ਨਾਂ ਗਹਿਣੇ ਕਰਵਾ ਦੇਣਾ।"

ਜ਼ੈਲਦਾਰ ਫੌਜਾ ਸਿੰਘ ਅਤੇ ਚੌਧਰੀ ਹਰਨਾਮ ਸਿੰਘ ਥੜ੍ਹੇ ਦੇ ਦੂਸਰੇ ਪਾਸੇ ਚਲੇ ਗਏ ਅਤੇ ਆਪਸ ਵਿੱਚ ਸਲਾਹ ਕਰਨ ਬਾਅਦ ਸ਼ਾਹ ਦੇ ਕੋਲ ਵਾਪਸ ਆ ਗਏ। ਚੌਧਰੀ ਹਰਨਾਮ ਸਿੰਘ ਕਹਿਣ ਲੱਗਾ:

"ਜ਼ੈਲਦਾਰ ਦੀ ਅੱਠ-ਦਸ ਘੁਮਾਂ ਬੰਜਰ ਜ਼ਮੀਨ ਹੈ। ਉਹਦੇ ਵਿੱਚੋਂ ਦੋ ਘੁਮਾਂ ਗਹਿਣੇ ਰੱਖ ਲੈ।"

"ਜੇ ਉਹ ਜ਼ਮੀਨ ਗਹਿਣੇ ਰੱਖਣੀ ਹੈ ਤਾਂ ਸੂਦ ਵੀ ਡਬਲ ਲੱਗੂਗਾ। ਜਿਸ ਜ਼ਮੀਨ ਵਿੱਚ ਘਾਹ ਦਾ ਤਿਨਕਾ ਵੀ ਨਾਂ ਉੱਗਦਾ ਹੋਵੇ, ਉਹਨੂੰ ਗਹਿਣੇ ਰੱਖ ਕੇ ਮੈਂ ਕੀ ਕਮਾਊਂਗਾ ?" ਛੱਜੂ ਸ਼ਾਹ ਨੇ ਕਿਹਾ।

ਉਹ ਤਿੰਨੇ ਆਪਸ ਵਿੱਚ ਫਿਰ ਸਲਾਹ ਕਰਨ ਲੱਗੇ ਅਤੇ ਹੌਲ਼ੀ ਹੌਲ਼ੀ ਉਹਨਾਂ ਦੀ ਅਵਾਜ਼ ਹੌਲ਼ੀ ਅਤੇ ਸਿਰ ਹੋਰ ਨੇੜੇ ਹੁੰਦੇ ਗਏ। ਜਦੋਂ ਫੌਜਾ ਸਿੰਘ ਆਪਣੀ ਜ਼ੈਲਦਾਰੀ ਦਾ ਰੋਅਬ ਦਿਖਾਉਣ ਲੱਗਦਾ ਤਾਂ ਸ਼ਾਹ ਏਸ ਤਰ੍ਹਾਂ ਪੈਂਤੜਾ ਬਦਲਦਾ ਕਿ ਜ਼ੈਲਦਾਰ ਨੂੰ ਫਿਰ ਝੁਕਣਾ ਪੈਂਦਾ। ਚੌਧਰੀ ਹਰਨਾਮ ਸਿੰਘ ਜ਼ੈਲਦਾਰ ਨੂੰ ਇਕ ਵਾਰ ਫਿਰ ਥੜ੍ਹੇ ਤੋਂ ਪਰ੍ਹੇ ਲੈ ਗਿਆ ਅਤੇ ਥੋੜ੍ਹੀ ਦੇਰ ਬਾਅਦ ਸ਼ਾਹ ਦੇ ਕੰਨ ਵਿੱਚ ਕੁਝ ਕਿਹਾ। ਸ਼ਾਹ ਨੇ ਕੁਝ ਪਲ ਸੋਚਣ ਤੋਂ ਬਾਅਦ ਚੌਧਰੀ ਤੋਂ ਇਕ ਦੋ ਸਵਾਲ ਪੁੱਛੇ ਅਤੇ ਫਿਰ ਫੈਸਲਾਕੁੰਨ ਅਵਾਜ਼ ਵਿੱਚ ਬੋਲਿਆ:

"ਅੱਛਾ ਜ਼ੈਲਦਾਰ ਸਾਹਿਬ, ਤੁਸੀਂ ਕੋਈ ਬਿਗਾਨੇ ਤਾਂ ਨਹੀਂ। ਤੁਸੀਂ ਇਲਾਕੇ ਦੇ ਮਾਲਕ ਹੋ। ਤੁਹਾਡੇ ਵਰਗੇ ਚੌਧਰੀਆਂ ਅਤੇ ਸਰਦਾਰਾਂ ਦੇ ਸਹਾਰੇ ਤਾਂ ਅਸੀਂ ਲੋਕ ਪਿੰਡ ਵਿੱਚ ਇੱਜ਼ਤ ਨਾਲ ਦਿਨ ਗੁਜਾਰ ਰਹੇ ਹਾਂ।" ਛੱਜੂ ਸ਼ਾਹ ਨੇ ਇਹ ਕਹਿ ਕੇ ਦੋਨਾਂ ਦੇ ਕੰਨਾਂ ਨੇੜੇ ਮੂੰਹ ਕਰ ਆਪਣਾ ਫੈਸਲਾ ਸੁਣਾ ਦਿੱਤਾ। ਚੌਧਰੀ ਅਤੇ ਜ਼ੈਲਦਾਰ ਦੋਨੋਂ ਚੌਂਕ ਪਏ ਪਰ ਛੱਜੂ ਸ਼ਾਹ ਨੇ ਉਹਨਾਂ ਨੂੰ ਇਕ ਵੀ ਸ਼ਬਦ ਬੋਲਣ ਦਾ ਮੌਕਾ ਨਹੀਂ ਦਿੱਤਾ। ਉਹ ਆਪਣੀ ਜਿੱਤ 'ਤੇ ਮੁਸਕਰਾਉਂਦਾ ਹੋਇਆ ਬੋਲਿਆ:

"ਤੁਸੀਂ ਹੋਏ ਚੌਧਰੀ ਜ਼ਮੀਨਾਂ ਦੇ ਮਾਲਕ ਅਤੇ ਅਸੀਂ ਹਾਂ ਮਜ਼ਦੂਰ ਹਟਬਾਣੀਏ। ਤੁਹਾਡੇ ਵਰਗੇ ਲੋਕਾਂ ਦੇ ਆਸਰੇ ਦਾਲ ਰੋਟੀ ਚੱਲ ਜਾਂਦੀ ਆ। ਤੁਸੀਂ ਵੱਡੀ ਤੋਂ ਵੱਡੀ ਸੱਟ ਸਹਿ ਸਕਦੇ ਹੋ, ਪਰ ਅਸੀਂ ਲੋਕ ਜੇ ਇਕ ਵਾਰ ਡਿੱਗ ਪਏ ਤਾਂ ਬਸ ਸਾਰੀ ਉਮਰ ਨਹੀਂ ਉੱਠ ਸਕਦੇ। ... ਕਿਉਂ ਕਾਲ਼ੀ ?" ਛੱਜੂ ਸ਼ਾਹ ਨੇ ਆਪਣੀ ਗੱਲ ਦੀ ਪੁਸ਼ਟੀ ਲਈ ਕਾਲ਼ੀ ਨੂੰ

ਸੰਬੋਧਿਤ ਕਰਦੇ ਹੋਏ ਕਿਹਾ। ਕਾਲ਼ੀ ਜੁਆਬ ਵਿੱਚ ਸਿਰਫ ਮੁਸਕਰਾਇਆ। ਉਹਨੂੰ ਛੱਜੂ ਸ਼ਾਹ 'ਤੇ ਗੁੱਸਾ ਆ ਰਿਹਾ ਸੀ ਕਿ ਉਹ ਚੌਧਰੀ ਅਤੇ ਜ਼ੈਲਦਾਰ ਦੇ ਸਾਹਮਣੇ ਆਪਣੇ ਆਪ ਨੂੰ ਏਨਾ ਨਿਗੂਣਾ ਕਿਉਂ ਦਰਸਾ ਰਿਹਾ ਹੈ।

ਮੰਗੂ ਨੇ ਜਦੋਂ ਛੱਜੂ ਸ਼ਾਹ ਨੂੰ ਕਾਲ਼ੀ ਨੂੰ ਸੰਬੋਧਨ ਕਰਦਿਆਂ ਦੇਖਿਆ ਤਾਂ ਉਹ ਵੜੇਵਿਆਂ ਦੀ ਬੋਰੀ ਦੇ ਪਿੱਛਿਉਂ ਝਾਕਦਾ ਹੋਇਆ ਬੋਲਿਆ:

"ਸ਼ਾਹ ਜੀ, ਤੁਸੀਂ ਤਾਂ ਸੇਠ ਆਂ ਸੇਠ! ਦੁਨੀਆਂ ਵਿੱਚ ਦੋ ਤਰ੍ਹਾਂ ਦੇ ਹੀ ਤਾਂ ਆਦਮੀ ਹਨ ... ਇਕ ਚੌਧਰੀ ਅਤੇ ਦੂਸਰੇ ਸੇਠ।" ਉਹ ਠਹਾਕੇ ਮਾਰਨ ਲੱਗਾ।

ਚੌਧਰੀ ਅਤੇ ਜ਼ੈਲਦਾਰ ਇਕ ਵਾਰ ਫਿਰ ਆਪਸ ਵਿੱਚ ਸਲਾਹ ਕਰਨ ਲੱਗੇ। ਚੌਧਰੀ, ਜ਼ੈਲਦਾਰ 'ਤੇ ਸ਼ਾਹ ਦੀ ਗੱਲ ਮੰਨਣ ਲਈ ਜ਼ੋਰ ਪਾ ਰਿਹਾ ਸੀ ਪਰ ਜ਼ੈਲਦਾਰ ਕੁਝ ਹਿਚਕਚਾ ਰਿਹਾ ਸੀ। ਮੰਗੂ ਨੇ ਕਾਲ਼ੀ 'ਤੇ ਆਪਣਾ ਰੋਹਬ ਪੂਰੀ ਤਰ੍ਹਾਂ ਪਾਉਣ ਲਈ ਇਸ ਮੌਕੇ ਤੋਂ ਪੂਰਾ ਪੂਰਾ ਫਾਇਦਾ ਉਠਾਉਣਾ ਚਾਹਿਆ। ਉਹ ਇਕ ਵਾਰ ਫਿਰ ਬੋਰੀ ਦੇ ਪਿੱਛਿਉਂ ਸਿਰ ਕੱਢ ਕੇ ਉੱਚੀ ਅਵਾਜ਼ ਵਿੱਚ ਬੋਲਿਆ:

"ਜ਼ੈਲਦਾਰ ਸਾਹਿਬ, ਤੁਸੀਂ ਸ਼ਾਹ ਦੀ ਗੱਲ ਮੰਨ ਲਉ। ਇਸ ਵਿੱਚ ਕੋਈ ਹਰਜ਼ ਨਹੀਂ ਹੈ।"

ਪਰ ਜਦੋਂ ਉਹਨੇ ਦੇਖਿਆ ਕਿ ਉਹਨਾਂ ਵਿੱਚੋਂ ਕਿਸੇ ਨੇ ਵੀ ਉਹਦੀ ਗੱਲ 'ਤੇ ਧਿਆਨ ਨਹੀਂ ਦਿੱਤਾ ਤਾਂ ਉਹ ਬੋਰੀ ਦੇ ਪਿੱਛਿਉਂ ਉੱਠ ਆਇਆ ਅਤੇ ਨੇੜੇ ਆ ਕੇ ਬੋਲਿਆ:

"ਮੇਰੀ ਗੱਲ ਮੰਨੋ ਤਾਂ ਸ਼ਾਹ ਕੋਈ ਨਿਹੱਕ ਗੱਲ ਨਹੀਂ ਕਰ ਰਿਹਾ। ਫਿਰ ਉਹ ਕੋਈ ਗੈਰ ਆਦਮੀ ਤਾਂ ਹੈ ਨਹੀਂ।" ਮੰਗੂ ਨੇ ਜੇਤੂ ਨਿਗਾਹਾਂ ਨਾਲ ਕਾਲ਼ੀ ਵਲ ਦੇਖਿਆ। ਜਦੋਂ ਮੰਗੂ ਨੇ ਮਹਿਸੂਸ ਕੀਤਾ ਕਿ ਇਸ ਵਾਰ ਵੀ ਉਹਦੀ ਗੱਲ ਨੂੰ ਅਣਸੁਣੀ ਕਰ ਦਿੱਤਾ ਗਿਆ ਹੈ ਤਾਂ ਉਹ ਉਹਨਾਂ ਵਲ ਇਕ ਕਦਮ ਵਧਾ ਕੇ ਛੱਜੂ ਸ਼ਾਹ ਨੂੰ ਸੰਬੋਧਿਤ ਹੁੰਦਾ ਬੋਲਿਆ:

"ਸ਼ਾਹ ਜੀ, ਤੁਸੀਂ ਹੀ ਥੋੜ੍ਹਾ ਨਰਮ ਹੋ ਜਾਓ।"

ਮੰਗੂ ਨੇ ਅਜੇ ਆਪਣੀ ਗੱਲ ਪੂਰੀ ਵੀ ਨਹੀਂ ਕੀਤੀ ਸੀ ਕਿ ਚੌਧਰੀ ਹਰਨਾਮ ਸਿੰਘ ਗਰਜਦੀ ਹੋਈ ਅਵਾਜ਼ ਵਿੱਚ ਬੋਲਿਆ:

"ਕੁੱਤੇ ਦੀ ਔਲਾਦ ਚੁੱਪ ਬੈਠ। ਕੁੱਤਾ ਚਮਾਰ ਆਪਣੇ ਆਪ ਨੂੰ ਵੱਡਾ ਪੰਚ ਸਮਝਦਾ।"

ਛੱਜੂ ਸ਼ਾਹ ਵੀ ਮੰਗੂ ਨੂੰ ਝਿੜਕਦਾ ਬੋਲਿਆ:

"ਮੰਗੂ ਕਿਉਂ ਮੂਰਖ ਬਣਦਾ। ਵੱਡਿਆਂ ਦੀਆਂ ਗੱਲਾਂ ਵਿੱਚ ਕਿਉਂ ਦਖਲ ਦਿੰਦਾ।"

ਮੰਗੂ ਖਿਸਿਆਨਾ ਹੋ ਕੇ ਫਿਰ ਵੜੇਵਿਆਂ ਦੀ ਬੋਰੀ ਦੇ ਪਿੱਛੇ ਜਾ ਬੈਠਿਆ ਅਤੇ ਮੂੰਹ ਵਿੱਚ ਹੀ ਬੁੜਬੜਾਉਣ ਲੱਗਾ। ਉਹਨੇ ਕਾਲ਼ੀ ਵਲ ਦੇਖਿਆ ਤਾਂ ਉਹਨੂੰ ਮਹਿਸੂਸ ਹੋਇਆ ਜਿਵੇਂ ਉਹ ਉਹਦੇ ਨਿਰਾਦਰ ਤੋਂ ਬਹੁਤ ਖੁਸ਼ ਹੋਇਆ ਹੋਵੇ। ਉਹ ਮੂੰਹ ਹੀ ਮੂੰਹ ਵਿੱਚ ਕਾਲ਼ੀ ਨੂੰ ਗਾਲ੍ਹਾਂ ਕੱਢਦਾ ਧਮਕੀਆਂ ਦੇਣ ਲੱਗਾ। ਕਾਲ਼ੀ ਨੀਵੀਂ ਪਾਈ ਸੋਚ ਰਿਹਾ ਸੀ ਕਿ

ਚੌਧਰੀ ਨੇ ਮੰਗੂ ਨੂੰ ਕੁੱਤਾ ਚਮਾਰ ਕਿਉਂ ਕਿਹਾ। ਕਾਲ਼ੀ ਗੁੱਸੇ ਨੂੰ ਦਬਾਉਂਦਾ ਜਾਣ ਲਈ ਉੱਠ ਖੜਿਆ। ਪਰ ਛੱਜੂ ਸ਼ਾਹ ਉਹਨੂੰ ਹੱਥ ਨਾਲ ਬੈਠਣ ਦਾ ਇਸ਼ਾਰਾ ਕਰਦਾ ਹੋਇਆ ਬੋਲਿਆ:

"ਬਾਬੂ ਕਾਲ਼ੀ ਦਾਸ ਤੂੰ ਕਿੱਥੇ ਚੱਲਿਆਂ ? ਬੈਠ ਬੈਠ। ਲੈ ਆਹ ਸਿਗਰਟ ਪੀ।" ਛੱਜੂ ਸ਼ਾਹ ਨੇ ਲੈਂਪ ਦਾ ਸਿਗਰਟ ਅਤੇ ਮਾਚਿਸ ਉਹਦੇ ਵਲ ਸੁੱਟਦੇ ਹੋਏ ਕਿਹਾ। ਕਾਲ਼ੀ ਸਿਗਰਟ ਲਾ ਕੇ ਫਿਰ ਬੈਠ ਗਿਆ। ਮੰਗੂ ਆਪਣੇ ਅੰਦਰ-ਹੀ- ਅੰਦਰ ਜ਼ਹਿਰ ਘੋਲਦਾ ਹੋਇਆ ਆਪਣੇ ਨੇੜੇ ਹਫ ਰਹੇ ਸ਼ਿਕਾਰੀ ਕੁੱਤੇ ਦੇ ਗਲ ਵਿੱਚ ਪਏ ਪਟੇ ਨੂੰ ਕੱਸਣ ਲੱਗਾ। ਚੌਧਰੀ ਹਰਨਾਮ ਸਿੰਘ ਨੇ ਕੁੱਤੇ ਦੀ ਚੂੰ-ਚੂੰ ਦੀ ਅਵਾਜ਼ ਸੁਣੀ ਤਾਂ ਮੰਗੂ ਨੂੰ ਅਵਾਜ਼ ਦੇ ਕੇ ਕੁੱਤੇ ਦੇ ਗਲ਼ ਦੇ ਪਟੇ ਨੂੰ ਢਿੱਲਾ ਕਰਨ ਲਈ ਕਿਹਾ। ਮੰਗੂ ਬੋਰੀ ਦੇ ਪਿੱਛਿਉਂ ਨਿਕਲ ਕੇ ਬੋਲਿਆ:

"ਪਟਾ ਤਾਂ ਢਿੱਲਾ ਈ ਆ। ਬੈਠਾ ਬੈਠਾ ਤੰਗ ਆ ਗਿਆ ਹੈ।"

"ਤਾਂ ਇਹਨੂੰ ਹਵੇਲੀ ਲੈ ਜਾ ਅਤੇ ਪਟਾ ਲਾਹ ਕੇ ਵੱਡਾ ਗੇਟ ਬੰਦ ਕਰ ਦਈਂ।" ਚੌਧਰੀ ਨੇ ਕਿਹਾ। ਮੰਗੂ ਕੁੱਤੇ ਦੀ ਸੰਗਲੀ ਫੜੀ ਕਾਲੀ ਨੂੰ ਘੂਰਦਾ ਹੋਇਆ ਥੜ੍ਹੇ ਤੋਂ ਹੇਠਾਂ ਉਤਰ ਗਿਆ।

ਜਦੋਂ ਜ਼ੈਲਦਾਰ ਫੌਜਾ ਸਿੰਘ ਅਤੇ ਛੱਜੂ ਸ਼ਾਹ ਦੀ ਗੱਲ ਸਿਰੇ ਚੜ੍ਹਦੀ ਨਜ਼ਰ ਨਾ ਆਈ ਤਾਂ ਚੌਧਰੀ ਹਰਨਾਮ ਸਿੰਘ ਨੇ ਜ਼ੈਲਦਾਰ ਨੂੰ ਕਿਹਾ:

"ਜ਼ੈਲਦਾਰਾ, ਜੇ ਤੂੰ ਆਪਣੀ ਜ਼ਮੀਨ ਗਹਿਣੇ ਨਹੀਂ ਰੱਖਣਾ ਚਾਹੁੰਦਾ ਤਾਂ ਮੈਂ ਆਪਣੀ ਜ਼ਮੀਨ ਰੱਖ ਦਿੰਦਾ। ਜੋ ਕੰਮ ਕਰਨਾ ਉਹ ਕਰਨਾ ਈ ਹੈ। ਦੋ ਜ਼ਰੀਬ ਜ਼ਮੀਨ ਪਿੱਛੇ ਕਿਉਂ ਜਾਨ ਦੇਈ ਜਾਂਦਾ।"

"ਇਹ ਹੈ ਚੌਧਰੀਆਂ ਵਾਲਾ ਜਿਗਰਾ।" ਛੱਜੂ ਸ਼ਾਹ ਨੇ ਖੁਸ਼ ਹੁੰਦਿਆਂ ਉੱਚੀ ਅਵਾਜ਼ ਵਿੱਚ ਕਿਹਾ।

"ਜ਼ੈਲਦਾਰ ਜੀ ਮੈਂ ਵਿਆਜ ਵਿੱਚ ਦਮੜੇ ਪਾਈ ਘਟਾ ਦਊਂਗਾ ਪਰ ਮੇਰੀ ਸ਼ਰਤ ਤੁਹਾਨੂੰ ਮੰਨਣੀ ਹੀ ਪਏਗੀ। ਨੀਤੀ ਦੇ ਉਲਟ ਜਾਣਾ ਮੇਰਾ ਧਰਮ ਨਹੀਂ। ਰੱਬ ਗਵਾਹ ਹੈ, ਮੈਨੂੰ ਆਪਣੀ ਰਕਮ ਅਤੇ ਵਿਆਜ ਦਾ ਫਿਕਰ ਨਹੀਂ, ਮੈਨੂੰ ਤਾਂ ਸਿਰਫ ਤੁਹਾਡੀ ਜ਼ਰੂਰਤ ਅਤੇ ਇਜ਼ਤ ਦਾ ਖਿਆਲ ਹੈ। ਜੀ ਖੋਲ੍ਹ ਕੇ ਖਰਚ ਕਰੋ। ਜੇ ਸਰਦਾਰ ਖਰਚ ਨਹੀਂ ਕਰਨਗੇ ਤਾਂ ਕੀ ਘੁਮਾਰ ਅਤੇ ਚਮਾਰ ਖਰਚ ਕਰਨਗੇ।" ਛੱਜੂ ਸ਼ਾਹ ਨੇ ਆਪਣੇ ਇਕ ਇਕ ਸ਼ਬਦ 'ਤੇ ਜ਼ੋਰ ਦਿੰਦਿਆ ਕਿਹਾ। ਜ਼ੈਲਦਾਰ ਫੌਜਾ ਸਿੰਘ ਲਈ ਹੁਣ ਕੋਈ ਰਾਹ ਨਾ ਰਿਹਾ। ਚੌਧਰੀ ਹਰਨਾਮ ਸਿੰਘ ਦੇ ਇਸ਼ਾਰੇ 'ਤੇ ਉਹਨੇ ਹਾਂ ਕਹਿ ਦਿੱਤੀ ਅਤੇ ਉਹ ਤਿੰਨੇ ਉੱਠ ਖੜ੍ਹੇ ਹੋਏ। ਛੱਜੂ ਸ਼ਾਹ ਨੇ ਜ਼ੈਲਦਾਰ ਨੂੰ ਕਿਹਾ:

"ਤੁਹਾਨੂੰ ਪਤਾ ਈ ਹੈ ਜੋ ਕਾਗਜ਼ ਪੱਤਰ ਚਾਹੀਦੇ ਨੇ। ਕਿਸੇ ਨੂੰ ਤਹਿਸੀਲ ਭੇਜ ਕੇ ਮੰਗਵਾ ਲੈਣਾ। ਮੈਂ ਏਨੀ ਦੇਰ ਵਿੱਚ ਰਕਮ ਦਾ ਬੰਦੋਬਸਤ ਕਰ ਲਊਂਗਾ।"

ਚੌਧਰੀ ਹਰਨਾਮ ਸਿੰਘ ਅਤੇ ਜ਼ੈਲਦਾਰ ਫੌਜਾ ਸਿੰਘ, ਛੱਜੂ ਸ਼ਾਹ ਨਾਲ ਦਿਨ ਨਿਸ਼ਚਿਤ ਕਰਕੇ ਥੜ੍ਹੇ ਤੋਂ ਉਤਰਨ ਲੱਗੇ। ਉਹਨਾਂ ਨੂੰ ਜਾਂਦੇ ਦੇਖ ਕਾਲ਼ੀ ਵੀ ਖੜ੍ਹਾ ਹੋ ਗਿਆ। ਚੌਧਰੀ ਹਰਨਾਮ ਸਿੰਘ ਨੇ ਉਹਦੀ ਵਲ ਹੋਰ ਧਿਆਨ ਨਾਲ ਦੇਖਿਆ ਅਤੇ ਉਸ ਦੇ ਰਿਸ਼ਟ

ਪੁਸ਼ਟ ਸਰੀਰ ਅਤੇ ਸਾਫ ਕੱਪੜਿਆਂ ਦਾ ਜਾਇਜ਼ਾ ਲੈਂਦਾ ਹੋਇਆ ਬੋਲਿਆ:

"ਸੁਣਾ ਕਾਲ਼ੀ, ਕੀ ਹਾਲ ਹੈ ਤੇਰਾ ?"

ਕਾਲ਼ੀ ਦੇ ਜੁਆਬ ਦੇਣ ਤੋਂ ਪਹਿਲਾਂ ਹੀ ਛੱਜੂ ਸ਼ਾਹ ਬੋਲ ਪਿਆ:

"ਚੌਧਰੀ, ਕਾਲ਼ੀ ਪੱਕਾ ਮਕਾਨ ਪਾ ਰਿਹਾ।"

ਚੌਧਰੀ ਨੇ ਇਕ ਵਾਰ ਫਿਰ ਕਾਲੀ 'ਤੇ ਨਜ਼ਰ ਸੁੱਟੀ ਅਤੇ ਕੁਛ ਕਹੇ ਬਿਨਾਂ ਥੜ੍ਹੇ ਤੋਂ ਹੇਠਾਂ ਉਤਰ ਗਿਆ।

ਜਦੋਂ ਉਹ ਕੁਛ ਦੂਰ ਚਲੇ ਗਏ ਤਾਂ ਛੱਜੂ ਸ਼ਾਹ ਨੇ ਕਾਲ਼ੀ ਨੂੰ ਕਿਹਾ:

"ਕੀ ਕੀਤਾ ਜਾਵੇ ? ਚੌਧਰੀ ਲੋਕ ਨੇ, ਜ਼ਮੀਨਾਂ ਦੇ ਮਾਲਕ ਹਨ। ਰੁਪਈਆਂ ਪੈਸਿਆਂ ਦੀ ਜ਼ਰੂਰਤ ਹੁੰਦੀ ਹੈ ਤਾਂ ਏਧਰ ਆ ਜਾਂਦੇ ਹੈ। ਇਹਨਾਂ ਦੀ ਜ਼ਰੂਰਤ ਪੂਰੀ ਕਰਨੀ ਹੀ ਪੈਂਦੀ ਹੈ। ਜੇ ਨਾ ਕਰੋ ਤਾਂ ਕਦੇ ਦੁਕਾਨ 'ਤੇ ਡਾਕਾ ਅਤੇ ਕਦੇ ਘਰ ਵਿੱਚ ਚੋਰੀ। ਹੁਣ ਦੋ ਹਜ਼ਾਰ ਮੰਗ ਰਿਹਾ ਸੀ, ਕੁੜੀ ਦੇ ਵਿਆਹ ਲਈ। ਹੱਥ ਉਧਾਰ ਚਾਹੁੰਦਾ ਸੀ। ਇਹ ਤਾਂ ਕਾਗਜ਼ ਪੱਤਰ ਹੁੰਦੇ ਹੋਏ ਰਕਮ ਖਾ ਜਾਂਦੇ ਨੇ, ਹੱਥ ਉਧਾਰ ਲਈ ਹੋਈ ਰਕਮ ਕਦੋਂ ਵਾਪਸ ਕਰਨਗੇ।"

ਕਾਲ਼ੀ ਆਪਣੀ ਮਨ ਦੀ ਗੱਲ ਕਹਿਣ ਲਈ ਛੱਜੂ ਸ਼ਾਹ ਦੀ ਹਾਂ ਵਿੱਚ ਹਾਂ ਮਿਲਾਉਂਦਾ ਹੋਇਆ ਬੋਲਿਆ:

"ਸ਼ਾਹ ਜੀ ਇਸ ਦੁਨੀਆਂ 'ਚ ਹਰ ਆਦਮੀ ਜ਼ਰੂਰਤਮੰਦ ਹੈ। ਬੰਦਾ ਹੀ ਬੰਦੇ ਦਾ ਦਾਰੂ ਹੈ। ਇਸ ਇਲਾਕੇ ਵਿੱਚ ਕਿਸੇ ਨੂੰ ਪੈਸੇ ਦੀ ਜ਼ਰੂਰਤ ਪਊਗੀ ਤਾਂ ਤੁਹਾਡੇ ਕੋਲ਼ ਹੀ ਆਊਗਾ।"

"ਬੰਦਾ ਕਿਸੇ ਲਈ ਕੀ ਕਰ ਸਕਦਾ। ਕਰਨ ਵਾਲਾ ਤਾਂ ਰੱਬ ਹੈ। ਬੰਦਾ ਤਾਂ ਸਿਰਫ ਬਹਾਨਾ ਬਣਦਾ ਹੈ।" ਛੱਜੂ ਸ਼ਾਹ ਨੇ ਨਿਮਰਤਾ ਨਾਲ ਕਿਹਾ।

ਕਾਲ਼ੀ ਛੱਜੂ ਸ਼ਾਹ ਵਲ ਦੇਖਦਾ ਰਿਹਾ ਕਿ ਆਪਣੇ ਮਨ ਦੀ ਗੱਲ ਕਹਿ ਦੇਵੇ। ਪਰ ਉਹਦੀ ਹਿੰਮਤ ਨਹੀਂ ਪੈ ਰਹੀ ਸੀ। ਆਖਿਰ ਉਹਨੇ ਜੇਬ ਵਿੱਚੋਂ ਪੱਚੀ ਰੁਪਈਏ ਕੱਢੇ ਅਤੇ ਛੱਜੂ ਸ਼ਾਹ ਵਲ ਵਧਾਉਂਦਾ ਬੋਲਿਆ:

"ਏਧਰ ਆਇਆ ਸੀ ਤਾਂ ਕਿ ਤੁਹਾਨੂੰ ਉਹ ਪੈਸੇ ਦਿੰਦਾ ਜਾਂਵਾਂ ਜੋ ਚਾਚੇ ਨੇ ਤੁਹਾਡੇ ਕੋਲੋਂ ਉਧਾਰ ਲਏ ਸੀ।"

ਛੱਜੂ ਸ਼ਾਹ ਯਾਦ ਕਰਦਾ ਹੋਇਆ ਉੱਚੀ ਅਵਾਜ਼ ਵਿੱਚ ਬੋਲਿਆ:

"ਅੱਛਾ-ਅੱਛਾ, ਯਾਦ ਆ ਗਿਆ। ਇਹ ਤਾਂ ਦਸ ਬਾਰਾਂ ਸਾਲ ਪੁਰਾਣੀ ਗੱਲ ਹੈ। ਸ਼ਾਇਦ ਇਸ ਤੋਂ ਵੀ ਪੁਰਾਣੀ ਗੱਲ ਹੋਵੇ।"

"ਉਹ ਤਾਂ ਮੈਨੂੰ ਪਤਾ ਨਹੀਂ। ਤੁਸੀਂ ਪੱਚੀ ਰੁਪਏ ਕਹੇ ਸੀ, ਉਹ ਮੈਂ ਲੈ ਆਇਆਂ।"

"ਪਰ ਇਹਦੇ ਨਾਲ ਵਿਆਜ ਵੀ ਹੋਊਗਾ ... ਚਲੋ ਬਾਰਾਂ ਸਾਲਾਂ ਦਾ ਨਾ ਸਹੀ, ਛੇ ਸਾਲਾਂ ਦਾ ਹੀ ਦੇ ਦੇ। ਆਪਣੇ ਆਦਮੀ ਨਾਲ ਏਨੀ ਰਿਆਇਤ ਤਾਂ ਕਰਨੀ ਹੀ ਚਾਹੀਦੀ।"

ਛੱਜੂ ਸ਼ਾਹ ਨੇ ਪੱਚੀ ਰੁਪਈਆਂ ਦੇ ਨੋਟ ਤਿੰਨ-ਚਾਰ ਵਾਰ ਉਂਗਲੀਆਂ ਵਿੱਚ

ਮਸਲਨ ਤੋਂ ਬਾਅਦ ਕਿਹਾ। ਕਾਲ਼ੀ ਵਿਆਜ ਦਾ ਜ਼ਿਕਰ ਸੁਣ ਕੇ ਕੁਛ ਉਦਾਸ ਜਿਹਾ ਹੋ ਗਿਆ ਕਿਉਂਕਿ ਛੱਜੂ ਸ਼ਾਹ ਨੇ ਪਹਿਲਾਂ ਤਾਂ ਇਸ ਦਾ ਕੋਈ ਜ਼ਿਕਰ ਨਹੀਂ ਕੀਤਾ ਸੀ। ਕਾਲ਼ੀ ਦਿਖਾਵੇ ਲਈ ਖ਼ੁਸ਼ ਹੋ ਕੇ ਬੋਲਿਆ:

"ਕਿੰਨਾ ਵਿਆਜ ਹੈ ਸ਼ਾਹ ਜੀ ?"

"ਸੋਲਾਂ ਰੁਪਈਏ ਹੋਰ ਦੇ ਦੇ। ਉਦਾਂ ਬਣਦੇ ਤਾਂ ਜ਼ਿਆਦਾ।" ਛੱਜੂ ਸ਼ਾਹ ਨੇ ਹਿਸਾਬ ਲਾਉਂਦੇ ਹੋਏ ਕਿਹਾ। ਕਾਲ਼ੀ ਨੇ ਉਹਦੇ ਹੱਥ ਵਿੱਚ ਸੋਲਾਂ ਰੁਪਈਏ ਹੋਰ ਫੜਾ ਦਿੱਤੇ। ਉਹਨੇ ਇਹਨਾਂ ਨੋਟਾਂ ਨੂੰ ਵੀ ਤਿੰਨ-ਚਾਰ ਵਾਰ ਗਿਣਿਆ ਅਤੇ ਉਹਨਾਂ ਨੂੰ ਕਮੀਜ਼ ਦੇ ਹੇਠਾਂ ਕੁਰਤੀ ਦੀ ਅੰਦਰਲੀ ਜੇਬ ਵਿੱਚ ਰੱਖ ਕੇ ਬੋਲਿਆ:

"ਪਹਿਲਾਂ ਮਲਕਾ ਦਾ ਚਾਂਦੀ ਦਾ ਰੁਪਈਆ ਚਲਦਾ ਸੀ। ਫਿਰ ਜਾਰਜ ਪੰਚਮ ਦਾ ਚਾਂਦੀ ਦਾ ਰੁਪਈਆ ਆਇਆ। ਜੇਬ ਵਿੱਚ ਦਸ ਰੁਪਈਏ ਵੀ ਹੁੰਦੇ ਤਾਂ ਮਹਿਸੂਸ ਹੁੰਦਾ ਸੀ ਕਿ ਉਸ ਵਿੱਚ ਕੁਛ ਹੈ. ਹੁਣ ਕਾਗਜ਼ ਦੇ ਨੋਟ ਆ ਗਏ ਹਨ। ਜੇਬ ਵਿੱਚ ਹਜ਼ਾਰ ਰੁਪਈਆ ਵੀ ਪਾ ਲਵੋ ਤਾਂ ਖਬਰ ਤੱਕ ਨਹੀਂ ਹੋਊਗੀ।" ਛੱਜੂ ਸ਼ਾਹ ਇਕ ਵਾਰ ਫਿਰ ਕਮੀਜ਼ ਦੇ ਅੰਦਰ ਹੱਥ ਪਾ ਕੇ ਨੋਟਾਂ ਨੂੰ ਟਟੋਲਦਾ ਹੋਇਆ ਬੋਲਿਆ:

"ਏਦਾਂ ਦੀਆਂ ਸਾਮੀਆਂ ਨੂੰ ਤਾਂ ਜ਼ਮਾਨਤ ਦੇ ਬਿਨਾਂ ਰਕਮ ਦੇਣ ਵਿੱਚ ਵੀ ਕੋਈ ਝਿਜਕ ਨਹੀਂ ਹੁੰਦੀ। ਜੇ ਬਾਪ ਉਧਾਰ ਲਾਹੇ ਬਿਨਾਂ ਮਰ ਗਿਆ ਤਾਂ ਪੁੱਤ ਨੇ ਲਾਹ ਦਿੱਤਾ। ਕਈ ਵਾਰ ਤਾਂ ਏਦਾਂ ਵੀ ਹੋਇਆ ਕਿ ਦਾਦੇ ਦਾ ਲਿਆ ਹੋਇਆ ਉਧਾਰ ਪੋਤੇ ਨੇ ਲਾਹਿਆ। ਪਰ ਹੁਣ ਜ਼ਮਾਨਾ ਬਦਲ ਗਿਆ ਹੈ।"

ਛੱਜੂ ਸ਼ਾਹ ਦੀਆਂ ਗੱਲਾਂ ਸੁਣ ਕੇ ਕਾਲ਼ੀ ਨੂੰ ਵਿਸ਼ਵਾਸ ਹੋ ਗਿਆ ਕਿ ਉਹਨੂੰ ਸ਼ਾਹ ਕੋਲੋਂ ਪੈਸੇ ਉਧਾਰ ਮਿਲ ਜਾਣਗੇ। ਉਹ ਕੁਛ ਪਲ ਛੱਜੂ ਸ਼ਾਹ ਵਲ ਦੇਖਦਾ ਰਿਹਾ ਅਤੇ ਫਿਰ ਹੌਲੀ ਅਵਾਜ਼ ਵਿੱਚ ਬੋਲਿਆ:

"ਸ਼ਾਹ ਜੀ।"

"ਕੀ ਗੱਲ ਹੈ ਕਾਲ਼ੀ ਦਾਸ ?" ਛੱਜੂ ਸ਼ਾਹ ਉਹਦੇ ਮਨ ਦੀ ਗੱਲ ਨੂੰ ਬੁੱਝਣ ਦੀ ਕੋਸ਼ਿਸ਼ ਕਰਦਾ ਹੋਇਆ ਬੋਲਿਆ। ਕਾਲ਼ੀ ਨੇ ਰੁਕ-ਰੁਕ ਕੇ ਕਿਹਾ:

"ਸ਼ਾਹ ਜੀ, ਮੈਂ ਸੋਚ ਰਿਹਾਂ ਕਿ ਇਕ ਵਾਰ ਸਾਰੀਆਂ ਕੰਧਾਂ ਪੱਕੀਆਂ ਕਰ ਦੇਵਾਂ। ਵਾਰ ਵਾਰ ਉਧੇੜਨ-ਬਣਾਉਣ ਨਾਲ ਖਰਚ ਵੀ ਜ਼ਿਆਦਾ ਹੋਊਗਾ ਅਤੇ ਮਕਾਨ ਵੀ ਚੰਗਾ ਨਹੀਂ ਬਣੂ।"

"ਜੇ ਏਦਾਂ ਕਰ ਸਕੋ ਤਾਂ ਬਹੁਤ ਚੰਗੀ ਗੱਲ ਹੈ।" ਛੱਜੂ ਸ਼ਾਹ ਨੇ ਜੁਆਬ ਦਿੱਤਾ। "ਪਰ ਸਾਰੀਆਂ ਕੰਧਾਂ ਨੂੰ ਇਕ ਵਾਰ ਹੀ ਪੱਕੀਆਂ ਕਰਨ ਲਈ ਮੇਰੇ ਕੋਲ ਰਕਮ ਘੱਟ ਹੈ। ਜੇ... ਜੇ ... ਤੁਸੀਂ ..." ਕਾਲ਼ੀ ਆਪਣੀ ਗੱਲ ਪੂਰੀ ਨਾ ਕਰ ਸਕਿਆ ਅਤੇ ਜਦੋਂ ਛੱਜੂ ਸ਼ਾਹ ਨੇ ਉਹਨੂੰ ਹੌਂਸਲਾ ਦਿੱਤਾ ਤਾਂ ਬਹੁਤ ਤੇਜ਼ ਅਵਾਜ਼ ਵਿੱਚ ਬੋਲਿਆ:

"ਜੇ ਤੁਸੀਂ ਵਿਆਜ 'ਤੇ ਕੁਛ ਪੈਸੇ ਦੇ ਦਿਉ ਤਾਂ ਕੰਮ ਬਣ ਸਕਦਾ।"

"ਕਿੰਨੇ ਰੁਪਈਆਂ ਦੀ ਲੋੜ ਹੋਊਗੀ।"

"ਮੇਰੇ ਕੋਲ ਦੋ-ਢਾਈ ਸੌ ਹੈਗਾ। ਜੇ ਸੌ-ਡੇਢ ਸੌ ਹੋਰ ਮਿਲ ਜਾਵੇ ਤਾਂ ਕੰਮ ਬਣ ਸਕਦਾ।" ਕਾਲ਼ੀ ਨੇ ਹਿਸਾਬ ਲਾਉਂਦੇ ਨੇ ਕਿਹਾ।

ਛੱਜੂ ਸ਼ਾਹ ਸੋਚ ਵਿੱਚ ਪੈ ਗਿਆ। ਕਾਲ਼ੀ ਸਾਹ ਰੋਕ ਕੇ ਉਹਦੇ ਵਲ ਦੇਖਣ ਲੱਗਾ। ਉਹਦਾ ਦਿਲ, ਦਿਮਾਗ, ਕੰਨ, ਅੱਖਾਂ ਸਭ ਛੱਜੂ ਸ਼ਾਹ ਵਲ ਲੱਗੇ ਹੋਏ ਸਨ।

"ਏਨੀ ਰਕਮ ਦਾ ਬੰਦੋਬਸਤ ਕਿਵੇਂ ਹੋਊਗਾ।"

"ਜੇ ਤੁਸੀਂ ਚਾਹੋ ਤਾਂ ਸਭ ਕੁਛ ਹੋ ਸਕਦਾ। ਮੈਂ ਸਾਲ-ਦੋ-ਸਾਲ ਵਿੱਚ ਵਿਆਜ ਸਮੇਤ ਪੂਰੀ ਰਕਮ ਲਾਹ ਦਊਂਗਾ।"

"ਉਹ ਤਾਂ ਠੀਕ ਆ ਪਰ ਏਨੀ ਰਕਮ ਆਊ ਕਿੱਥੋਂ। ਮੇਰੇ ਕੋਲ ਪੈਸੇ ਹੁੰਦੇ ਤਾਂ ਜ਼ਰੂਰ ਦੇ ਦਿੰਦਾ। ਕਿਸੇ ਹੋਰ ਤੋਂ ਲਿਆ ਕੇ ਦਊਂਗਾ ਤਾਂ ਉਹ ਜ਼ਮਾਨਤ ਮੰਗੂ।" ਛੱਜੂ ਸ਼ਾਹ ਨੇ ਕਿਹਾ।

"ਤੁਹਾਡੇ ਕੋਲ਼ ਪੈਸੇ ਦੀ ਕੀ ਕਮੀ। ਮੇਰਾ ਕੰਮ ਹੋ ਜਾਊ ਤਾਂ ਸਾਰੀ ਉਮਰ ਤੁਹਾਡਾ ਅਹਿਸਾਨ ਮੰਨੂਗਾਂ"

"ਅਹਿਸਾਨ ਦੀ ਤਾਂ ਕੋਈ ਗੱਲ ਨਹੀਂ। ਅੱਜ-ਕੱਲ੍ਹ ਕੰਮ-ਕਾਜ ਤਾਂ ਰਿਹਾ ਨਹੀਂ, ਚਾਰੇ ਪਾਸੀਂ ਮੰਦਾ ਹੀ ਮੰਦਾ ਹੈ। ਪੁਰਾਣੇ ਸਮੇਂ ਹੁਣ ਕਿੱਥੇ. ਦਾਲ-ਰੋਟੀ ਵੀ ਹੁਣ ਮੁਸ਼ਕਲ ਨਾਲ ਚਲਦੀ ਹੈ। ਪੈਸੇ ਕਿੱਦਾਂ ਜਮ੍ਹਾਂ ਹੋਣਗੇ।" ਛੱਜੂ ਸ਼ਾਹ ਅਸਮਾਨ ਵਲ ਦੇਖਦਾ ਹੋਇਆ ਬੋਲਿਆ। ਕਾਲੀ ਨੇ ਆਪਣੀ ਗੱਲ ਫਿਰ ਦੁਹਰਾਈ ਤਾਂ ਛੱਜੂ ਸ਼ਾਹ ਸੋਚ ਵਿੱਚ ਪੈ ਗਿਆ ਅਤੇ ਕੁਛ ਪਲਾਂ ਬਾਅਦ ਭੇਤਭਰੀ ਅਵਾਜ਼ ਵਿੱਚ ਬੋਲਿਆ:

"ਕੋਈ ਜ਼ਮਾਨਤ ਦੇ ਲਾਇਕ ਚੀਜ਼ ਹੈ। ਕੋਈ ਗਹਿਣਾ ... ?"

"ਬਸ ਆਹ ਘੜੀ ਹੈ।" ਕਾਲੀ ਨੇ ਜੇਬ ਵਿੱਚੋਂ ਪੁਰਾਣੀ ਘੜੀ ਕੱਢ ਕੇ ਦਿਖਾਉਂਦਿਆਂ ਕਿਹਾ, ਜਿਹੜੀ ਉਹਨੇ ਪੰਦਰਾਂ ਰੁਪਈਆਂ ਦੀ ਖ੍ਰੀਦੀ ਸੀ।

"ਇਹ ਕਿਸ ਕੰਮ ? ਪਿੰਡ ਵਿੱਚ ਘੜੀ ਦਾ ਕੀ ਕੰਮ ? ਏਥੇ ਲੋਕ ਦਿਨ ਵਿੱਚ ਪਰਛਾਂਵੇਂ ਅਤੇ ਰਾਤ ਨੂੰ ਤਾਰੇ ਦੇਖ ਕੇ ਸਮੇਂ ਦਾ ਅੰਦਾਜ਼ਾ ਲਾ ਲੈਂਦੇ ਹਨ। ਕੋਈ ਏਦਾਂ ਦੀ ਚੀਜ਼ ਬਾਰੇ ਦੱਸ ਜਿਹੜੀ ਜ਼ਮਾਨਤ ਦੇ ਕੰਮ ਆ ਸਕੇ।" ਛੱਜੂ ਸ਼ਾਹ ਆਪਣੀ ਗੱਲ 'ਤੇ ਜ਼ੋਰ ਦਿੰਦਾ ਹੋਇਆ ਬੋਲਿਆ।

"ਤੁਸੀਂ ਜ਼ੈਲਦਾਰ ਨੂੰ ਦੋ ਹਜ਼ਾਰ ਰੁਪਈਏ ਦੇਣ ਦਾ ਵਚਨ ਦਿੱਤਾ ਹੈ।" ਕਾਲ਼ੀ ਨੇ ਤਿੱਖੀ ਅਵਾਜ਼ ਵਿੱਚ ਕਿਹਾ।

"ਉਹਨਾਂ ਦੀ ਗੱਲ ਨਾ ਕਰ। ਉਹ ਮਾਲਿਕ ਲੋਕ ਨੇ। ਜ਼ਿਮੀਂਦਾਰ ਨੇ। ਦੋ ਘੁਮਾ ਜ਼ਮੀਨ ਗਹਿਣੇ ਰੱਖ ਗਿਆ ਹੈ। ਜਦੋਂ ਤੱਕ ਉਹਨਾਂ ਕੋਲ ਜ਼ਮੀਨ ਹੈ ਉਹਨਾਂ ਨੂੰ ਵਿਆਜ 'ਤੇ ਪੈਸਿਆਂ ਦੀ ਕਮੀ ਨਹੀਂ।" ਛੱਜੂ ਸ਼ਾਹ ਨੇ ਆਪਣੇ ਇਕ ਇਕ ਸ਼ਬਦ 'ਤੇ ਜ਼ੋਰ ਦਿੰਦਿਆਂ ਕਿਹਾ।

ਛੱਜੂ ਸ਼ਾਹ ਦੇ ਸ਼ਬਦਾਂ ਨੇ ਕਾਲ਼ੀ ਦੀਆਂ ਸਾਰੀਆਂ ਉਮੀਦਾਂ ਨੂੰ ਫੂਕ ਮਾਰ ਕੇ ਉੜਾ ਦਿੱਤਾ। ਉਹਨੂੰ ਸਮਝ ਨਹੀਂ ਸੀ ਆ ਰਿਹਾ ਕਿ ਸ਼ਾਹ ਨੂੰ ਕੀ ਜੁਆਬ ਦੇਵੇ। ਉਹਨੇ ਆਪਣੇ

ਆਪ ਨੂੰ ਸੰਭਾਲਦੇ ਹੋਏ ਕਿਹਾ:

"ਸ਼ਾਹ ਜੀ ਤੁਸੀਂ ਮੇਰੇ ਮਕਾਨ ਦੀ ਜ਼ਮੀਨ ਗਹਿਣੇ ਰੱਖ ਲਵੋ।" ਕਾਲ਼ੀ ਨੂੰ ਇਹ ਕਹਿੰਦੇ ਹੋਏ ਬਹੁਤ ਦੁੱਖ ਹੋਇਆ ਅਤੇ ਉਹਨੂੰ ਇਸ ਤਰ੍ਹਾਂ ਲੱਗਿਆ ਕਿ ਉਹ ਬੂਟਾ ਲਾਉਣ ਤੋਂ ਪਹਿਲਾਂ ਹੀ ਉਹਦੀ ਥਾਂ ਅਮਰਵੇਲ ਦਾ ਬੀ ਪਾ ਰਿਹਾ ਹੈ। ਛੱਜੂ ਸ਼ਾਹ ਕਾਲ਼ੀ ਦੀ ਉਦਾਸੀ ਨੂੰ ਭਾਂਪਦਾ ਹੋਇਆ ਬੋਲਿਆ:

"ਕਾਲ਼ੀ ਦਾਸ ਜਿਸ ਜ਼ਮੀਨ ਦੀ ਤੂੰ ਗੱਲ ਕਰ ਰਿਹਾਂ ਉਹ ਜ਼ਮੀਨ ਵੀ ਤੇਰੀ ਨਹੀਂ। ਉਹ ਸ਼ਾਮਲਾਤ ਦੀ (ਪਿੰਡ ਦੇ ਜ਼ਿਮੀਂਦਾਰਾਂ ਦੀ ਸਾਂਝੀ ਜ਼ਮੀਨ) ਜ਼ਮੀਨ ਹੈ। ਜਦੋਂ ਤੱਕ ਤੂੰ ਜਾਂ ਤੇਰੇ ਵਾਰਿਸ ਇਸ ਪਿੰਡ ਵਿੱਚ ਰਹੋਗੇ, ਜ਼ਮੀਨ ਦਾ ਉਹ ਟੁਕੜਾ ਰਿਹਾਇਸ਼ ਲਈ ਤੁਹਾਡਾ ਹੈ। ਬਾਅਦ ਵਿੱਚ ਉਸ ਦਾ ਮਾਲਕ ਪਿੰਡ ਹੋਊਗਾ। ਉਹ ਤੇਰੀ ਮਲਕੀਅਤ ਵਾਲੀ ਜ਼ਮੀਨ ਨਹੀਂ, ਮੌਰੂਸੀ ਜ਼ਮੀਨ ਹੈ।"

ਛੱਜੂ ਸ਼ਾਹ ਦੀ ਗੱਲ ਸੁਣ ਕੇ ਕਾਲ਼ੀ ਦੀ ਰਹਿੰਦੀ-ਸਹਿੰਦੀ ਹਿੰਮਤ ਵੀ ਜੁਆਬ ਦੇ ਗਈ। ਉਹਨੂੰ ਮਹਿਸੂਸ ਹੋਣ ਲੱਗਾ ਕਿ ਪਿੰਡ ਵਿੱਚ ਉਸ ਦੀ ਹਸਤੀ ਸਿਫਰ ਬਰਾਬਰ ਹੈ। ਉਹ ਦੀਆਂ ਅੱਖਾਂ ਅੱਗੇ ਹਨ੍ਹੇਰਾ ਛਾਉਣ ਲੱਗਾ। ਉਹ ਕੁਛ ਦੇਰ ਤੱਕ ਉਸ ਹੀ ਹਾਲਤ ਵਿੱਚ ਬੈਠਾ ਜ਼ਮੀਨ ਨੂੰ ਘੂਰਦਾ ਰਿਹਾ। ਉਹ ਸੌ ਸਾਲਾਂ ਦੇ ਬੁੱਢੇ ਵਾਂਗ ਗੋਡਿਆਂ 'ਤੇ ਹੱਥ ਰੱਖ ਕੇ ਹੌਲੀ ਹੌਲੀ ਉੱਠਿਆ ਅਤੇ ਥੜ੍ਹੇ ਤੋਂ ਹੇਠਾਂ ਉਤਰ ਆਇਆ। ਛੱਜੂ ਸ਼ਾਹ ਉਹਨੂੰ ਦਿਲਾਸਾ ਦਿੰਦਾ ਹੋਇਆ ਬੋਲਿਆ:

"ਕਾਲ਼ੀ ਦਾਸ ਨਿਰਾਸ਼ ਹੋਣ ਦੀ ਗੱਲ ਨਹੀਂ। ਮੇਰੇ ਕੋਲ ਰੁਪਈਆ ਹੁੰਦਾ ਤਾਂ ਫੌਰਨ ਦੇ ਦਿੰਦਾ। ਜਦੋਂ ਮੈਂ ਤੇਰੇ ਚਾਚੇ ਨੂੰ ਦਿੱਤਾ ਸੀ ਤਾਂ ਤੈਨੂੰ ਦੇਣ ਵਿੱਚ ਕੀ ਹਰਜ ਹੈ ...ਅਜੇ ਇਕ ਕੰਧ ਹੀ ਪੱਕੀ ਕਰ ਲਉ। ਰੱਬ ਨੇ ਚਾਹਿਆ ਤਾਂ ਦੋ ਸਾਲਾਂ 'ਚ ਉੱਪਰ ਚੁਬਾਰਾ ਵੀ ਬਣ ਜਾਊ।"

ਕਾਲੀ ਥੜ੍ਹੇ ਦੀ ਉਪਰਲੀ ਪੌੜੀ 'ਤੇ ਰੁਕ ਕੇ ਛੱਜੂ ਸ਼ਾਹ ਦੀਆਂ ਗੱਲਾਂ ਸੁਣਨ ਲੱਗਾ। ਜਦੋਂ ਸ਼ਾਹ ਨੇ ਹੁੱਕਾ ਗੁੜਗੁੜਾਉਣਾ ਸ਼ੁਰੂ ਕਰ ਦਿੱਤਾ ਤਾਂ ਉਹ ਹੇਠਾਂ ਉਤਰ ਹੌਲ਼ੀ ਹੌਲ਼ੀ ਪੈਰ ਧਰਦਾ ਹੋਇਆ ਆਪਣੇ ਘਰ ਵਲ ਚੱਲ ਪਿਆ। ਉਹਦੇ ਦਿਮਾਗ ਤੋਂ ਮਕਾਨ ਦਾ ਨਕਸ਼ਾ ਉਤਰ ਗਿਆ। ਚਮ੍ਹਾਰਲੀ ਦੇ ਬਾਹਰ ਖੂਹ ਦੇ ਨੇੜੇ ਗੰਦੇ ਪਾਣੀ ਦੀ ਛੱਪੜੀ ਦੇ ਨੇੜੇ ਆ ਕੇ ਉਹ ਰੁਕ ਗਿਆ। ਪਹਿਲਾਂ ਉਹ ਇੱਥੇ ਬਦਬੂ ਤੋਂ ਬਚਣ ਲਈ ਨੱਕ 'ਤੇ ਹੱਥ ਰੱਖ ਲਿਆ ਕਰਦਾ ਸੀ। ਹੁਣ ਉਹਨੇ ਉੱਥੇ ਖੜ੍ਹਾ ਹੋ ਕੇ ਸਾਹ ਨੂੰ ਜ਼ੋਰ ਦੇਣੀ ਅੰਦਰ ਖਿੱਚਿਆ ਅਤੇ ਫਿਰ ਹੌਲ਼ੀ ਹੌਲ਼ੀ ਛੱਡਦਾ ਹੋਇਆ ਛੱਪੜੀ ਪਾਰ ਕਰਕੇ ਗਲੀ ਵਿੱਚ ਵੜ ਗਿਆ। ਗਲ਼ੀ ਵਿੱਚ ਚਿੱਕੜ ਨੂੰ ਪੈਰਾਂ ਹੇਠ ਮਿੱਧਦਾ ਉਹ ਆਪਣੇ ਖੰਡਰ ਦੇ ਸਾਹਮਣੇ ਆ ਖੜਿਆ। ਉਹ ਇਕ ਪਾਸੇ ਪਏ ਬੋਦੇ ਅਤੇ ਪੁਰਾਣੇ ਸ਼ਹਿਤੀਰਾਂ, ਕੜੀਆਂ ਅਤੇ ਸਿਰਕੀਆਂ ਨੂੰ ਦੇਖ ਕੇ ਭੌਂਚੱਕਾ ਰਹਿ ਗਿਆ। ਉਹਨੇ ਜ਼ਮੀਨ ਦੇ ਛੋਟੇ ਜਿਹੇ ਟੁਕੜੇ ਨੂੰ ਦੇਖਿਆ ਅਤੇ ਮੂੰਹ ਦੂਸਰੇ ਪਾਸੇ ਕਰ ਲਿਆ ਜਿਵੇਂ ਉਸ ਜ਼ਮੀਨ ਨਾਲ ਉਹਦਾ ਕੋਈ ਸੰਬੰਧ ਨਾ ਹੋਵੇ। ਦਿਲ ਵਿੱਚ ਘਿਰਣਾ ਅਤੇ ਬੇਬਸੀ ਨਾਲ ਉਹਦੇ ਮਨ-ਪ੍ਰਾਣ ਸੁੰਗੜਨ ਲੱਗੇ। ਉਹ ਜ਼ਮੀਨ ਦੇ ਟੁਕੜੇ ਨੂੰ ਘੂਰਦਾ ਹੋਇਆ

ਮੰਗੂ ਦੀ ਗੱਲ ਚੰਗੀ ਨਹੀਂ ਸੀ ਲੱਗੀ ਅਤੇ ਉਹ ਉਹਦੀ ਵਲ ਬੇਵਿਸ਼ਵਾਸੀ ਨਾਲ ਦੇਖਣ ਲੱਗਾ। ਕਾਲ਼ੀ ਨਾਲ ਲੜਾਈ ਦਾ ਖਿਆਲ ਆਉਂਦਾ ਤਾਂ ਉਹਦਾ ਦਿਲ ਬੈਠ ਜਾਂਦਾ ਪਰ ਜਦੋਂ ਰੁਪਈਆਂ ਵਲ ਧਿਆਨ ਜਾਂਦਾ ਤਾਂ ਉਹਦੀ ਹਿੰਮਤ ਬੱਝ ਜਾਂਦੀ। ਜਦੋਂ ਮੰਗੂ ਨੇ ਉਹਨੂੰ ਅਸੰਜਮ ਵਿੱਚ ਦੇਖਿਆ ਤਾਂ ਉਹਨੂੰ ਮੋਢਿਆਂ ਤੋਂ ਝੰਝੋੜਦਾ ਹੋਇਆ ਬੋਲਿਆ:

"ਤੂੰ ਮਰਦ ਆਂ, ਮਰਦਾਂ ਆਲਾ ਕੰਮ ਕਰ।"

"ਇਹ ਤਾਂ ਸਿਰਫ ਬੱਚਿਆਂ ਦੀ ਪਲਟਨ ਤਿਆਰ ਕਰਨ ਲਈ ਹੀ ਮਰਦ ਆ। ਬਾਕੀ ਜੇ ਇਹ ਡੱਕਾ ਵੀ ਤੋੜੇ ਤਾਂ ਇਹਦੀਆਂ ਬਾਹਾਂ ਦੁਖਣ ਲੱਗ ਪੈਂਦੀਆਂ।" ਪ੍ਰੀਤੋ ਨਿੱਕੂ ਦਾ ਮੂੰਹ ਚਿੜਾਉਂਦੀ ਹੋਈ ਬੋਲੀ।

ਨਿੱਕੂ ਨੇ ਘੂਰ ਕੇ ਪ੍ਰੀਤੋ ਵਲ ਦੇਖਿਆ ਅਤੇ ਹਕਲਾਉਂਦਾ ਹੋਇਆ ਬੋਲਿਆ:

"ਤੂੰ ਕਹਿੰਦਾਂ, ਤਾਂ ਇਕ ਵਾਰ ਫਿਰ ਕਰ ਕੇ ਦੇਖ ਲੈਂਦਾ। ਪਰ ਤੂੰ ਉੱਥੇ ਹੀ ਰਹੀਂ।"

"ਜੇ ਤੂੰ ਮੈਦਾਨ ਮਾਰ ਲਿਆ ਤਾਂ ਰਾਤ ਨੂੰ ਦਾਰੂ ਪਿਲਾਊਂ ...।"

ਸ਼ਰਾਬ ਦਾ ਨਾਂ ਸੁਣ ਕੇ ਨਿੱਕੂ ਦੀ ਜਾਨ ਵਿੱਚ ਜਾਨ ਆਈ ਅਤੇ ਉਹ ਮੰਜੀ ਤੋਂ ਉੱਠਦਾ ਹੋਇਆ ਬੋਲਿਆ:

"ਜੇ ਤਕਾਲਾਂ ਤੱਕ ਪੁੱਟੀ ਹੋਈ ਨੀਂਹ ਵੀ ਮਿੱਟੀ ਨਾਲ ਨਾ ਭਰ ਦਿੱਤੀ ਤਾਂ ਮੂੰਹ 'ਤੇ ਥੁੱਕ ਦੇਈਂ।"

ਨਿੱਕੂ ਮੰਗੂ ਦੇ ਸਾਹਮਣੇ ਹੀ ਸਿਰ 'ਤੇ ਮੜਾਸਾ ਮਾਰਨ ਲੱਗਾ ਤਾਂ ਉਹ ਖੁਸ਼ ਹੋ ਗਿਆ ਅਤੇ ਵਾਰ ਵਾਰ ਖੰਘਦਾ ਹੋਇਆ ਬਦਮਸਤ ਝੋਟੇ ਵਾਂਗ ਗਲੀ ਵਿੱਚ ਆ ਗਿਆ। ਦਿਨ ਢਲਣ ਤੋਂ ਬਾਅਦ ਜੀਤੂ ਨੂੰ ਨਾਲ ਲੈ ਕੇ ਕਾਲ਼ੀ ਜਦੋਂ ਨੀਂਹ ਪੁੱਟਣ ਲਈ ਆਇਆ ਤਾਂ ਨਿੱਕੂ ਪਹਿਲਾਂ ਹੀ ਸਿਰ 'ਤੇ ਮੜਾਸਾ ਮਾਰੀ ਅਤੇ ਹੱਥ ਵਿੱਚ ਲਾਠੀ ਫੜੀ ਉੱਥੇ ਬੈਠਾ ਸੀ। ਇਹ ਦੇਖ ਕੇ ਕਾਲ਼ੀ ਦਾ ਮੱਥਾ ਠਣਕਿਆ ਪਰ ਉਹ ਨਰਮ ਅਵਾਜ਼ ਵਿੱਚ ਬੋਲਿਆ:

"ਚਾਚਾ ਧੁੱਪ ਵਿੱਚ ਕਿਉਂ ਬੈਠਾਂ। ਉੱਠ, ਤੇਰੀ ਮੰਜੀ ਛਾਂਵੇਂ ਕਰ ਦਿਆਂ।"

ਉਹਦੇ ਨਰਮ ਸ਼ਬਦਾਂ ਨਾਲ ਨਿੱਕੂ ਦਾ ਪੱਕਾ ਇਰਾਦਾ ਕਮਜ਼ੋਰ ਪੈਣ ਲੱਗਾ ਪਰ ਰੁਪਈਆਂ ਅਤੇ ਸ਼ਰਾਬ ਦਾ ਖਿਆਲ ਆਉਂਦਿਆਂ ਹੀ ਉਹਦੀ ਫਿਰ ਤੋਂ ਹਿੰਮਤ ਬੱਝ ਗਈ ਅਤੇ ਉਹ ਤਿੱਖੀ ਅਵਾਜ਼ ਵਿੱਚ ਬੋਲਿਆ:

"ਸਵੇਰੇ ਤੂੰ ਧੋਖੇ ਨਾਲ ਅੱਧੀ ਨੀਂਹ ਪੁੱਟ ਲਈ। ਹੁਣ ਨਹੀਂ ਪੁੱਟਣ ਦਿੰਦਾ।"

ਜੀਤੂ ਵੀ ਕਾਲ਼ੀ ਦੇ ਕੋਲ ਆ ਗਿਆ ਅਤੇ ਉਹਨੂੰ ਮੋਢੇ ਤੋਂ ਝੰਜੋੜਦਾ ਹੋਇਆ ਪੁੱਛਣ ਲੱਗਾ:

"ਚਾਚਾ ਨਿੱਕੂ ਕੀ ਕਹਿੰਦਾ ?"

ਕਾਲ਼ੀ ਨੇ ਦੱਸਿਆ ਤਾਂ ਉਹਨੇ ਹਸਦਿਆਂ ਨਿੱਕੂ ਨੂੰ ਕਿਹਾ:

"ਚਾਚਾ ਬੇਵਕਤ ਦਾ ਠੱਠਾ ਚੰਗਾ ਨਹੀਂ ਹੁੰਦਾ। ਉੱਠ ਕੰਮ ਕਰਨ ਦੇ।"

ਨਿੱਕੂ ਜੀਤੂ ਨੂੰ ਮੋਟੀ ਜਿਹੀ ਗਾਲ੍ਹ ਕੱਢ ਕੇ ਪਿਆ:

"ਚਲੇ ਜਾ ਏਥੋਂ ਕੰਜਰ ਦੀਏ ਔਲਾਦੇ। ਮੇਰੇ ਮੂੰਹ ਲੱਗਿਆ ਤਾਂ ਜ਼ਮੀਨ ਵਿੱਚ

ਜੀਂਦਾ ਗੱਡ ਦਊਂ।"

ਉਹ ਖਿੜਖਿੜਾ ਕੇ ਹੱਸਿਆ ਅਤੇ ਕਾਲ਼ੀ ਨੂੰ ਕਹਿਣ ਲੱਗਾ:

"ਨਿੱਕੂ ਚੌਧਰੀ ਨਾਲ ਤੂੰ ਆਪ ਹੀ ਗੱਲ ਕਰ। ਮੈਨੂੰ ਤਾਂ ਜ਼ਮੀਨ 'ਚ ਜੀਂਦੇ ਗੱਡਣ ਦੀਆਂ ਧਮਕੀਆਂ ਦਿੰਦਾ।"

ਕਾਲ਼ੀ ਨੇ ਨਿੱਕੂ ਦੇ ਕੋਲ਼ ਜਾ ਕੇ ਬਹੁਤ ਗੰਭੀਰਤਾ ਨਾਲ ਕਿਹਾ:

"ਚਾਚਾ, ਕਿਉਂ ਟੈਮ ਖਰਾਬ ਕਰਦਾਂ। ਚੱਲ ਉੱਠ ਏਥੋਂ ਮੈਂ ਤੇਰੀ ਵਲ ਅੱਧਾ ਹੱਥ ਜ਼ਮੀਨ ਛੱਡ ਦਊਂ।"

"ਤੂੰ ਜਗ੍ਹਾ ਛੱਡਣ ਵਾਲਾ ਕੌਣ ਆਂ ? ਤੇਰੀ ਹੈਸੀਅਤ ਹੀ ਕੀ ਆ ? ਗੱਲ ਤਾਂ ਏਦਾਂ ਕਰਦਾ ਜਿਵੇਂ ਮੁਰੱਬਿਆ ਦਾ ਮਾਲਕ ਹੋਵੇ।" ਨਿੱਕੂ ਨੇ ਕਾਲ਼ੀ ਦਾ ਮਜ਼ਾਕ ਉਡਾਉਂਦਿਆਂ ਕਿਹਾ।

"ਚਾਚਾ ਏਦਾਂ ਤਾਂ ਉਹ ਲੋਕ ਵੀ ਨਹੀਂ ਲੜਦੇ ਜਿਹਨਾਂ ਨੇ ਮੁਰੱਬੇ ਵੰਡਣੇ ਹੁੰਦੇ ਆ। ਜੇ ਤੈਨੂੰ ਇਹ ਸ਼ੱਕ ਹੈ ਕਿ ਮੈਂ ਤੇਰੀ ਜ਼ਮੀਨ ਦੱਬ ਰਿਹਾਂ, ਤਾਂ ਮੁਹੱਲੇ ਦੀ ਪੰਚਾਇਤ ਸੱਦ ਕੇ ਫੈਸਲਾ ਕਰ ਲੈ।"

"ਮੈਂ ਕਿਸੇ ਪੰਚਾਇਤ ਨੂੰ ਨਹੀਂ ਜਾਣਦਾ। ਇਕ ਤਾਂ ਮੇਰੀ ਜ਼ਮੀਨ ਦੱਬ ਰਿਹਾਂ ਅਤੇ ਉੱਪਰੋਂ ਧੌਂਸ ਦੇ ਰਿਹਾਂ।" ਨਿੱਕੂ ਨੇ ਉੱਚੀ ਅਵਾਜ਼ ਵਿੱਚ ਕਿਹਾ।

ਉਹਦੀ ਅਵਾਜ਼ ਸੁਣ ਕੇ ਆਪਣੇ ਦਰਵਾਜ਼ੇ ਉਹਲੇ ਖੜੀ ਪ੍ਰੀਤੋ ਬਾਹਰ ਨਿਕਲ ਆਈ ਅਤੇ ਝੋਲੀ ਅੱਡ ਕੇ ਉਹਦਾ ਸਿਆਪਾ ਕਰਨ ਲੱਗੀ। ਚੁਗਾਨ ਵਿੱਚ ਬੇਰੀ ਹੇਠਾਂ ਬੈਠੀ ਚਾਚੀ ਪ੍ਰਤਾਪੀ ਨੂੰ ਖਬਰ ਮਿਲੀ ਤਾਂ ਉਹ ਪ੍ਰੀਤੋ ਦੇ ਸਾਰੇ ਕੁਨਬੇ ਨੂੰ ਗਾਲ੍ਹਾਂ ਕੱਢਦੀ ਹੋਈ ਉੱਥੇ ਆ ਪਹੁੰਚੀ। ਦੋਹਾਂ ਵਿੱਚ ਲੜਾਈ ਘਾਹ ਨੂੰ ਲੱਗੀ ਅੱਗ ਵਾਂਗ ਭੜਕਨ ਲੱਗੀ ਅਤੇ ਪਲ ਭਰ ਵਿੱਚ ਸਾਰਾ ਮੁਹੱਲਾ ਇਕੱਠਾ ਹੋ ਗਿਆ। ਮਰਦ ਤਕੀਏ ਤੋਂ ਦੌੜ ਕੇ ਉੱਥੇ ਪਹੁੰਚ ਗਏ।

ਕਾਲ਼ੀ ਨਿੱਕੂ ਨੂੰ ਮੰਜੀ ਤੋਂ ਉਠਾਉਣ ਦੀ ਕੋਸ਼ਿਸ਼ ਕਰਦਾ ਹੋਇਆ ਬੋਲਿਆ:

"ਚਾਚਾ, ਤੂੰ ਏਥੋਂ ਉੱਠ ਤਾਂ ਸਹੀ। ਮੈਂ ਹੁਣੇ ਤੇਰੇ ਨਾਲ ਫੈਸਲਾ ਕਰਦਾਂ।"

"ਹੁਣ ਤਾਂ ਏਥੋਂ ਮੇਰੀ ਲਾਸ਼ ਹੀ ਉੱਠੂ।" ਨਿੱਕੂ, ਉਹਦਾ ਹੱਥ ਝਟਕਦਾ ਹੋਇਆ ਬੋਲਿਆ।

"ਚਾਚਾ, ਲਾਸ਼ ਉੱਠੇ ਤੇਰੇ ਦੁਸ਼ਮਣਾਂ ਦੀ।" ਕਾਲ਼ੀ ਉਹਨੂੰ ਫਿਰ ਉਠਾਉਣ ਦੀ ਕੋਸ਼ਿਸ਼ ਕਰਨ ਲੱਗਾ ਤਾਂ ਨਿੱਕੂ ਮੰਜੀ ਨਾਲ ਪਹਿਲਾਂ ਨਾਲੋਂ ਵੀ ਜ਼ਿਆਦਾ ਚਿੰਬੜ ਗਿਆ। ਕਾਲ਼ੀ ਨੇ ਜਦੋਂ ਦੇਖਿਆ ਕਿ ਨਿੱਕੂ ਲੜਾਈ 'ਤੇ ਉਤਾਰੂ ਹੈ ਤਾਂ ਉਹ ਗੁੱਸੇ ਭਰੀ ਅਵਾਜ਼ ਵਿੱਚ ਬੋਲਿਆ:

"ਜਾਹ, ਜਾ ਕੇ ਆਪਣੇ ਵਕੀਲ ਨੂੰ ਸੱਦ ਲਿਆ। ਮੈਂ ਉਹਦੇ ਨਾਲ ਹੀ ਗੱਲ ਕਰੂੰ।"

ਕਾਲ਼ੀ ਦੀ ਇਸ ਗੱਲ 'ਤੇ ਲੋਕਾਂ ਦੀ ਭੀੜ ਵਿੱਚ ਜ਼ੋਰ ਦਾ ਹਾਸਾ ਗੂੰਜ ਗਿਆ।

ਏਨੀ ਦੇਰ ਵਿੱਚ ਬਾਬਾ ਫੱਤੂ ਵੀ ਉੱਥੇ ਪਹੁੰਚ ਗਿਆ ਅਤੇ ਨਿੱਕੂ ਦੀ ਮੰਜੀ ਉੱਤੇ

ਬੈਠਦਾ ਹੋਇਆ ਬੋਲਿਆ:

"ਨਿੱਕੂ, ਹੁਣ ਤੂੰ ਨਿਆਣਾ ਨਹੀਂ। ਕੱਲ੍ਹ ਨੂੰ ਤੇਰੀ ਧੀ ਦਾ ਵਿਆਹ ਹੋ ਜਾਵੇ ਤਾਂ ਤੂੰ ਸਾਲ-ਦੋ ਸਾਲਾਂ ਵਿੱਚ ਦੋਹਤੇ-ਦੋਹਤੀ ਵਾਲਾ ਹੋ ਜਾਊਂ। ਅਕਲ ਤੋਂ ਕੰਮ ਲੈ; ਲੜਾਈ ਫਸਾਦ ਵਿੱਚ ਕੀ ਰੱਖਿਆ।"

"ਤੂੰ ਕੌਣ ਆ ਮੇਰੇ ਮਾਮਲੇ ਵਿੱਚ ਦਖਲ ਦੇਣ ਵਾਲਾ ? ਬੁੱਢਾ ਮਰਨ ਕੰਢੇ ਪਹੁੰਚ ਗਿਆ ਪਰ ਚੌਧਰ ਤੋਂ ਬਾਜ ਨਹੀਂ ਆਉਂਦਾ।" ਨਿੱਕੂ ਨੇ ਬਾਬੇ ਫੱਤੂ ਨੂੰ ਮੰਜੀ ਤੋਂ ਧੱਕਾ ਦਿੰਦੇ ਹੋਏ ਕਿਹਾ। ਉਹ ਡਿਗਣ ਲੱਗਾ, ਪਰ ਨੇੜੇ ਖੜੇ ਬੰਤੂ ਨੇ ਉਹਨੂੰ ਸੰਭਾਲ ਲਿਆ।

"ਮਰਦ ਦੀ ਜ਼ਬਾਨ ਵੀ ਕੋਈ ਚੀਜ਼ ਹੁੰਦੀ ਹੈ। ਸਵੇਰੇ ਚੰਗਾ ਭਲਾ ਮੰਨ ਗਿਆ ਸੀ ਹੁਣ ਫਿਰ ਮੁਕਰ ਰਿਹਾ। ਇਹ ਤਾਂ ਜੁੱਤੀ ਦਾ ਯਾਰ ਹੈ।" ਬੰਤੂ ਨੇ ਟੋਕਰਾ ਸੁੱਟਦੇ ਹੋਏ ਕਿਹਾ। ਕਈ ਲੋਕਾਂ ਨੇ ਉਹਦਾ ਸਮਰਥਨ ਕੀਤਾ। ਉੱਥੇ ਮੌਜੂਦ ਲੋਕਾਂ ਨੂੰ ਆਪਣੇ ਵਿਰੁੱਧ ਦੇਖ ਕੇ ਨਿੱਕੂ ਘਬਰਾ ਗਿਆ। ਪਰ ਪ੍ਰੀਤੋ ਉਹਨੂੰ ਹੌਂਸਲਾ ਦੇਣ ਲਈ ਕੁੱਛੜਲੇ ਨਿਆਣੇ ਮੂੰਹੋਂ ਛਾਤੀ ਛੁਡਾ ਬਾਹਾਂ ਲਹਿਰਾਉਂਦੀ ਹੋਈ ਗਾਲ੍ਹਾਂ ਕੱਢਣ ਲੱਗੀ।

ਜਦੋਂ ਬਾਬਾ ਫੱਤੂ ਜ਼ਮਾਨੇ ਨੂੰ ਕੋਸਦਾ ਉੱਥੋਂ ਜਾਣ ਲੱਗਾ ਤਾਂ ਜੀਤੂ ਨਿੱਕੂ ਦੇ ਕੋਲ ਜਾ ਕੇ ਬੋਲਿਆ:

"ਚਾਚਾ, ਭਲੇਮਾਣਸੀ ਨਾਲ ਉੱਠ ਜਾ, ਨਹੀਂ ਤਾਂ ਮੈਂ ਮੰਜੀ ਸਮੇਤ ਤੈਨੂੰ ਗਲੀ ਵਿੱਚ ਸੁੱਟ ਦਊਂ।"

ਨਿੱਕੂ ਨੇ ਗਾਲ੍ਹ ਕੱਢਦਿਆਂ ਜੀਤੂ ਵਲ ਲਾਠੀ ਉਲਾਰੀ, ਪਰ ਕਾਲ਼ੀ ਨੇ ਅੱਗੇ ਵਧ ਕੇ ਉਹਨੂੰ ਸਿਰੇ ਤੋਂ ਫੜ ਲਿਆ ਅਤੇ ਉਹਦੇ ਹੱਥੋਂ ਖੋਹ ਕੇ ਇਕ ਪਾਸੇ ਸੁੱਟ ਦਿੱਤਾ।

"ਚਾਚਾ, ਤੂੰ ਇਕ ਥੱਪੜ ਦੀ ਮਾਰ ਨਹੀਂ। ਮੈਂ ਜਿੰਨੀ ਨਰਮੀ ਵਰਤ ਰਿਹਾਂ, ਤੂੰ ਉਨਾ ਹੀ ਸਿਰ 'ਤੇ ਚੜ੍ਹਦਾ ਆਉਂਦਾ।"

ਨਿੱਕੂ ਨੇ ਕਾਲ਼ੀ ਦੀਆਂ ਲਾਲ ਅੱਖਾਂ ਦੇਖੀਆਂ ਤਾਂ ਅੱਖਾਂ ਨੀਵੀਂਆਂ ਕਰ ਲਈਆਂ। ਉਹ ਸੋਚ ਰਿਹਾ ਸੀ ਕਿ ਕਾਲ਼ੀ ਨੂੰ ਕੀ ਜਵਾਬ ਦੇਵੇ। ਉਸ ਹੀ ਸਮੇਂ ਉਹਨੂੰ ਮੰਗੂ ਦੀ ਅਵਾਜ਼ ਸੁਣੀ। ਉਹ ਛਾਤੀ ਤਾਣ ਕੇ ਬੋਲਿਆ:

"ਮੈਂ ਆਪਣੀ ਜਗ੍ਹਾ 'ਚ ਬੈਠਾਂ, ਮੈਨੂੰ ਉਠਾਉਣ ਵਾਲਾ ਤੂੰ ਕੌਣ ਆਂ ?" ਕਾਲ਼ੀ ਨਿੱਕੂ ਵਲ ਵਧਣ ਲੱਗਾ ਤਾਂ ਮੰਗੂ ਨੇ ਉਹਨੂੰ ਲਲਕਾਰਿਆ:

"ਖਬਰਦਾਰ ਜੇ ਚਾਚੇ ਨਿੱਕੂ ਵਲ ਕਦਮ ਪੁੱਟਿਆ ਤਾਂ।" ਫਿਰ ਉਹ ਹਾਜ਼ਰ ਲੋਕਾਂ ਨੂੰ ਕਹਿਣ ਲੱਗਾ:

"ਨਿੱਕੂ ਨੂੰ ਕਮਜ਼ੋਰ ਸਮਝ ਕੇ ਹਰ ਕੋਈ ਉਸ ਨੂੰ ਧੌਂਸ ਦੇ ਰਿਹਾ।"

ਮੰਗੂ ਦੀ ਸ਼ਹਿ 'ਤੇ ਨਿੱਕੂ ਵੀ ਸ਼ੇਰ ਹੋ ਗਿਆ ਅਤੇ ਮੰਜੀ ਉੱਤੇ ਖੜ੍ਹਾ ਹੋ ਕੇ ਬੋਲਿਆ:

"ਜੇ ਕੋਈ ਇਸ ਪਾਸੇ ਕਹੀ ਲੈ ਕੇ ਆਇਆ ਤਾਂ ਗਰਦਨ ਤੋੜ ਦਊਂ।"

ਪ੍ਰੀਤੋ ਵੀ ਨਿੱਕੂ ਦੇ ਨੇੜੇ ਆ ਗਈ ਅਤੇ ਕੁੱਛੜਲੇ ਨਿਆਣੇ ਨੂੰ ਚੁੱਪ ਕਰਾਉਣ

ਲਈ ਉਹਦੇ ਮੂੰਹ ਵਿੱਚ ਛਾਤੀ ਤੁੰਨਦੀ ਹੋਈ ਬੋਲੀ:

"ਜੇ ਕਿਸੇ ਨੇ ਸਾਡੀ ਥਾਂ ਵਲ ਦੇਖਿਆ ਤਾਂ ਸੀਰਮੇ ਪੀ ਜਾਊਂਗੀ।"

ਕਾਲ਼ੀ ਨੇ ਜਦੋਂ ਦੇਖਿਆ ਕਿ ਗੱਲ ਹੱਦੋਂ ਵਧਦੀ ਜਾ ਰਹੀ ਹੈ ਤਾਂ ਉਹ ਕਹੀ ਸੁੱਟ ਕੇ ਨਿੱਕੂ ਦੇ ਕੋਲ ਆ ਗਿਆ।

"ਚਾਚਾ, ਤੂੰ ਕਿਸੇ ਦੀ ਸ਼ਹਿ 'ਤੇ ਕਿਉਂ ਲੜਾਈ ਕਰ ਰਿਹੈਂ? ਆਪਣਾ ਬੁਰਾ-ਭਲਾ ਆਪ ਸੋਚ।"

ਜੀਤੂ ਨੇ ਭੀ ਨਿੱਕੂ ਨੂੰ ਇਹ ਸਲਾਹ ਦਿੱਤੀ ਤਾਂ ਮੰਗੂ ਉਹਨੂੰ ਝਿੜਕਦਾ ਹੋਇਆ ਬੋਲਿਆ:

"ਤੂੰ ਕੌਣ ਆ ਵਿੱਚ ਬੋਲਣ ਵਾਲਾ? ਵੱਡਾ ਪੰਚ ਬਣਿਆ ਫਿਰਦਾਂ। ਮਾਂ ਸਾਰਾ ਦਿਨ ਦਰ-ਦਰ ਮੰਗਦੀ ਫਿਰਦੀ ਆ 'ਤੇ ਪੁੱਤ ਲੋਕਾਂ ਨੂੰ ਸਿੱਖਿਆ ਦਿੰਦਾ ਫਿਰਦਾ।"

"ਤੂੰ ਕਿੱਥੋਂ ਦਾ ਪੰਚ ਆ? ਸਾਰਾ ਦਿਨ ਚੌਧਰੀ ਦੀਆਂ ਜੁੱਤੀਆਂ ਚੱਟਦਾਂ 'ਤੇ ਇਥੇ ਆ ਕੇ ਰੋਹਬ ਝਾੜਦਾਂ। ਕੀ ਪਿਛਲੀ ਵਾਰੀ ਭੁੱਲ ਗਿਐਂ ਜੋ ਫਿਰ ਟੱਪਣ ਲੱਗ ਪਿਆਂ।" ਜੀਤੂ ਨੇ ਮੰਗੂ ਦਾ ਮੂੰਹ ਚਿੜਾਉਂਦਿਆਂ ਕਿਹਾ।

ਮੰਗੂ ਗਾਲ੍ਹਾਂ ਕੱਢਦਾ ਲਾਠੀ ਲੈ ਕੇ ਜੀਤੂ ਵਲ ਵਧਿਆ ਪਰ ਕਾਲ਼ੀ ਦੋਨਾਂ ਦੇ ਵਿੱਚ ਆ ਗਿਆ ਅਤੇ ਮੰਗੂ ਦੇ ਸਾਹਮਣੇ ਛਾਤੀ ਤਾਣ ਕੇ ਖੜ੍ਹ ਗਿਆ।

"ਦੇਖ, ਲੜਾਈ ਮੇਰੇ ਅਤੇ ਚਾਚੇ ਨਿੱਕੂ ਵਿਚਕਾਰ ਆ। ਜੇ ਤੂੰ ਦਖਲ ਦਊਂ ਤਾਂ ਬਾਕੀ ਲੋਕ ਵੀ ਇਸ ਤਰ੍ਹਾਂ ਕਰਨਗੇ। ਹਰ ਜਗ੍ਹਾ ਚੌਧਰ ਠੀਕ ਨਹੀਂ।"

"ਚੌਧਰ ਉਹ ਹੀ ਕਰ ਸਕਦਾ, ਜਿਹਨੂੰ ਕਰਨੀ ਆਉਂਦੀ ਹੋਵੇ। ਮੈਂ ਦੇਖੂੰਗਾ ਨਿੱਕੂ ਦੀ ਥਾਂ ਵਿੱਚ ਕੋਈ ਕਿੱਦਾਂ ਨੀਂਹ ਪੁੱਟਦਾ ਆ।"

"ਮੈਂ ਪੁੱਟੂੰਗਾਂ।" ਕਾਲ਼ੀ ਨੇ ਕਹੀ ਚੁੱਕ ਲਈ। ਨਿੱਕੂ ਨੇ ਉਹਨੂੰ ਆਪਣੇ ਵਲ ਆਉਂਦੇ ਦੇਖਿਆ ਤਾਂ ਉਹਦਾ ਦਿਲ ਦਹਿਲ ਗਿਆ ਅਤੇ ਉਹ ਮੰਜੀ ਤੋਂ ਉੱਠ ਕੇ ਇਕ ਪਾਸੇ ਜਾ ਖੜ੍ਹਾ ਹੋਇਆ। ਕਾਲ਼ੀ ਨੇ ਮੰਜੀ ਨੂੰ ਘਸੀਟ ਕੇ ਨੀਂਹ ਤੋਂ ਪਰ੍ਹੇ ਕਰ ਦਿੱਤਾ ਅਤੇ ਹੱਥਾਂ ਉੱਤੇ ਥੁੱਕ ਕੇ ਉਹਨਾਂ ਨੂੰ ਮਲਣ ਲੱਗਾ ਤਾਂ ਕਿ ਕਹੀ ਦੇ ਦਸਤੇ ਉੱਤੇ ਪਕੜ ਮਜ਼ਬੂਤ ਰਹੇ।

ਮੰਗੂ ਨਿੱਕੂ ਵਲ ਦੇਖਦਾ ਹੋਇਆ ਉੱਚੀ ਅਵਾਜ਼ ਵਿੱਚ ਬੋਲਿਆ:

"ਦੇਖ ਕੀ ਰਿਹੈਂ? ਅੱਗੇ ਵਧ ਕੇ ਉਹਨੂੰ ਰੋਕ ਦੇ।"

ਨਿੱਕੂ ਆਪਣੀ ਥਾਂ ਉੱਤੇ ਹੀ ਖੜ੍ਹਾ ਰਿਹਾ ਤਾਂ ਮੰਗੂ ਨੇ ਉਹਨੂੰ ਕਾਲ਼ੀ ਵਲ ਧੱਕ ਦਿੱਤਾ। ਕਾਲ਼ੀ ਨੇ ਉਹਨੂੰ ਬਾਂਹ ਤੋਂ ਫੜ ਕੇ ਪਿੱਛੇ ਕਰ ਦਿੱਤਾ। ਮੰਗੂ ਨੇ ਇਕ ਵਾਰ ਫਿਰ ਕਾਲ਼ੀ ਵਲ ਧੱਕਾ ਦਿੱਤਾ ਤਾਂ ਨਿੱਕੂ ਆਪਣੇ-ਆਪ ਨੂੰ ਸੰਭਾਲ ਨਾ ਸਕਿਆ ਅਤੇ ਲੜਖੜਾਂਦਾ ਹੋਇਆ ਪੱਕੀਆਂ ਇੱਟਾਂ ਦੇ ਢੇਰ ਨਾਲ ਜਾ ਟਕਰਾਇਆ। ਉਹਨੇ ਜ਼ੋਰ ਨਾਲ ਚੀਖ ਮਾਰੀ:

"ਹਾਇ ਮੈਂ ਮਰ ਗਿਆ।"

ਨਿੱਕੂ ਨੂੰ ਜਦੋਂ ਚੁੱਕਿਆ ਗਿਆ ਤਾਂ ਉਹਦੇ ਮੱਥੇ ਵਿੱਚੋਂ ਖ਼ੂਨ ਵਗ ਰਿਹਾ ਸੀ। ਉਹਨੂੰ ਜ਼ਖਮੀ ਦੇਖ ਕੇ ਸਾਰੇ ਸਹਿਮ ਗਏ ਅਤੇ ਹੌਲ਼ੀ ਹੌਲ਼ੀ ਖਿਸਕਣ ਦੀ ਕੋਸ਼ਿਸ਼ ਕਰਨ

ਲੱਗੇ। ਪ੍ਰੀਤੋ ਆਪਣੀ ਛਾਤੀ ਪਿੱਟਦੀ ਵਿਰਲਾਪ ਕਰਨ ਲੱਗੀ। ਮਾਂ ਨੂੰ ਰੋਂਦੀ ਦੇਖ ਬੱਚੇ ਵੀ ਰੋਣ ਲੱਗੇ। ਕਾਲ਼ੀ ਨੇ ਕਹੀ ਸੁੱਟ ਦਿੱਤੀ ਅਤੇ ਨਿੱਕੂ ਨੂੰ ਉੱਥੋਂ ਚੁੱਕ ਮੰਜੀ 'ਤੇ ਲੰਮਾ ਪਾ ਦਿੱਤਾ। ਉਹ ਨਿਢਾਲ ਹੋ ਗਿਆ ਸੀ ਅਤੇ ਉਹਦੇ ਚਿਹਰੇ 'ਤੇ ਪਲਿੱਤਣ ਛਾ ਗਈ ਸੀ। ਮੰਗੂ ਆਪਣੀ ਲਾਠੀ ਪਟਕਾਉਂਦਾ ਹੋਇਆ ਬੋਲਿਆ:

"ਹੁਣ ਇੱਥੋਂ ਦੌੜੀਂ ਨਾ। ਮੈਂ ਤੈਨੂੰ ਹੱਥਕੜੀ ਲਵਾ ਕੇ ਹੀ ਸਾਹ ਲਊਂਗਾ।" ਇਹ ਕਹਿੰਦਾ ਹੋਇਆ ਉਹ ਉੱਥੋਂ ਦੌੜ ਗਿਆ।

ਕਾਲ਼ੀ ਨੇ ਸਰ੍ਹੋਂ ਦੇ ਤੇਲ ਵਿੱਚ ਹਲਦੀ ਰਲਾਈ ਅਤੇ ਨਿੱਕੂ ਦੇ ਮੱਥੇ ਉੱਤੇ ਲਾ ਕੇ ਉੱਤੇ ਪੱਟੀ ਬੰਨ ਦਿੱਤੀ। ਉਹਦੇ ਮੂੰਹ ਵਿੱਚ ਪਾਣੀ ਪਾਇਆ। ਉਹ ਆਲੇ-ਦੁਆਲੇ ਮਰਦਾਂ, ਔਰਤਾਂ ਅਤੇ ਬੱਚਿਆਂ ਨੂੰ ਪਿੱਛੇ ਹਟਾਉਂਦਾ ਹੋਇਆ ਨਿੱਕੂ ਨੂੰ ਪੱਖਾ ਝਲਣ ਲੱਗਾ। ਉਹਦੇ ਸਰਾਹਣੇ ਬੈਠੀ ਪ੍ਰੀਤੋ ਕਦੇ ਛਾਤੀ ਪਿੱਟਣ ਲੱਗਦੀ ਅਤੇ ਕਦੇ ਮੱਥਾ। ਜਦੋਂ ਕਿਸੇ ਨੇ ਕਿਹਾ ਕਿ ਮੰਗੂ ਥਾਣਾ ਸੱਦਣ ਗਿਆ ਤਾਂ ਚਾਚੀ ਦਾ ਦਿਲ ਘਟਣ ਲੱਗਾ ਅਤੇ ਉਹ ਬੇਹੋਸ਼ ਹੋ ਗਈ।

ਗਿਆਨੋ ਨੇ ਉਹਦੇ ਮੂੰਹ ਵਿੱਚ ਪਾਣੀ ਪਾ ਅਤੇ ਨੱਕ ਬੰਦ ਕਰ ਗਸ਼ੀ ਤੋੜ ਦਿੱਤੀ।

ਚਾਚੀ ਨੇ ਅੱਖਾਂ ਖੋਲ੍ਹੀਆਂ ਅਤੇ ਦਹਾੜ ਮਾਰਦੀ ਹੋਈ ਬੋਲੀ:

"ਹਾਇ, ਮੇਰੇ ਕਾਲ਼ੀ ਨੂੰ ਹੁਣ ਥਾਣਾ ਫੜ ਕੇ ਲੈ ਜਾਊ।"

ਉਹ ਫਿਰ ਬੇਹੋਸ਼ ਹੋ ਗਈ। ਉਹਦਾ ਰੰਗ ਹਲਦੀ ਵਾਂਗ ਪੀਲਾ ਹੋ ਗਿਆ ਅਤੇ ਬੁੱਲ੍ਹ ਇਸ ਤਰ੍ਹਾਂ ਬੰਦ ਹੋ ਗਏ ਜਿਵੇਂ ਉਹਨਾਂ ਨੂੰ ਆਪਸ ਵਿੱਚ ਸੀ ਦਿੱਤਾ ਹੋਵੇ। ਨਿੱਕੂ ਦੀਆਂ ਕਰਾਹਾਂ, ਪ੍ਰੀਤੋ ਦਾ ਵਿਰਲਾਪ, ਚਾਚੀ ਦੀ ਬੇਹੋਸ਼ੀ ਅਤੇ ਕਾਲ਼ੀ ਦੀ ਘਬਰਾਹਟ ਦੇਖ ਕੇ ਗਿਆਨੋ ਦੀਆਂ ਅੱਖਾਂ ਵਿੱਚ ਹੰਝੂ ਆ ਗਏ ਅਤੇ ਉਹਦੇ ਮੂੰਹੋਂ ਮੰਗੂ ਲਈ ਬਦ-ਦੁਆ ਨਿਕਲ਼ੀ। ਕਾਲ਼ੀ ਕਦੇ ਚਾਚੀ ਨੂੰ ਹੌਂਸਲਾ ਦਿੰਦਾ ਅਤੇ ਕਦੇ ਨਿੱਕੂ ਦਾ ਹਾਲ ਪੁੱਛਦਾ।

ਮੰਗੂ ਚੌਧਰੀ ਹਰਨਾਮ ਸਿੰਘ ਦੀ ਹਵੇਲੀ ਜਾਂਦਾ ਹੋਇਆ ਛੱਜੂ ਸ਼ਾਹ ਨੂੰ ਵੀ ਖਬਰ ਦਿੰਦਾ ਗਿਆ। ਉਹਨੇ ਰਾਹ ਵਿੱਚ ਮਿਲਦੇ ਹਰ ਵਿਅਕਤੀ ਨੂੰ ਦੱਸਿਆ ਕਿ ਕਾਲ਼ੀ ਨੇ ਨਿੱਕੂ ਨੂੰ ਮਾਰ ਦਿੱਤਾ; ਉਹਦਾ ਖ਼ੂਨ ਕਰ ਦਿੱਤਾ। ਜਿਹਨੇ ਵੀ ਸੁਣਿਆ, ਉਹ ਆਪਣੇ ਸਾਰੇ ਕੰਮ ਛੱਡ ਕੇ ਚਮਾਰ੍ਹਲੀ ਵਲ ਦੌੜ ਪਿਆ।

ਥੋੜ੍ਹੀ ਹੀ ਦੇਰ ਵਿੱਚ ਮੰਗੂ ਵਾਪਸ ਆ ਗਿਆ ਅਤੇ ਹਾਜ਼ਰ ਲੋਕਾਂ ਨੂੰ ਲਲਕਾਰਦਾ ਹੋਇਆ ਬੋਲਿਆ:

"ਇਥੋਂ ਕੋਈ ਨਹੀਂ ਜਾਊ। ਪੰਚਾਇਤ ਆਉਣ ਵਾਲੀ ਹੈ।"

ਮੰਗੂ ਵੱਡਿਆਂ ਨੂੰ ਗਾਲ੍ਹਾਂ ਕੱਢਦਾ ਅਤੇ ਬੱਚਿਆਂ ਨੂੰ ਝਿੜਕਦਾ ਪਿੱਛੇ ਹਟਣ ਲੱਗਾ। ਉਹ ਕਾਲ਼ੀ ਦਾ ਨਾਂ ਲਏ ਬਿਨਾਂ ਉਹਨੂੰ ਬਹੁਤ ਉੱਚੀ ਅਵਾਜ਼ ਵਿੱਚ ਧਮਕੀਆ ਦੇ ਰਿਹਾ ਸੀ। ਪਰ ਕਾਲ਼ੀ ਉਹਨਾਂ ਨੂੰ ਅਣਸੁਣੀਆਂ ਕਰਕੇ ਨਿੱਕੂ ਨੂੰ ਪੱਖੇ ਨਾਲ ਝੱਲ ਮਾਰਦਾ ਰਿਹਾ। ਮੰਗੂ ਨੇ ਜਦੋਂ ਚੌਧਰੀ ਹਰਨਾਮ ਸਿੰਘ ਅਤੇ ਛੱਜੂ ਸ਼ਾਹ ਨੂੰ ਗਲੀ ਵਿੱਚ ਆਉਂਦੇ ਦੇਖਿਆ ਤਾਂ ਜ਼ੋਰ ਜ਼ੋਰ ਨਾਲ ਬੋਲਣ ਲੱਗਾ:

"ਚੁੱਪ ਹੋ ਜਾਉ, ਚੌਧਰੀ ਜੀ ਆ ਗਏ ਆ।"

ਚੌਧਰੀ ਹਰਨਾਮ ਸਿੰਘ ਅਤੇ ਛੱਜੂ ਸ਼ਾਹ ਦੇ ਪਹੁੰਚਣ ’ਤੇ ਕਾਲ਼ੀ ਪੱਖਾ ਛੱਡ ਕੇ ਇਕ ਪਾਸੇ ਖੜ੍ਹ ਗਿਆ। ਚੌਧਰੀ ਹਰਨਾਮ ਸਿੰਘ ਨੇ ਨਿੱਕੂ ਦੇ ਮੱਥੇ ਉੱਤੇ ਪੱਟੀ ਅਤੇ ਉਸ ਦੇ ਉੱਪਰ ਤੇਲ ਭਰੇ ਖ਼ੂਨ ਦੇ ਦਾਗ ਨੂੰ ਦੇਖ ਕਾਲ਼ੀ ਵਲ ਇਸ ਤਰ੍ਹਾਂ ਦੇਖਿਆ ਜਿਵੇਂ ਉਹਨੂੰ ਭਸਮ ਕਰ ਦੇਣਾ ਚਾਹੁੰਦਾ ਹੋਵੇ।

“ਜਦੋਂ ਦਾ ਤੂੰ ਪਿੰਡ ’ਚ ਆਇਆਂ, ਚਮਾਰ੍ਹਲੀ ’ਚ ਸ਼ਰਾਰਤ ਬਹੁਤ ਵਧ ਗਈ ਹੈ। ਪਹਿਲਾਂ ਇਹ ਹੀ ਮੁਹੱਲਾ ਸੀ ਅਤੇ ਇਹ ਹੀ ਲੋਕ ਸਨ। ਪਰ ਇਹਨਾਂ ਵਿੱਚੋਂ ਕੋਈ ਵੀ ਕੰਨ ਵਿੱਚ ਪਿਆ ਨਹੀਂ ਰੜਕਦਾ ਸੀ। ਪਰ ਜਿਸ ਦਿਨ ਤੋਂ ਤੂੰ ਇੱਥੇ ਕਦਮ ਰੱਖਿਆ, ਰੋਜ਼ ਦੰਗਾ ਫਸਾਦ ਹੋਣ ਲੱਗਾ ਹੈ। ਕਦੇ ਕਿਸੇ ਨੂੰ ਮਾਰਦਾਂ ਅਤੇ ਕਦੇ ਕਿਸੇ ਦਾ ਸਿਰ ਪਾੜ ਦਿੰਦਾ।”

ਕਾਲ਼ੀ ਨੇ ਚੌਧਰੀ ਵਲ ਭਰਪੂਰ ਅੱਖਾਂ ਨਾਲ ਦੇਖਿਆ ਅਤੇ ਦ੍ਰਿੜ ਅਵਾਜ਼ ਵਿੱਚ ਕਹਿਣ ਲੱਗਾ:

“ਸ਼ਰਾਰਤ ਪਹਿਲਾਂ ਵੀ ਹੁੰਦੀ ਸੀ ਪਰ ਲੋਕ ਚੁੱਪਚਾਪ ਸਹਿ ਲੈਂਦੇ ਸਨ। ਮੈਂ ਉਸ ਵੇਲੇ ਚੁੱਪ ਨਹੀਂ ਰਹਿ ਸਕਦਾ ਜਦੋਂ ਪਾਣੀ ਸਿਰ ਤੋਂ ਲੰਘਣ ਲੱਗੇ।”

ਕਾਲ਼ੀ ਦੇ ਸ਼ਬਦ ਸੁਣ ਚੌਧਰੀ ਨੂੰ ਬਹੁਤ ਗੁੱਸਾ ਆਇਆ ਪਰ ਛੱਜੂ ਸ਼ਾਹ ਉਹਦਾ ਹੱਥ ਦੱਬਦਾ ਹੋਇਆ ਬੋਲਿਆ:

“ਕਾਲ਼ੀ ਸ਼ਾਹ, ਗੱਲ ਕੀ ਹੋਈ ? ਨਿੱਕੂ ਦਾ ਸਿਰ ਕਿੰਝ ਪਾਟ ਗਿਆ ?”

ਕਾਲ਼ੀ ਜਵਾਬ ਦੇਣ ਲੱਗਾ ਤਾਂ ਮੰਗੂ ਵਿੱਚ ਹੀ ਬੋਲ ਪਿਆ। ਛੱਜੂ ਸ਼ਾਹ ਨੇ ਉਹਨੂੰ ਝਿੜਕ ਦਿੱਤਾ।

“ਚੁੱਪ ਰਹਿ; ਉਹਦੀ ਗੱਲ ਸੁਣਨ ਦੇ। ਬਾਅਦ ਵਿੱਚ ਤੂੰ ਵੀ ਆਪਣੀ ਦੱਸ ਲਈਂ।”

ਕਾਲ਼ੀ ਨੇ ਪੂਰੀ ਕਹਾਣੀ ਦੱਸੀ ਤਾਂ ਚੌਧਰੀ ਘਿਰਣਾ ਭਰੀ ਅਵਾਜ਼ ਵਿੱਚ ਬੋਲਿਆ:

“ਇਹਨਾਂ ਕਮੀਨਿਆਂ ਦੇ ਦਿਮਾਗ ਵਿੱਚ ਜ਼ਰੂਰ ਕੋਈ ਕੀੜਾ ਹੋਊ ਜੋ ਉਸ ਜ਼ਮੀਨ ਲਈ ਲੜ ਰਹੇ ਆ ਜੋ ਇਹਨਾਂ ਦੀ ਨਹੀਂ। ਆਦਮੀ ਕਿਸੇ ਜਾਇਦਾਦ ਲਈ ਝਗੜਾ ਕਰੇ ਤਾਂ ਕੋਈ ਗੱਲ ਹੋਵੇ।”

“ਚੌਧਰੀ ਜੀ, ਕਾਲ਼ੀ ਆਪਣੇ ਆਪ ਨੂੰ ਪੂਰੇ ਪਿੰਡ ਦਾ ਮਾਲਿਕ ਸਮਝਦਾ।” ਮੰਗੂ ਨੇ ਅੱਗੇ ਵਧਦੇ ਹੋਏ ਕਿਹਾ। ਕਾਲ਼ੀ ਗੁੱਸੇ ਭਰੀ ਅਵਾਜ਼ ਵਿੱਚ ਬੋਲਿਆ:

“ਮੈਂ ਜ਼ਮੀਨ ਦੇ ਇਸ ਟੋਟੇ ਨੂੰ ਆਪਣੀ ਜਾਇਦਾਦ ਨਹੀਂ ਸਮਝਦਾ। ਮੈਂ ਤਾਂ ਸਿਰਫ ਮਲਬੇ ਦਾ ਮਾਲਕ ਹਾਂ।”

“ਤੂੰ ਪੂਰੇ ਮਲਬੇ ਦਾ ਵੀ ਮਾਲਿਕ ਨਹੀਂ। ਇਹ ਮਿੱਟੀ ਪਿੰਡ ਦੇ ਛੱਪੜ ਦੀ ਹੈ।” ਚੌਧਰੀ ਦਾ ਗੁੱਸਾ ਵਧਣ ਲੱਗਾ ਤਾਂ ਛੱਜੂ ਸ਼ਾਹ ਨੇ ਫਿਰ ਉਹਦਾ ਹੱਥ ਦੱਬ ਦਿੱਤਾ।

“ਕਾਲ਼ੀ, ਜੇ ਨਿੱਕੂ ਲੜਾਈ ’ਤੇ ਉਤਾਰੂ ਸੀ ਤਾਂ ਤੂੰ ਚੌਧਰੀ ਕੋਲ ਜਾਂਦਾ। ਆਪਣੇ ਆਪ ਜ਼ਬਰਦਸਤੀ ਫੈਸਲਾ ਕਰਨ ਦੀ ਕਿਉਂ ਕੋਸ਼ਿਸ਼ ਕੀਤੀ ?”

“ਸ਼ਾਹ ਜੀ, ਸਵੇਰੇ ਇਹ ਬਿਲਕੁਲ ਮੰਨ ਗਿਆ ਸੀ। ਜਿਹਨੂੰ ਜੀ ਕਰੇ ਪੁੱਛ ਲਵੋ।

... ਸੱਚ ਪੁੱਛਦੇ ਆਂ ਤਾਂ ਇਹ ਸਾਰੀ ਸ਼ਰਾਰਤ ਮੰਗੂ ਦੀ ਆ। ਇਹਨੇ ਹੀ ਨਿੱਕੂ ਨੂੰ ਚੁੱਕ ਕੇ ਲੜਾਈ ਖੜ੍ਹੀ ਕਰ ਦਿੱਤੀ ਅਤੇ ਫਿਰ ਉਹਨੂੰ ਇੱਟਾਂ ਦੇ ਢੇਰ 'ਤੇ ਧੱਕਾ ਦੇ ਕੇ ਉਹਦਾ ਸਿਰ ਪਾੜ ਦਿੱਤਾ।"

"ਇਹ ਝੂਠ ਆ। ਇਹ ਨਿੱਕੂ ਨੂੰ ਗਰੀਬ ਅਤੇ ਕਮਜ਼ੋਰ ਸਮਝ ਕੇ ਉਹਦਾ ਹੱਕ ਮਾਰ ਰਿਹਾ ਸੀ।"

"ਇਸ ਮੁਹੱਲੇ ਵਿੱਚ ਸਾਰੇ ਹੀ ਗਰੀਬ ਆ। ਮੇਰੇ ਕਿਹੜੇ ਹਲ ਚਲਦੇ ਆ ?" ਕਾਲ਼ੀ ਨੇ ਕਿਹਾ।

ਮੰਗੂ ਬਹੁਤ ਉੱਚੀ ਅਵਾਜ਼ ਵਿੱਚ ਜਵਾਬ ਦੇਣ ਲੱਗਾ ਤਾਂ ਛੱਜੂ ਸ਼ਾਹ ਆਪਣੇ ਕੰਨਾਂ ਉੱਤੇ ਦੋਵੇਂ ਹੱਥ ਰੱਖਦਾ ਹੋਇਆ ਬੋਲਿਆ:

"ਮੰਗੂ, ਅਹਿਸਤਾ ਬੋਲ, ਇਥੇ ਸਾਰੇ ਕੰਨਾਂ ਵਾਲੇ ਖੜ੍ਹੇ ਨੇ।" ਫਿਰ ਉਹ ਚੌਧਰੀ ਨੂੰ ਕਹਿਣ ਲੱਗਾ:

"ਨਿੱਕੂ ਵੀ ਸਿਰ ਫਿਰਿਆ। ਆਪਣਾ ਨਫਾ-ਨੁਕਸਾਨ ਆਪ ਨਹੀਂ ਸੋਚਦਾ।"

ਨਿੱਕੂ ਮੰਜੀ ਉੱਤੇ ਪਿਆ ਕਰਾਹ ਰਿਹਾ ਸੀ। ਉਹਨੂੰ ਵਿਸ਼ਵਾਸ ਹੋ ਰਿਹਾ ਸੀ ਕਿ ਕਾਲ਼ੀ ਤੋਂ ਉਹਨੂੰ ਫੁੱਟੀ ਕੌਡੀ ਵੀ ਨਹੀਂ ਮਿਲਣੀ। ਉਹ ਮੰਜੇ ਉੱਤੇ ਪਿਆ ਚੌਧਰੀ ਦੇ ਪੈਰਾਂ ਵਲ ਝੁਕਦਾ ਹੋਇਆ ਬੋਲਿਆ :

"ਚੌਧਰੀ ਜੀ ਮੈਂ ਮਰ ਗਿਆ। ਮੇਰਾ ਸਿਰ ਪਾੜ ਦਿੱਤਾ।"

ਪ੍ਰੀਤੋ ਵਿਰਲਾਪ ਕਰਦੀ ਹੋਈ ਸਾਰੇ ਬੱਚਿਆਂ ਨੂੰ ਚੌਧਰੀ ਦੇ ਸਾਹਮਣੇ ਖੜ੍ਹਾ ਕਰਕੇ ਬੋਲੀ:

"ਚੌਧਰੀ ਜੀ, ਜੇ ਤੇਰੇ ਚਮਾਰ ਨੂੰ ਕੁਛ ਹੋ ਗਿਆ ਤਾਂ ਇਹਨਾਂ ਛੋਟੇ ਛੋਟੇ ਨਿਆਣਿਆਂ ਦਾ ਕੀ ਬਣੂ ?"

ਚੌਧਰੀ ਹਰਨਾਮ ਸਿੰਘ ਚੁੱਪ ਖੜ੍ਹਾ ਸੀ। ਉਹਦੀ ਸਮਝ ਵਿੱਚ ਨਹੀਂ ਸੀ ਆ ਰਿਹਾ ਕਿ ਕੀ ਕਰੇ। ਉਹਨੂੰ ਸਾਰੇ ਮਾਮਲੇ ਵਿੱਚ ਕਾਲ਼ੀ ਦਾ ਬਹੁਤ ਘੱਟ ਕਸੂਰ ਦਿਖਾਈ ਦਿੰਦਾ ਸੀ। ਉਹ ਉੱਥੋਂ ਚਲੇ ਜਾਣਾ ਚਾਹੁੰਦਾ ਸੀ, ਪਰ ਕੋਈ ਫੈਸਲਾ ਕੀਤੇ ਬਿਨਾਂ ਜਾਣਾ ਅਸੰਭਵ ਸੀ। ਉਹ ਬੇਜ਼ਾਰੀ ਵਿੱਚ ਬੋਲਿਆ:

"ਸ਼ਾਹ, ਇਹਨਾਂ ਕਮੀਨਿਆਂ ਨੂੰ ਕਿੰਝ ਸਮਝਾਈਏ ਕਿ ਲੜਾਈ ਝਗੜੇ ਵਿੱਚ ਕੁਛ ਨਹੀਂ ਰੱਖਿਆ।"

ਛੱਜੂ ਸ਼ਾਹ ਬਾਬੇ ਫੱਤੂ ਨੂੰ ਦੇਖ ਕੇ ਬੋਲਿਆ:

"ਤੂੰ ਮੁਹੱਲੇ ਦਾ ਬਜ਼ੁਰਗ ਆਂ, ਤੂੰ ਇਹਨਾਂ ਨੂੰ ਅਕਲ ਦਿਆ ਕਰ।"
ਬਾਬੇ ਫੱਤੂ ਨੇ ਆਪਣੇ ਹੱਥ ਵਿੱਚੋਂ ਪਤਲੀ ਜਿਹੀ ਲਾਠੀ ਜ਼ਮੀਨ ਉੱਤੇ ਰੱਖ ਦਿੱਤੀ ਅਤੇ ਕੰਨਾਂ ਨੂੰ ਹੱਥ ਲਾਉਂਦਾ ਬੋਲਿਆ :

" ਸ਼ਾਹ ਜੀ, ਨਿੱਕੂ ਨੂੰ ਤਾਂ ਰੱਬ ਵੀ ਨਹੀਂ ਸਮਝਾ ਸਕਦਾ। ਮੈਂ ਇਹਨੂੰ ਸਮਝਾਉਣਾ ਚਾਹਿਆ ਸੀ ਤਾਂ ਇਹ ਹੱਥ ਝਾੜ ਕੇ ਮੇਰੇ ਪਿੱਛੇ ਪੈ ਗਿਆ। ... ਬਾਕੀ ਰਿਹਾ ਮੰਗੂ ... ਉਹ

ਮੇਰੇ ਨਾਲ ਏਦਾਂ ਗੱਲ ਕਰਦਾ ਜਿੱਦਾਂ ਮੈਂ ਛੇ ਸਾਲਾਂ ਦਾ ਛੋਕਰਾ ਹੋਵਾਂ। ਇਸ ਮੁਹੱਲੇ ਵਿੱਚ ਸ਼ਰਾਫਤ ਨਹੀਂ ਰਹੀ।... ਇਥੇ ਹੁਣ ਲੁੱਚਾ ਲੰਡਾ ਚੌਧਰੀ ਅਤੇ ਗੁੰਡੀ ਰੰਨ ਪ੍ਰਧਾਨ ਆ। ... "

ਬਾਬੇ ਫੱਤੂ ਨੇ ਅਜੇ ਆਪਣੀ ਗੱਲ ਵੀ ਨਹੀਂ ਸੀ ਮੁਕਾਈ ਕਿ ਗਲੀ ਦੇ ਮੋੜ ਉੱਤੇ ਕਿਸੇ ਵਲੋਂ ਗਾਹਲਾਂ ਕੱਢਣ ਦੀ ਅਵਾਜ਼ ਸੁਣਾਈ ਦਿੱਤੀ। ਉਸ ਅਵਾਜ਼ ਨੂੰ ਪਹਿਚਾਣ ਕੇ ਛੱਜੂ ਸ਼ਾਹ ਮੁਸਕਰਾਉਂਦਾ ਹੋਇਆ ਬੋਲਿਆ :

"ਘੜੱਮ ਚੌਧਰੀ ਆ ਰਿਹਾ।"

"ਚੱਲ, ਆਪਾਂ ਚੱਲੀਏ, ਮੁਨਸਿਫ ਆ ਗਿਆ।" ਚੌਧਰੀ ਹਰਨਾਮ ਸਿੰਘ ਨੇ ਕਿਹਾ।

ਿ ਇਕ ਪਤਲਾ ਲੰਮਾ ਜਿਹਾ ਆਦਮੀ ਹੱਥ ਵਿੱਚ ਲਾਠੀ ਫੜੀ ਉੱਥੇ ਪਹੁੰਚਿਆ ਤਾਂ ਲੋਕਾਂ ਨੇ ਰਾਹ ਛੱਡ ਦਿੱਤਾ। ਉਹਨੇ ਲੱਕ ਦੁਆਲੇ ਗਜ ਭਰ ਦਾ ਸਾਫਾ ਲਪੇਟਿਆ ਹੋਇਆ ਸੀ ਅਤੇ ਸਿਰ ਉੱਤੇ ਚਿੱਟੀ ਪੱਗ ਬੰਨੀ ਹੋਈ ਸੀ। ਘੜੰਮ ਚੌਧਰੀ ਦਾ ਅਸਲੀ ਨਾਂ ਨੱਥਾ ਸਿੰਘ ਹੈ। ਕਿਉਂਕਿ ਉਹ ਹਰ ਆਦਮੀ ਦੇ ਕੰਮ ਵਿੱਚ ਦਖਲ ਦੇਣਾ ਆਪਣਾ ਧਰਮ ਸਮਝਦਾ, ਇਸ ਲਈ ਲੋਕ ਉਹਨੂੰ ਆਮ ਤੌਰ ਉੱਤੇ ਘੜੰਮ ਚੌਧਰੀ ਦੇ ਨਾਂ ਨਾਲ ਸੱਦਦੇ ਹਨ। ਉਹ ਆਪਣੀ ਜ਼ਮੀਨ ਵੇਚ ਕੇ ਖਾ ਚੁੱਕਿਆ ਹੈ। ਉਹਦੀ ਘਰ ਵਾਲੀ ਵਿਆਹ ਤੋਂ ਦੋ ਸਾਲ ਬਾਅਦ ਬੇਔਲਾਦ ਹੀ ਮਰ ਗਈ ਸੀ। ਨੱਥਾ ਸਿੰਘ ਨੂੰ ਕਾਨੂੰਨ ਅਤੇ ਕਚਹਿਰੀ ਦੋਹਾਂ ਦਾ ਬਹੁਤ ਸ਼ੌਕ ਹੈ। ਕੰਮ ਹੋਵੇ ਜਾਂ ਨਾ, ਉਹ ਹਰ ਦੂਸਰੇ ਤੀਸਰੇ ਦਿਨ ਕਚਹਿਰੀ ਜ਼ਰੂਰ ਜਾਂਦਾ। ਝੂਠੀਆਂ ਸੱਚੀਆਂ ਗਵਾਹੀਆਂ ਦੇ ਕੇ ਆਪਣਾ ਗੁਜ਼ਾਰਾ ਕਰਦਾ। ਸਾਰੇ ਲੋਕ ਉਹਦੇ ਕੋਲੋਂ ਡਰਦੇ ਹਨ ਕਿਉਂਕਿ ਉਹ ਮੂੰਹ ਫੱਟ ਹੈ ਅਤੇ ਬੁਰੀ ਤੋਂ ਬੁਰੀ ਗੱਲ ਕਹਿਣੋਂ ਵੀ ਨਹੀਂ ਝਿਜਕਦਾ। ਉਹ ਬੁੱਢਿਆਂ ਵਿੱਚ ਵੀ ਬੈਠਦਾ ਅਤੇ ਜਵਾਨਾਂ ਵਿੱਚ ਵੀ; ਚੌਧਰੀਆਂ ਵਿੱਚ ਵੀ ਅਤੇ ਕਮੀਨਾਂ ਵਿੱਚ ਵੀ। ਇਸ ਲਈ ਪਿੰਡ ਦੀ ਸਭ ਤੋਂ ਜ਼ਿਆਦਾ ਖਬਰ ਉਹਨੂੰ ਹੀ ਰਹਿੰਦੀ ਹੈ।

ਘੜੱਮ ਚੌਧਰੀ ਨੂੰ ਦੇਖਦੇ ਹੀ ਪ੍ਰੀਤੋ ਦੁਹੱਥੜ ਮਾਰ ਕੇ ਰੋ ਪਈ।

"ਚੌਧਰੀ ਤੇਰੇ ਚਮਾਰ ਨੂੰ ਕਾਲ਼ੀ ਨੇ ਮਾਰ ਦਿੱਤਾ।"

"ਕਿਹੜਾ ਕਾਲ਼ੀ ?" ਘੜੰਮਚੌਧਰੀ ਨੇ ਚਾਰੇ ਪਾਸੇ ਦੇਖਦਿਆਂ ਕਿਹਾ।

"ਮਾਖੇ ਦਾ ਮੁੰਡਾ।"

ਘੜੰਮ ਚੌਧਰੀ ਦੇ ਜ਼ਿਹਨ ਵਿੱਚ ਇਕ ਤਸਵੀਰ ਉਭਰੀ ਅਤੇ ਉਸ ਦੀ ਥਾਂ ਇਕ ਹੋਰ ਤਸਵੀਰ ਨੇ ਲੈ ਲਈ। ਉਹ ਕਾਲ਼ੀ ਨੂੰ ਪਹਿਚਾਣਦਾ ਹੋਇਆ ਬੋਲਿਆ:

"ਕਿਉਂ ? ਤੂੰ ਇਹਦਾ ਸਿਰ ਪਾੜਿਆ ?" ...ਉਹਨੇ ਨਿੱਕੂ ਵਲ ਇਸ਼ਾਰਾ ਕਰਦਿਆਂ ਕਿਹਾ।

"ਪਤਾ, ਇਹਦੇ ਵਿੱਚ ਦਫਾ 302 ਲੱਗਦੀ ਹੈ। ਬਹੁਤ ਵੱਡਾ ਜੁਰਮ ਹੈ। ਸੱਤ ਸਾਲ ਦੀ ਕੈਦ ਹੋ ਸਕਦੀ ਹੈ।"

ਇਹ ਸੁਣ ਕੇ ਉੱਥੇ ਖੜ੍ਹੇ ਸਾਰੇ ਲੋਕਾਂ ਦੇ ਦਿਲ ਦਹਿਲ ਗਏ। ਘੜੰਮ ਚੌਧਰੀ ਦੀ ਕਾਨੂੰਨੀ ਸੂਝਬੂਝ ਤੋਂ ਕਿਸੇ ਨੂੰ ਇਨਕਾਰ ਨਹੀਂ ਸੀ। ਉਹ ਵੱਡੇ ਵੱਡੇ ਵਕੀਲਾਂ ਦੇ ਕੰਨ

ਕੁਤਰਦਾ ਸੀ। ਉਹ ਫੇਰ ਬੋਲਿਆ:

"ਕੈਦ ਵੀ ਬਾ-ਮੁਸ਼ੱਕਤ ... ਜੇਲ੍ਹ ਵਿੱਚ ਲੋਹੇ ਦੀ ਚੱਕੀ ਪੀਹਣੀ ਪਊ।"

ਗਿਆਨੋ ਨੇ ਇਹ ਸੁਣਿਆ ਤਾਂ ਉਸ ਦਾ ਸਾਹ ਜਿੱਥੇ ਸੀ ਉੱਥੇ ਹੀ ਰੁਕ ਗਿਆ। ਉਹ ਉੱਚੀ ਅਵਾਜ਼ ਵਿੱਚ ਬੋਲੀ:

"ਨਿੱਕੂ ਦਾ ਸਿਰ ਕਾਲ਼ੀ ਨੇ ਨਹੀਂ, ਮੰਗੂ ਨੇ ਪਾੜਿਆ।" ਇਸ ਅਵਾਜ਼ ਨੂੰ ਪਹਿਚਾਨਣ ਲਈ ਕਈ ਨਜ਼ਰਾਂ ਔਰਤਾਂ ਦੀ ਭੀੜ ਵਲ ਉੱਠ ਗਈਆਂ।

ਘੜੰਮ ਚੌਧਰੀ ਬੋਲਿਆ:

"ਇਹ ਬਿਆਨ ਤਾਂ ਮੌਕੇ ਦੇ ਗਵਾਹ ਦਾ ਲੱਗਦਾ।" ਫਿਰ ਉਹ ਮੰਗੂ ਵਲ ਦੇਖਦਾ ਹੋਇਆ ਬੋਲਿਆ:

"ਤੂੰ ਇਹਦਾ ਸਿਰ ਕਿਉਂ ਪਾੜਿਆ ?"

"ਮੈਂ ਨਹੀਂ ਪਾੜਿਆ। ਇਹਦਾ ਸਿਰ ਪਾੜਨ ਵਾਲਾ ਉਧਰ ਤਹਿਸੀਲਦਾਰ ਵਾਂਗ ਛਾਤੀ ਚੌੜੀ ਕਰਕੇ ਖੜਾ।" ਮੰਗੂ ਨੇ ਕਾਲੀ ਵਲ ਇਸ਼ਾਰਾ ਕਰਦਿਆਂ ਕਿਹਾ।

ਛੱਜੂ ਸ਼ਾਹ ਘੜੰਮ ਚੌਧਰੀ ਨੂੰ ਸਾਰੀ ਗੱਲ ਦੱਸਣ ਲਈ ਬੋਲਿਆ:

"ਚੌਧਰੀ ਨੱਥਾਂ ਸਿੰਹਾਂ, ਗੱਲ ਇਸ ਤਰ੍ਹਾਂ ਹੋਈ ਕਿ ...."

"ਚੁੱਪ ਰਹਿ ... ਵੱਡਾ ਸਫੈਦਪੋਸ਼ ਬਣਿਆ ਫਿਰਦਾਂ।" ਘੜੰਮ ਚੌਧਰੀ ਨੇ ਛੱਜੂ ਸ਼ਾਹ ਨੂੰ ਝਿੜਕ ਦਿੱਤਾ।

"ਪਹਿਲਾਂ ਮੈਨੂੰ ਦੋਹਾਂ ਧਿਰਾਂ ਦੇ ਬਿਆਣ ਸੁਣਨ ਦੇ।"

ਛੱਜੂ ਸ਼ਾਹ ਆਪਣੀ ਝੇਂਪ ਹਟਾਉਣ ਲਈ ਬੋਲਿਆ:

"ਚੌਧਰੀ ਨੱਥਾ ਸਿੰਹਾਂ ਮੈਂ ਇਹਨਾਂ ਨੂੰ ਕਹਿ ਰਿਹਾ ਸੀ ਕਿ ਸੁਲਹ-ਸਫਾਈ ਤੋਂ ਕੰਮ ਲਵੋ।"

"ਗਲਤ ਗੱਲ। ਸੁਲਹ-ਸਫਾਈ ਤੋਂ ਨਹੀਂ, ਕਾਨੂੰਨ ਤੋਂ ਕੰਮ ਲੈਣਾ ਚਾਹੀਦਾ।" ਉਹ ਛੱਜੂ ਸ਼ਾਹ ਵਲ ਘੂਰ ਕੇ ਦੇਖਦਾ ਹੋਇਆ ਬੋਲਿਆ। ਛੱਜੂ ਸ਼ਾਹ ਨੇ ਚੌਧਰੀ ਹਰਨਾਮ ਸਿੰਘ ਦਾ ਹੱਥ ਫੜਦਿਆਂ ਕਿਹਾ:

"ਚੌਧਰੀ ਜੀ, ਚਲੋ ਚੱਲੀਏ। ਚੌਧਰੀ ਨੱਥਾ ਸਿੰਘ ਆ ਗਿਆ। ਉਹ ਇਹਨਾਂ ਦਾ ਫੈਸਲਾ ਕਰ ਦਊ।"

ਉਹ ਉੱਥੋਂ ਚਲੇ ਗਏ ਤਾਂ ਘੜੰਮ ਚੌਧਰੀ ਨੇ ਜ਼ਮੀਨ ਉੱਤੇ ਜ਼ੋਰ ਨਾਲ ਥੁੱਕਿਆ ਅਤੇ ਨਿੱਕੂ ਨੂੰ ਪੁੱਛਣ ਲੱਗਾ:

"ਤੂੰ ਇਹਨੂੰ ਨੀਂਹ ਪੁੱਟਣ ਤੋਂ ਕਿਉਂ ਰੋਕ ਰਿਹਾ ਸੀ ?"

"ਚੌਧਰੀ ਇਹ ਮੇਰੀ ਜ਼ਮੀਨ ਦੱਬ ਰਿਹਾ ਸੀ।" ਨਿੱਕੂ ਨੇ ਰੁਆਂਸੀ ਅਵਾਜ਼ ਵਿੱਚ ਕਿਹਾ।

"ਜ਼ਮੀਨ ਦੱਬ ਰਿਹਾ ਸੀ ਤਾਂ ਪਟਵਾਰੀ ਕੋਲ ਜਾਂਦਾ। ਉਹ ਨਾਪ ਕੇ ਤੇਰੀ ਜ਼ਮੀਨ ਕੱਢ ਦਿੰਦਾ"। ਸਿਰ 'ਤੇ ਮੜਾਸਾ ਮਾਰ ਲੜਨ ਕਿਉਂ ਆ ਗਿਆ। ... ਸਦਾਵਾਂ ਪਟਵਾਰੀ

ਨੂੰ ?"

"ਮੇਰੇ ਕੋਲ ਪਟਵਾਰੀ ਨੂੰ ਦੇਣ ਲਈ ਫੀਸ ਦੇ ਪੈਸੇ ਨਹੀਂ ਸਨ।" ਨਿੱਕੂ ਨੇ ਸਾਰਾ ਖੇਡ ਵਿਗੜਦਾ ਦੇਖ ਕੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ।

"ਫੀਸ ਮੈਂ ਦੇ ਦਊਂ। ਇਕ ਵਾਰ ਫੈਸਲਾ ਤਾਂ ਹੋ ਜਾਊ।" ਕਾਲ਼ੀ ਨੇ ਘੜੰਮ ਚੌਧਰੀ ਵਲ ਦੇਖਦਿਆਂ ਕਿਹਾ।

"ਉਹ ਦੋ ਰੁਪਈਏ ਲਊ ?" ਉਹਨੇ ਕਾਲ਼ੀ ਵਲ ਧਿਆਨ ਨਾਲ ਦੇਖਦਿਆਂ ਕਿਹਾ ਜਿਵੇਂ ਉਸ ਦੀ ਹੈਸੀਅਤ ਦਾ ਅੰਦਾਜ਼ਾ ਲਾ ਰਿਹਾ ਹੋਵੇ। ਕੁਝ ਪਲ ਚੁੱਪ ਰਹਿਣ ਤੋਂ ਬਾਅਦ ਉਹ ਫਿਰ ਬੋਲਿਆ:

"ਉਦਾਂ ਤਾਂ ਇਸ ਕੰਮ ਦੀ ਕੋਈ ਫੀਸ ਨਹੀਂ। ਪਰ ਜੇ ਪੈਸੇ ਨਾ ਦੇਈਏ ਤਾਂ ਕਦੇ ਪਟਵਾਰੀ ਨੂੰ ਜ਼ਰੀਬ ਨਹੀਂ ਲੱਭਦੀ ਅਤੇ ਕਦੇ ਪਿੰਡ ਦਾ ਨਕਸ਼ਾ ਗਵਾਚ ਜਾਂਦਾ।"

ਕਾਲ਼ੀ ਨੇ ਹਾਂ ਵਿੱਚ ਸਿਰ ਹਿਲਾਇਆ ਤਾਂ ਘੜੰਮ ਚੌਧਰੀ ਨੇ ਜੀਤੂ ਨੂੰ ਕੋਲ ਸੱਦ ਕੇ ਰੋਅਬ ਨਾਲ ਕਿਹਾ:

"ਦੌੜ ਕੇ ਪਟਵਾਰੀ ਨੂੰ ਸੱਦ ਲਿਆ। ਮੇਰਾ ਨਾਂ ਲਈਂ। ਹਾਂ ਉਹਨੂੰ ਕਹੀਂ ਕਿ ਨਾਲ ਜ਼ਰੀਬ ਅਤੇ ਪਿੰਡ ਦਾ ਨਕਸ਼ਾ ਲੈਂਦਾ ਆਵੇ।"

ਸਾਰੇ ਲੋਕਾਂ ਨੂੰ ਪਤਾ ਸੀ ਕਿ ਪਟਵਾਰੀ ਇਸ ਕੰਮ ਦਾ ਇਕ ਰੁਪਈਆ ਲੈਂਦਾ। ਪਰ ਘੜੰਮ ਚੌਧਰੀ ਨੇ ਦੋ ਰੁਪਈਏ ਕਹਿ ਕੇ ਆਪਣਾ ਹਿੱਸਾ ਵੀ ਪੱਕਾ ਕਰ ਲਿਆ ਸੀ। ਜੀਤੂ ਦੇ ਜਾਣ ਬਾਅਦ ਉਹਨੇ ਕਾਲ਼ੀ ਨੂੰ ਕਾਨੂੰਨ ਸਮਝਾਇਆ। ਫਿਰ ਉਹ ਕਦੇ ਨਿੱਕੂ ਨੂੰ ਗਾਹਲਾਂ ਕੱਢਣ ਲੱਗ ਪੈਂਦਾ ਅਤੇ ਕਦੇ ਕਿਸੇ ਨਾਲ ਮਜ਼ਾਕ ਕਰਨ ਲੱਗਦਾ। ਉਹਦੀਆਂ ਗੱਲਾਂ ਉੱਤੇ ਲੋਕ ਹੱਸ ਰਹੇ ਸਨ ਅਤੇ ਉੱਥੇ ਛਾਇਆ ਹੋਇਆ ਤਨਾਉ ਤੇਜ਼ੀ ਨਾਲ ਘੱਟਦਾ ਜਾ ਰਿਹਾ ਸੀ।

ਜੀਤੂ ਨੂੰ ਇਕੱਲਿਆਂ ਆਉਂਦੇ ਦੇਖ ਘੜੰਮ ਚੌਧਰੀ ਨੇ ਪੁੱਛਿਆ:

"ਪਟਵਾਰੀ ਕਿੱਥੇ ਹੈ ?"

"ਚੌਧਰੀ ਜੀ, ਉਹ ਮਿਲਿਆ ਨਹੀਂ। ਪਟਵਾਰੀ ਦੀ ਚੌਂਕੀ ਉੱਤੇ ਜਿੰਦਾ ਲੱਗਾ ਹੋਇਆ ਸੀ।"

"ਲੀਲੋ ਰੰਡੀ ਦੇ ਚੁਬਾਰੇ ਵਿੱਚ ਬੈਠਾ ਹੋਊ।" ਫਿਰ ਉਹ ਪਟਵਾਰੀ ਨੂੰ ਗਾਲ੍ਹਾਂ ਕੱਢਦਾ ਬੋਲਿਆ:

"ਸਾਲੇ ਦੀ ਲੀਲੋ ਦੀ ਗਰਦਾਵਰੀ ਖਤਮ ਨਹੀਂ ਹੁੰਦੀ। ਬੁਰੇ ਕੰਮਾਂ ਤੋਂ ਹਟਦਾ ਨਹੀਂ ਅਤੇ ਫਿਰ ਤਾਕਤ ਲਈ ਕੁਸ਼ਤੇ ਖਾਂਦਾ ਫਿਰੂ।"

ਔਰਤਾਂ ਨੇ ਸ਼ਰਮ ਦੀਆਂ ਮਾਰੀਆਂ ਨੇ ਮੂੰਹ ਫੇਰ ਲਏ ਅਤੇ ਮਰਦ ਹੱਸਣ ਲੱਗੇ ਤਾਂ ਘੜੰਮ ਚੌਧਰੀ ਵੀ ਮੁਸਕਰਾਉਣ ਲੱਗਾ।

"ਆਦਮੀ ਹੁਸ਼ਿਆਰ ਹੈ। ਇਸ ਸਫਾਈ ਨਾਲ ਗਰਦਾਵਰੀ ਕਰਦਾ ਕਿ ਕਿਸੇ ਨੂੰ ਕੰਨੋ-ਕੰਨੀ ਖਬਰ ਨਹੀਂ ਹੁੰਦੀ। ਪਰ ਮੇਰੇ ਕੋਲੋਂ ਕੋਈ ਗੱਲ ਲੁਕੀ ਨਹੀਂ ਰਹਿੰਦੀ। ਮੈਂ ਤਾਂ

ਉਡਦੀ ਚਿੜੀ ਦੇ ਪਰ ਗਿਣ ਲੈਂਦਾ।"

ਘੜੰਮ ਚੌਧਰੀ ਲੋਕਾਂ ਦਾ ਮਨ ਪਰਚਾਉਣ ਵਿੱਚ ਰੁਝਿਆ ਹੋਇਆ ਸੀ ਕਿ ਜੀਤੂ ਜ਼ਰੀਬ ਲੈ ਕੇ ਆ ਗਿਆ ਅਤੇ ਉਹਨੂੰ ਜ਼ਮੀਨ ਉੱਤੇ ਸੁੱਟਦਾ ਬੋਲਿਆ:

"ਪਟਵਾਰੀ ਜੀ ਆ ਰਹੇ ਨੇ।"

ਜੀਤੂ ਅਜੇ ਇਹ ਦੱਸ ਹੀ ਰਿਹਾ ਸੀ ਕਿ ਨੱਕ ਨੂੰ ਦੱਬਦਾ, ਧੋਤੀ ਨੂੰ ਸੰਭਾਲਦਾ ਪਟਵਾਰੀ ਉੱਥੇ ਪਹੁੰਚ ਗਿਆ। ਘੜੰਮ ਚੌਧਰੀ ਉਹਨੂੰ ਦੇਖਦੇ ਸਾਰ ਉੱਚੀ ਅਵਾਜ਼ ਵਿੱਚ ਬੋਲਿਆ:

"ਇਥੇ ਲੋਕ ਇਕ ਦੂਸਰੇ ਦੇ ਸਿਰ ਪਾੜ ਰਹੇ ਨੇ ਅਤੇ ਤੂੰ ਚੁਬਾਰੇ 'ਚ ਬੈਠਾ ਲੱਤਾਂ ਉੱਤੇ ਮਾਲਸ਼ ਕਰਵਾ ਰਿਹਾਂ। ...ਪਿੰਡ ਦੇ ਨਕਸ਼ੇ ਵਿੱਚ ਚਮਾਰ੍ਹਲੀ ਦੇ ਮਾਖੇ ਦੇ ਪੁੱਤ ਕਾਲ਼ੀ ਦੇ ਮਕਾਨ ਦਾ ਨਕਸ਼ਾ ਦੇਖ ਕੇ ਜ਼ਰਾ ਰਕਬਾ ਕੱਢਦੇ।"

ਪਟਵਾਰੀ ਨੇ ਨਕਸ਼ੇ ਵਿੱਚ ਕਾਲ਼ੀ ਦੇ ਮਕਾਨ ਦਾ ਨਿਸ਼ਾਨ ਅਤੇ ਰਕਬਾ ਦੇਖਿਆ ਅਤੇ ਜ਼ਰੀਬ ਨਾਲ ਨੱਪ ਕੇ ਬੋਲਿਆ:

"ਕਾਲ਼ੀ ਦੀ ਜ਼ਮੀਨ ਨਿੱਕੂ ਵਲ ਹੋਰ ਅੱਧਾ ਹੱਥ ਨਿਕਲਦੀ ਹੈ।"

ਇਹ ਸੁਣ ਕੇ ਘੜੰਮ ਚੌਧਰੀ ਭੜਕ ਪਿਆ ਅਤੇ ਨਿੱਕੂ ਨੂੰ ਮੋਟੀ ਜਿਹੀ ਗਾਲ੍ਹ ਕੱਢ ਕੇ ਬੋਲਿਆ:

"ਦੇਖਿਆ, ਤੇਰੇ ਪਿਉ ਦੇ ਵਲ ਅੱਧਾ ਹੱਥ ਜ਼ਮੀਨ ਨਿਕਲਦੀ ਆ। ਜੇ ਉਹ ਕੱਚਹਿਰੀ ਵਿੱਚ ਮੁਕੱਦਮਾ ਦਾਇਰ ਕਰ ਦੇਵੇ ਤਾਂ ਤੂੰ ਅੰਦਰ ਹੋ ਜਾਊਂ। ... ਵੱਡਾ ਸੂਰਮਾ ਬਣਿਆ ਫਿਰਦਾਂ। ਸਿਰ ਉੱਤੇ ਮੜਾਸਾ ਬੰਨ ਕੇ ਲੜਾਈ ਕਰਨ ਨਿਕਲਦਾ।" ਫਿਰ ਉਹਨੇ ਕਾਲ਼ੀ ਨੂੰ ਕਿਹਾ:

"ਇਹ ਦੀ ਕੰਧ ਅੱਧਾ ਹੱਥ ਚੌੜਾਈ ਤੱਕ ਢਾਹ ਦੇ। ਜੇ ਇਹ ਲੜੇ ਤਾਂ ਮਾਰ-ਮਾਰ ਕੇ ਇਹਦੀਆਂ ਹੱਡੀਆਂ ਤੋੜ ਦਈਂ।"

ਕਾਲ਼ੀ ਨੇ ਦੋ ਰੁਪਈਏ ਕੱਢੇ ਤਾਂ ਘੜੰਮ ਚੌਧਰੀ ਨੇ ਅੱਗੇ ਵਧ ਕੇ ਫੜ ਲਏ ਅਤੇ ਉਹਨੂੰ ਨਿੱਕੂ ਦੀ ਕੰਧ ਢਾਹ ਦੇਣ ਦੀ ਤਗੀਦ ਕਰਦਾ ਪਟਵਾਰੀ ਨਾਲ ਚਲਾ ਗਿਆ। ਮੰਗੂ ਪਹਿਲਾਂ ਹੀ ਖਿਸਕ ਗਿਆ ਸੀ। ਨਿੱਕੂ ਵੀ ਕਰਾਹੁੰਦਾ ਹੋਇਆ ਚਲਾ ਗਿਆ। ਪ੍ਰੀਤੋ ਬੱਚਿਆਂ ਨੂੰ ਘੜੀਸਦੀ ਹੋਈ ਉਹਦੇ ਮਗਰ ਮਗਰ ਤੁਰ ਪਈ। ਹੌਲ਼ੀ ਹੌਲ਼ੀ ਬਾਕੀ ਲੋਕ ਵੀ ਖਿਸਕਣ ਲੱਗੇ। ਸੂਰਜ ਛਿਪਣ ਤੱਕ ਉੱਥੇ ਸਿਰਫ ਕਾਲ਼ੀ ਅਤੇ ਚਾਚੀ ਰਹਿ ਗਏ। ਉਹ ਉਦਾਸ ਜਿਹਾ ਚਾਚੀ ਦੇ ਕੋਲ ਜਾ ਬੈਠਿਆ। ਚਾਚੀ ਦਾ ਉਖੜਿਆ ਸਾਹ ਦੇਖ ਕੇ ਉਹਦੀ ਉਦਾਸੀ ਹੋਰ ਵੀ ਸੰਘਣੀ ਹੋਣ ਲੱਗੀ ਤਾਂ ਉਹ ਨੀਂਹ ਪੁੱਟਣ ਲੱਗਾ। ਜਦੋਂ ਉਹਦਾ ਇਸ ਕੰਮ ਵਿੱਚ ਵੀ ਦਿਲ ਨਾ ਲੱਗਿਆ ਤਾਂ ਉਹ ਚਾਚੀ ਤੋਂ ਪਰ੍ਹੇ ਹਟ ਜ਼ਮੀਨ ਉੱਤੇ ਹੀ ਬੈਠ ਗਿਆ। ਉਹਨੂੰ ਵਾਰ ਵਾਰ ਖਿਆਲ ਆ ਰਿਹਾ ਸੀ ਕਿ ਉਹ ਕਿਹੜੇ ਅਰਮਾਨਾਂ ਨਾਲ ਪਿੰਡ ਆਇਆ ਸੀ। ਉਹਦਾ ਜੀਅ ਕੀਤਾ ਕਿ ਉਹ ਵਾਪਸ ਚਲਾ ਜਾਵੇ ... ਪਿੰਡ ਤੋਂ ਏਨੀ ਦੂਰ ਕਿ ਵਾਪਸ ਆਉਣ ਦਾ ਖਿਆਲ ਬਸ ਤੜਫ ਬਣ ਕੇ ਰਹਿ ਜਾਏ।

14

ਕਾਲੀ ਚੋਅ ਤੋਂ ਪਾਰ ਬਾਜੀਗਰਾਂ ਦੇ ਕੋਠੇ ਵਲ ਜਾਣ ਲਈ ਗਲੀ ਵਿੱਚ ਆਇਆ ਤਾਂ ਉਹਨੂੰ ਤਾਈ ਨਿਹਾਲੀ ਦਿਸ ਪਈ। ਉਹਨੇ ਮੈਲੇ ਪੱਲੇ ਹੇਠਾਂ ਕੋਈ ਭਾਂਡਾ ਲੁਕੋਇਆ ਹੋਇਆ ਸੀ ਅਤੇ ਬਹੁਤ ਸੰਭਾਲ ਕੇ ਪੈਰ ਪੁੱਟ ਰਹੀ ਸੀ। ਕਾਲ਼ੀ ਤੇਜ਼ ਤੁਰਦਾ ਹੋਇਆ ਉਹਦੇ ਬਰਾਬਰ ਆ ਕੇ ਉੱਚੀ ਅਵਾਜ਼ ਵਿੱਚ ਬੋਲਿਆ:

"ਤਾਈ!"

ਅਵਾਜ਼ ਸੁਣ ਕੇ ਤਾਈ ਨਿਹਾਲੀ ਚੌਂਕ ਗਈ ਅਤੇ ਉਹਨੇ ਭਾਂਡੇ ਨੂੰ ਹੋਰ ਵੀ ਜ਼ੋਰ ਨਾਲ ਫੜ ਲਿਆ। ਕਾਲ਼ੀ ਹਸਦਾ ਹੋਇਆ ਪੱਲੇ ਵਲ ਇਸ਼ਾਰਾ ਕਰਕੇ ਬੋਲਿਆ:

"ਤਾਈ, ਇਹਦੇ ਵਿੱਚ ਘੇਅ ਆ ਜੋ ਏਨਾ ਲੁਕੋ ਕੇ ਲਿਜਾ ਰਹੀ ਏਂ?"

"ਨਹੀਂ ਕਾਕਾ ... ਮੈਨੂੰ ਤਾਂ ਘੇਅ ਦੇਖਿਆਂ ਕਈ ਸਾਲ ਲੰਘ ਗਏ। ਬਸ ਇਹ ਸਮਝ ਕਿ ਜਦੋਂ ਜੀਤੂ ਜੰਮਿਆ ਸੀ ਉਦੋਂ ਅੱਧਾ ਸੇਰ ਘੇਅ ਖਾਧਾ ਸੀ। ਮੈਂ ਤਾਂ ਘੇਅ ਦਾ ਰੰਗ ਅਤੇ ਸਵਾਦ ਦੋਵੇਂ ਭੁੱਲ ਗਈ ਆਂ .... ਲੱਸੀ ਲਿਆਈਂ ਆਂ। ਲੱਸੀ ਵੀ ਕਿੱਥੋਂ, ਚਿੱਟਾ ਪਾਣੀ ਆ। ਕਿੱਦਾਂ ਦਾ ਜ਼ਮਾਨਾ ਆ ਗਿਆ, ਗਾੜ੍ਹੀ ਲੱਸੀ ਦਿੰਦਿਆਂ ਚੌਧਰਾਣੀਆਂ ਦੇ ਹੱਥ ਕੰਬਣ ਲੱਗਦੇ ਆ। ਹੁਣ ਤਾਂ ਗਾੜ੍ਹੀ ਲੱਸੀ ਨਿਆਮਤ ਹੁੰਦੀ ਜਾ ਰਹੀ ਆ।" ਤਾਈ ਨੇ ਭਾਂਡੇ ਨੂੰ ਪੱਲੇ ਦੇ ਹੇਠੋਂ ਕੱਢ ਕੇ ਕਾਲ਼ੀ ਨੂੰ ਦਿਖਾਉਂਦਿਆਂ ਕਿਹਾ।

"ਤੂੰ ਤਾਂ ਚਾਹ ਪੀਂਦਾ। ਪ੍ਰਤਾਪੀ ਦਸਦੀ ਸੀ ਕਿ ਤੂੰ ਲੱਸੀ ਨੂੰ ਮੂੰਹ ਨਹੀਂ ਲਾਉਂਦਾ।"

"ਤਾਈ, ਏਦਾਂ ਦੀ ਤਾਂ ਗੱਲ ਨਹੀਂ। ਲੱਸੀ ਮਿਲੇ ਤਾਂ ਪੀਵਾਂ। ਜਦੋਂ ਮੈਂ ਸ਼ਹਿਰ ਵਿੱਚ ਸੀ ਤਾਂ ਰੋਜ਼ ਲੱਸੀ ਪੀਂਦਾ ਸੀ। ਇੱਥੇ ਮਿਲਦੀ ਹੀ ਨਹੀਂ। ਇਕ ਦੋ ਵਾਰ ਕੋਸ਼ਿਸ਼ ਕੀਤੀ ਸੀ ਕਿ ਕਿਤਿਉਂ ਦੁੱਧ ਮਿਲ ਜਾਵੇ ਪਰ ਕੋਈ ਬੰਦੋਬਸਤ ਨਹੀਂ ਹੋ ਸਕਿਆ। ਪਿੰਡ ਵਿੱਚ ਤਾਂ ਹਰ ਚੀਜ਼ ਭਿੱਖਿਆ ਦੇ ਤੌਰ ਉੱਤੇ ਮਿਲ਼ਦੀ ਹੈ। ਅਤੇ ਉਹ ਜ਼ਬਰਦਸਤੀ ਨਹੀਂ ਲਈ ਜਾ ਸਕਦੀ। ਸੋਚਦਾਂ ਕਿ ਮਕਾਨ ਬਣ ਜਾਏ ਤਾਂ ਛੋਟੀ-ਮੋਟੀ ਗਾਂ ਰੱਖ ਲਵਾਂ।" ਕਾਲ਼ੀ ਨੇ ਉਚਕ ਕੇ ਭਾਂਡੇ ਅੰਦਰ ਝਾਕਿਆ।

"ਕਾਕਾ ਤੂੰ ਪੈਸੇ ਵਾਲਾ। ਤੂੰ ਚਾਹੇ ਤਾਂ ਹਲ਼ ਵੀ ਬਣਵਾ ਸਕਦਾਂ।" ਨਿਹਾਲੀ ਨੇ ਮਿੱਟੀ ਦੇ ਭਾਂਡੇ ਨੂੰ ਪੱਲੇ ਦੇ ਹੇਠਾਂ ਲੁਕੋਂਦਿਆਂ ਕਿਹਾ।

"ਜੀਤੂ ਕਈ ਦਿਨਾਂ ਦਾ ਕਹਿ ਰਿਹਾ ਸੀ ਕਿ ਉਹਦੇ ਅੰਦਰ ਗਰਮੀ ਪੈ ਗਈ ਆ। ਲੂਣ ਪਾ ਕੇ ਲੱਸੀ ਪੀਣ ਨੂੰ ਕਹਿੰਦਾ ਸੀ। ਘਰ ਵਿੱਚ ਲੂਣ ਤਾਂ ਸੀ ਪਰ ਲੱਸੀ ਨਹੀਂ। ਕੱਲ੍ਹ ਦਸ ਘਰਾਂ ਵਿੱਚ ਗਈ ਪਰ ਸਾਰਿਆਂ ਨੇ ਇਹ ਕਹਿ ਕੇ ਟਾਲ ਦਿੱਤਾ ਕਿ ਗਰਮੀ ਕਾਰਨ ਡੰਗਰਾਂ ਦੇ ਦੁੱਧ ਸੁੱਕ ਗਏ ਆ। ਅੱਜ ਫੱਤੂ ਚੌਧਰੀ ਦੀ ਘਰਵਾਲੀ ਦੀਆਂ ਸੌ ਮਿਨਤਾਂ ਕੀਤੀਆਂ ਤਾਂ ਉਹਨੇ ਅੱਧੀ ਬਾਟੀ ਲੱਸੀ ਦੀ ਦਿੱਤੀ ਆ।"

ਕਾਲ਼ੀ ਉਹਦੇ ਨਾਲ ਨਾਲ ਤੁਰਦਾ ਰਿਹਾ ਤਾਂ ਤਾਈ ਨਿਹਾਲੀ ਨੂੰ ਸ਼ੱਕ ਹੋਇਆ ਕਿ ਕਿਤੇ ਉਹ ਉਹਨਾਂ ਦੇ ਘਰ ਹੀ ਨਾ ਆ ਰਿਹਾ ਹੋਵੇ। ਜੇ ਏਦਾਂ ਹੋਇਆ ਤਾਂ ਜੀਤੂ ਦੇ ਹਿੱਸੇ ਅੱਧੀ ਲੱਸੀ ਆਊ। ਇਸ ਵੇਲੇ ਉਹ ਕਿਸੇ ਹੋਰ ਦੇ ਘਰ ਵੀ ਨਹੀਂ ਸੀ ਜਾਣਾ ਚਾਹੁੰਦੀ

ਕਿਉਂਕਿ ਉਹ ਜਿੱਥੇ ਵੀ ਜਾਊਗੀ ਉਹਨੂੰ ਪੁੱਛਿਆ ਜਾਊਗਾ ਕਿ ਉਹ ਲੱਸੀ ਕਿੱਥੋਂ ਲਿਆਈ ਹੈ। ਉਹ ਕਾਲ਼ੀ ਨੂੰ ਆਪਣੇ ਘਰ ਵਿੱਚ ਆਉਣ ਤੋਂ ਰੋਕਣ ਲਈ ਬੋਲੀ:

"ਕਾਕਾ ਜੀਤੂ ਤੇਰੇ ਕੋਲ ਤਾਂ ਨਹੀਂ ਸੀ! ਸਵੇਰੇ ਮੂੰਹ ਹਨ੍ਹੇਰੇ ਹੀ ਨਿਕਲ ਗਿਆ ਸੀ। ਹਾਲੇ ਤੱਕ ਨਹੀਂ ਆਇਆ। ਪਤਾ ਨਹੀਂ ਕਿੱਥੇ ਚਲੇ ਗਿਆ? ... ਤੂੰ ਕਿੱਥੇ ਚੱਲਿਆਂ?"

ਕਾਲ਼ੀ ਤਾਈ ਦੀ ਗੱਲ ਦਾ ਅਰਥ ਸਮਝ ਗਿਆ ਅਤੇ ਸ਼ਰਾਰਤ ਨਾਲ ਮੁਸਕਰਾਉਂਦਾ ਹੋਇਆ ਬੋਲਿਆ:

"ਮੈਂ ਵੀ ਜੀਤੂ ਨੂੰ ਦੇਖਣ ਆਇਆ ਸੀ। ਜੇ ਉਹ ਘਰ ਨਹੀਂ ਤਾਂ ਮੈਂ ਬਾਜੀਗਰਾਂ ਦੇ ਕੋਲ ਜਾ ਆਉਂਦਾ। ਛੱਤ ਲਈ ਸਿਰਕੀਆਂ ਬਣਾਉਣੀਆਂ।"

ਤਾਈ ਨਿਹਾਲੀ ਦਾ ਘਰ ਆ ਗਿਆ ਤਾਂ ਉਹਨੇ ਦਾਖਲ ਹੁੰਦਿਆਂ ਹੀ ਝੱਟ ਦਰਵਾਜ਼ਾ ਬੰਦ ਕਰ ਲਿਆ। ਜੀਤੂ ਨਾਲ ਤਾਈ ਦੇ ਲਾਡ ਪਿਆਰ ਬਾਰੇ ਸੋਚਦਾ ਕਾਲੀ ਬਾਜੀਗਰਾਂ ਦੇ ਕੋਠਿਆਂ ਵਲ ਵਧ ਗਿਆ।

ਚੋਅ ਦੇ ਦੂਸਰੇ ਕੰਢੇ ਦੇ ਨਾਲ ਨਾਲ ਕਾਹੀ ਥਾਣੀਂ ਲੰਘ ਕੇ ਕਾਲ਼ੀ ਬਾਜੀਗਰਾਂ ਦੇ ਕੋਠਿਆਂ ਵਲ ਮੁੜ ਗਿਆ। ਉਹਨਾਂ ਦੇ ਕੋਠੇ ਬਾਕੀ ਪਿੰਡ ਤੋਂ ਅਲੱਗ ਸਨ ਕਿਉਂਕਿ ਉਹ ਬਿੱਲੀ, ਲੂਮੜੀ ਅਤੇ ਗਿੱਦੜ ਤੱਕ ਦਾ ਮਾਸ ਖਾ ਲੈਂਦੇ ਸਨ। ਉਂਝ ਤਾਂ ਪਿੰਡ ਦਾ ਹਰ ਬੰਦਾ ਉਹਨਾਂ ਤੋਂ ਪਰਹੇਜ਼ ਕਰਦਾ ਸੀ ਪਰ ਪੰਡਿਤ ਸੰਤ ਰਾਮ ਤਾਂ ਉਹਨਾਂ ਦੇ ਪਰਛਾਂਵੇਂ ਤੱਕ ਨੂੰ ਸਹਿ ਨਹੀਂ ਸਕਦਾ ਸੀ। ਪਰ ਪਿੰਡ ਵਾਲ਼ਿਆਂ ਨੇ ਉਹਨਾਂ ਨੂੰ ਇਸ ਲਈ ਵਸਣ ਦੀ ਆਗਿਆ ਦਿੱਤੀ ਸੀ ਕਿਉਂਕਿ ਉਹ ਮਿੱਟੀ ਦੇ ਖਿਡਾਉਣੇ ਬਣਾਉਣ ਅਤੇ ਬਾਜੀਆਂ ਪਾਉਣ ਦੇ ਇਲਾਵਾ ਸਿਰਕੀਆਂ ਅਤੇ ਤੰਦ ਵੀ ਬਣਾਉਂਦੇ ਸਨ।

ਨੌਂਜਵਾਨ ਬਾਜੀਗਰ ਖੁਸ਼ੀਆ ਅਤੇ ਉਸ ਦਾ ਚਾਚਾ ਰੋਡਾ ਆਪਣੇ ਕੋਠਿਆਂ ਕੋਲ ਖੜ੍ਹੇ ਕਾਲ਼ੀ ਨੂੰ ਦੇਖ ਰਹੇ ਸਨ। ਰੋਡੇ ਨੇ ਅੱਖਾਂ ਉੱਤੇ ਹੱਥ ਦੀ ਛਤਰੀ ਬਣਾਈ ਹੋਈ ਸੀ। ਉਹਨੇ ਖੁਸ਼ੀਏ ਨੂੰ ਪੁੱਛਿਆ:

"ਕੌਣ ਆ ਰਿਹੈ? ... ਮੈਂ ਇਹਨੂੰ ਪਿੰਡ ਵਿਚ ਪਹਿਲਾਂ ਕਦੇ ਨਹੀਂ ਦੇਖਿਆ।"

ਖੁਸ਼ੀਏ ਨੇ ਕੋਈ ਜੁਆਬ ਨਾ ਦਿੱਤਾ ਅਤੇ ਕਾਲੀ ਵਲ ਇਕਟਕ ਦੇਖਦਾ ਹੋਇਆ ਪਹਿਚਾਣਨ ਦੀ ਕੋਸ਼ਿਸ਼ ਕਰਦਾ ਰਿਹੈ। ਜਦੋਂ ਉਹ ਉਹਨਾਂ ਦੇ ਨੇੜੇ ਪਹੁੰਚ ਗਿਆ ਤਾਂ ਖੁਸ਼ੀਆ ਖੁਸ਼ ਹੋ ਕੇ ਬੋਲਿਆ:

"ਕਾਲ਼ੀ ਆ।"

"ਕਿਹੜਾ ਕਾਲ਼ੀ?"

"ਚਮਾਰਾਂ ਦਾ ਕਾਲ਼ੀ।"

"ਚਮਾਰਾਂ ਦਾ ਕਿਹੜਾ ਕਾਲ਼ੀ।"

"ਉਹ ਹੀ ਜਿਹੜਾ ਪਿੰਡੋ ਦੌੜ ਗਿਆ ਸੀ। ਸੁਣਿਆ ਸ਼ਹਿਰੋਂ ਬਹੁਤ ਸਾਰਾ ਪੈਸਾ ਕਮਾ ਕੇ ਲਿਆਇਆ।" ਖੁਸ਼ੀਏ ਨੇ ਜੁਆਬ ਦਿੱਤਾ।

"ਬੜਾ ਬਾਂਕਾ ਜਵਾਨ ਆ।" ਰੋਡਾ ਦੋ ਕਦਮ ਅਗਾਂਹ ਵਧ ਆਇਆ।

ਕਾਲ਼ੀ ਜਦੋਂ ਉਹਨਾਂ ਦੇ ਬਹੁਤ ਨੇੜੇ ਪਹੁੰਚ ਗਿਆ ਤਾਂ ਖ਼ੁਸ਼ੀਆ ਦੌੜ ਪਿਆ ਅਤੇ ਉਲਟੀ ਬਾਜੀ ਪਾ ਕੇ ਉਹਦੇ ਸਾਹਮਣੇ ਜਾ ਖੜਾ ਹੋਇਆ।

"ਕਾਲ਼ੀ ਸੁਣਾ ਕੀ ਹਾਲ-ਚਾਲ ਆ ?"

"ਤੂੰ ਸੁਣਾ - ਮਜੇ ਵਿੱਚ ਆਂ ਨਾ ?" ਕਾਲ਼ੀ ਨੇ ਖ਼ੁਸ਼ੀਏ ਦਾ ਹੱਥ ਫੜ ਲਿਆ ਅਤੇ ਫਿਰ ਰੋਡੇ ਵਲ ਵਧਦਾ ਹੋਇਆ ਬੋਲਿਆ:

"ਬੰਦਗੀ ਚਾਚਾ।"

"ਬੰਦਗੀ।" ਰੋਡੇ ਨੇ ਵੀ ਕਾਲ਼ੀ ਦਾ ਹਾਲ-ਚਾਲ ਪੁੱਛਿਆ।

ਥੋੜ੍ਹਾ ਚਿਰ ਏਧਰ-ਉਧਰ ਦੀਆਂ ਗੱਲਾਂ ਮਾਰਨ ਬਾਅਦ ਕਾਲ਼ੀ ਬੋਲਿਆ:

"ਖ਼ੁਸ਼ੀਏ, ਅੱਜ-ਕੱਲ੍ਹ ਸਿਰਕੀਆਂ ਬਣਾਉਂਦੇ ਹੋ ਜਾਂ ਕੋਈ ਹੋਰ ਕੰਮ-ਧੰਦਾ ਸ਼ੁਰੂ ਕਰ ਲਿਆ।"

"ਪਿੰਡ ਵਿੱਚ ਅੱਜ ਤੱਕ ਕਿਸੇ ਦਾ ਧੰਦਾ ਬਦਲਿਆ। ਸਿਰਕੀਆਂ ਬਣਾਉਂਦੇ ਬਣਾਉਂਦੇ ਕੀ ਹਲ਼ ਬਣਾਉਣ ਲੱਗ ਪਵਾਂਗੇ.? ... ਤੈਨੂੰ ਸਿਰਕੀਆਂ ਦੀ ਕੀ ਜ਼ਰੂਰਤ ਪੈ ਗਈ ?" ਰੋਡੇ ਨੇ ਪੁੱਛਿਆ।

"ਕਾਲ਼ੀ ਮਕਾਨ ਪਾ ਰਿਹੈ।" ਖ਼ੁਸ਼ੀਏ ਨੇ ਦੱਸਿਆ।

"ਅੱਛਾ!" ਰੋਡਾ ਹੈਰਾਨ ਜਿਹਾ ਹੋ ਗਿਆ।

"ਪੱਕਾ ਮਕਾਨ ਬਣਾ ਰਿਹੈ ਜਾਂ ... ।"

"ਕੱਚਾ-ਪੱਕਾ ਹੀ ਸਮਝ।"

"ਕਿੰਨੀਆਂ ਛੱਤਾਂ ਹੋਣਗੀਆ ?"

"ਇਕ ਡਿਓਢੀ ਦੀ, ਇਕ ਕੋਠੜੀ ਦੀ ਅਤੇ ਅੱਧੀ ਰਸੋਈ ਦੀ।"

"ਕਿੰਨੇ ਸ਼ਤੀਰ ਪਾਉਗੇ ?"

"ਦੋ ਡਿਓਢੀ ਉੱਤੇ, ਦੋ ਕੋਠੜੀ ਉੱਤੇ ਅਤੇ ਇਕ ਰਸੋਈ ਉੱਤੇ।"

"ਚਾਰ ਘੱਟ ਵੀਹ ਸਿਰਕੀਆਂ ਲੱਗਣਗੀਆਂ।" ਰੋਡੇ ਨੇ ਉਂਗਲਾਂ ਉੱਤੇ ਹਿਸਾਬ ਲਾਉਂਦੇ ਹੋਏ ਕਿਹਾ।

"ਕਿੰਨੇ ਪੈਸੇ ਲੱਗ ਜਾਣਗੇ ?"

"ਜੋ ਜੀਅ ਕੀਤਾ ਦੇ ਦੇਈਂ।ਅਸੀਂ ਕਿਹੜੇ ਸੇਠ ਸ਼ਾਹੂਕਾਰ ਆਂ ਜਿਹੜਾ ਹਿਸਾਬ-ਕਿਤਾਬ ਕਰਾਂਗੇ।"

"ਫੇਰ ਵੀ ?"

"ਕਹਿ ਤਾਂ ਦਿੱਤਾ ਜੋ ਜੀਅ ਕੀਤਾ ਦੇ ਦੇਈਂ ...ਲੋਕਾਂ ਤੋਂ ਸਿਰਕੀ ਦੇ ਬਾਰਾਂ ਆਨੇ ਲੈਂਦੇ ਆਂ, ਤੇਰੇ ਕੋਲੋਂ ਦਸ ਆਨੇ ਲੈ ਲਵਾਂਗੇ।ਪਰ ਸਿਰਕੀਆਂ ਵਧੀਆ ਦਊਂ।ਰੱਸੀ ਦੀ ਥਾਂ ਤੰਦ (ਲੂਮੜੀ ਦੀਆਂ ਆਂਦਰਾਂ ਨੂੰ ਸੁਕਾ ਕੇ ਬਣਾਈ ਗਈ ਡੋਰੀ) ਨਾਲ ਗੰਢੂਗਾ।"

ਕਾਲ਼ੀ ਅਖੀਰਲੇ ਕੋਠੇ ਦੇ ਕੋਲ ਖੇਡ ਰਹੇ ਬੱਚਿਆਂ ਨੂੰ ਦੇਖਣ ਲੱਗਾ। ਖ਼ੁਸ਼ੀਏ ਦਾ ਛੋਟਾ ਭਰਾ ਬਾਜੀਆਂ ਸਿਖਾਲ ਰਿਹਾ ਸੀ। ਉਹਦੇ ਹੱਥ ਵਿੱਚ ਸੋਟੀ ਸੀ ਅਤੇ ਜਿਸ ਬੱਚੇ ਦੀ

ਬਾਜੀ ਵਿੱਚ ਕੋਈ ਗਲਤੀ ਰਹਿ ਜਾਂਦੀ ਤਾਂ ਉਹ ਉਹਦੇ ਨਾਲ ਉਹਨਾਂ ਨੂੰ ਕੁੱਟਦਾ। ਕਾਲ਼ੀ ਉਹਨਾਂ ਨੂੰ ਦਿਲਚਸਪੀ ਨਾਲ ਦੇਖਦਾ ਹੋਇਆ ਬੋਲਿਆ:

"ਖੁਸ਼ੀਏ ਅਜੇ ਵੀ ਬਾਜੀ ਦਾ ਕੰਮ ਕਰਦੇ ਹੋ ਜਾਂ ਛੱਡ ਦਿੱਤਾ।"

"ਜਦੋਂ ਬਾਜੀ ਦੇਖਣ ਵਾਲੇ ਹੀ ਨਹੀਂ ਰਹੇ ਤਾਂ ਬਾਜੀਗਰੀ ਕੌਣ ਕਰੂ। ਬਹੁਤ ਖਤਰੇ ਵਾਲਾ ਕੰਮ ਹੈ। ਹਰਾਮੀ ਦਾ ਸ਼ੌਕ ਹੈ – ਇਕ ਦੋ ਵਾਰ ਸੱਟ ਖਾਣ ਤੋਂ ਬਾਅਦ ਇਹਦਾ ਸ਼ੌਕ ਵੀ ਲਹਿ ਜਾਊ।"

"ਅੱਠ ਸਾਲ ਪਹਿਲਾਂ ਤਾਂ ਇਹ ਬਲੂੰਗੜਾ ਜਿਹਾ ਸੀ ਪਰ ਹੁਣ ਮੁੰਡਾ ਬਣ ਗਿਆ। ਸੋਹਣਾ ਜਵਾਨ ਨਿਕਲੂ।" ਕਾਲ਼ੀ ਨੇ ਉਹਦੇ ਵਲ ਧਿਆਨ ਨਾਲ ਦੇਖਦਿਆਂ ਖੁਸ਼ੀਏ ਤੋਂ ਪੁੱਛਿਆ:

"ਇਹਦਾ ਨਾਂ ਹਰਾਮੀ ਕਿਉਂ ਰੱਖਿਆ ? ਤੈਨੂੰ ਕੋਈ ਹੋਰ ਨਾਂ ਨਹੀਂ ਸੀ ਲੱਭਿਆ ?" ਉਹ ਤਾਂ ਚੁੱਪ ਰਿਹਾ ਪਰ ਰੋਡਾ ਖਿੜਖਿੜਾ ਕੇ ਹੱਸ ਪਿਆ।

"ਇਹਦਾ ਪੇਅ ਬਚਪਨ ਤੋਂ ਹੀ ਇਹਨੂੰ ਹਰਾਮੀ ਕਹਿੰਦਾ ਸੀ। ਇਕ ਤਾਂ ਇਸ ਲਈ ਕਿ ਇਹ ਸ਼ੁਰੂ ਤੋਂ ਹੀ ਜੰਗਲੀ ਬਿੱਲੇ ਵਾਂਗ ਸ਼ਰਾਰਤੀ ਸੀ। ਦੂਜਾ ਇਹਦਾ ਰੰਗ ਗੋਰਾ ਸੀ। ਕਹਿੰਦੇ ਆ ਕਿ ਗੋਰਾ ਕਮੀਨ ਅਤੇ ਕਾਲ਼ਾ ਬਾਹਮਣ ਦੋਵੇਂ ਹਰਾਮੀ ਹੁੰਦੇ ਆ । ... ਹੌਲੀ ਹੌਲੀ ਇਹਦਾ ਇਹ ਹੀ ਨਾਂ ਪੈ ਗਿਆ। ਹੁਣ ਜਦੋਂ ਕਿਸੇ ਦੀ ਇਹਦੇ ਨਾਲ ਲੜਾਈ ਹੋ ਜਾਂਦੀ ਹੈ ਤਾਂ ਇਹ ਬਹੁਤ ਰੋਬ ਨਾਲ ਕਹਿੰਦਾ ਹੈ ਕਿ ਤੂੰ ਹਰਾਮੀ ਦੇ ਹੱਥ ਨਹੀਂ ਦੇਖੇ।"

ਰੋਡਾ ਇਕ ਵਾਰ ਫਿਰ ਜ਼ੋਰ ਦੇਣੀ ਹੱਸਿਆ।

ਕਾਲ਼ੀ ਜੇਬ ਵਿੱਚੋਂ ਇਕ ਰੁਪਈਏ ਦਾ ਨੋਟ ਕੱਢਦਾ ਹੋਇਆ ਬੋਲਿਆ:

"ਚਾਚਾ, ਇਹ ਲੈ ਬਿਆਨਾ, ਸਿਰਕੀਆਂ ਬਣਾਉਣ ਦਾ, ਬਾਕੀ ਪੈਸੇ ਸਿਰਕੀਆਂ ਬਣ ਜਾਣ ਤੋਂ ਬਾਅਦ ਦਊਂ।"

"ਇਹ ਕੀ ? ... ਕੋਈ ਬੇਇਤਬਾਰੀ ਆ ?" ਰੋਡੇ ਨੇ ਕਿਹਾ।

"ਨਹੀਂ, ਬੇਇਤਬਾਰੀ ਦੀ ਗੱਲ ਨਹੀਂ। ਇਹਦਾ ਮਤਲਬ ਇਹ ਆ ਕਿ ਗੱਲ ਪੱਕੀ ਹੋ ਗਈ।"

"ਇਹ ਕੀ ਕਾਗਜ਼ ਜਿਹਾ ਦੇਈ ਜਾਂਦਾ।" ਰੋਡਾ ਨੋਟ ਦੇਖਦਾ ਬੋਲਿਆ।

"ਕੀ ਸ਼ਹਿਰ ਵਿੱਚ ਇਹ ਹੀ ਚਲਦੇ ਆ ?"

"ਹਾਂ ਇਹ ਹੀ ਚਲਦੇ ਆ।"

"ਜੇ ਰੁਪਈਏ ਦਾ ਇਹ ਹਾਲ ਹੋ ਗਿਆ ਤਾਂ ਬਾਕੀ ਚੀਜ਼ਾਂ ਦਾ ਕੀ ਬਣੂ ?" ਰੋਡੇ ਨੇ ਉਦਾਸ ਅਵਾਜ਼ ਵਿੱਚ ਕਿਹਾ ਅਤੇ ਫਿਰ ਜਲਦੀ ਨਾਲ ਆਪਣੇ ਕੋਠੇ ਵਲ ਮੁੜ ਗਿਆ।

ਕਾਲ਼ੀ ਚੋਅ ਪਾਰ ਕਰਕੇ ਮਿਸਤਰੀ ਸੰਤਾ ਸਿੰਘ ਦੇ ਤਰਖਾਨੇ ਵਲ ਤੁਰ ਪਿਆ। ਤਰਖਾਨਾ ਪਿੰਡ ਦੇ ਪੱਛਮ ਵਿੱਚ ਵੱਡੇ ਰਸਤੇ ਉੱਤੇ ਸੀ। ਦੋ ਕੋਠੀਆਂ ਸਨ, ਜਿਹਨਾਂ ਵਿੱਚੋਂ ਇਕ ਵਿੱਚ ਉਹ ਆਪਣਾ ਕੰਮ-ਕਾਜ਼ ਕਰਦਾ ਸੀ ਅਤੇ ਦੂਜੀ ਵਿੱਚ ਰਹਿੰਦਾ ਸੀ। ਸਾਹਮਣੇ

ਛੋਟੇ ਜਿਹੇ ਵਿਹੜੇ ਵਿੱਚ ਜਾਮਨ ਦਾ ਦਰੱਖਤ ਸੀ। ਸੰਤਾ ਸਿੰਘ ਆਮ ਤੌਰ ਉੱਤੇ ਇਸ ਜਾਮਨ ਹੇਠ ਬੈਠ ਕੇ ਆਪਣਾ ਕੰਮ-ਕਾਜ਼ ਕਰਦਾ ਸੀ। ਉਹਦਾ ਉੱਚੇ ਮੁਹੱਲੇ ਵਿੱਚ ਆਪਣਾ ਜੱਦੀ ਮਕਾਨ ਸੀ ਪਰ ਇਕੱਲਾ ਹੋਣ ਕਰਕੇ ਉਹ ਤਰਖਾਨੇ ਵਿੱਚ ਹੀ ਰਹਿੰਦਾ ਸੀ।

ਉਹਦਾ ਮੁੱਖ ਕੰਮ ਪਿੰਡ ਦੇ ਕਾਸ਼ਤਕਾਰਾਂ ਲਈ ਹਲ਼ ਪੰਜਾਲੀ ਅਤੇ ਖੇਤੀ ਦੇ ਹੋਰ ਸੰਦਾਂ ਦੇ ਲੱਕੜੀ ਦੇ ਹਿੱਸੇ ਬਣਾਉਣਾ ਸੀ ਅਤੇ ਉਹਨਾਂ ਦੀ ਮੁਰੰਮਤ ਕਰਨਾ ਸੀ। ਇਹਦੇ ਲਈ ਉਹਨੂੰ ਹਰ ਹਲ ਪਿੱਛੇ ਹਾੜ੍ਹੀ ਅਤੇ ਸਾਉਣੀ ਇਕ-ਇਕ ਮਣ ਦਾਣੇ ਮਿਲਦੇ ਸਨ। ਰਾਜਗਿਰੀ ਦੇ ਉਹ ਵੱਖਰੇ ਪੈਸੇ ਲੈਂਦਾ ਸੀ।

ਕਾਲ਼ੀ ਜਦੋਂ ਤਰਖਾਨੇ ਪਹੁੰਚਿਆ ਤਾਂ ਮਿਸਤਰੀ ਸੰਤਾ ਸਿੰਘ ਵਿਹੜੇ ਵਿੱਚ ਖੜ੍ਹਾ ਸੀ। ਉਹਨੇ ਗੋਡਿਆਂ ਤੱਕ ਤੰਗ ਕਛਹਿਰਾ ਪਾਇਆ ਹੋਇਆ ਸੀ ਅਤੇ ਸਿਰ ਉੱਤੇ ਬਸੰਤੀ ਰੰਗ ਦਾ ਸਾਫਾ ਬੰਨਿਆ ਹੋਇਆ ਸੀ। ਕੋਠੜੀ ਦੀ ਕੰਧ ਕੋਲ ਬਲਦੇ ਚੁੱਲ੍ਹੇ ਉੱਤੇ ਤਵਾ ਪਿਆ ਸੀ ਅਤੇ ਨਾਲ ਹੀ ਪਰਾਤ ਵਿੱਚ ਗੁੰਨਿਆਂ ਹੋਇਆ ਆਟਾ। ਕਾਲੀ ਨੇ ਮਿਸਤਰੀ ਨੂੰ ਬੰਦਗੀ ਕੀਤੀ ਅਤੇ ਉਹ ਦਾੜ੍ਹੀ ਦੇ ਵਾਲ਼ਾਂ ਨੂੰ ਉਂਗਲੀਆਂ ਨਾਲ ਸਾਫ ਕਰਦਾ ਹੋਇਆ ਬੋਲਿਆ:

"ਆ ਜਾ, ਚਮਾਰ੍ਹਲੀ ਦਿਆ ਰਾਂਝਿਆ।"

ਕਾਲ਼ੀ ਮੁਸਕਰਾ ਪਿਆ।

"ਮਿਸਤਰੀ ਜੀ ਰੋਟੀ ਪਕਾਉਣ ਲੱਗੇ ਹੋ ?"

"ਹਾਂ ਭਾਈ, ਮੇਰੀ ਘਰ ਵਾਲ਼ੀ ਤਾਂ ਹੈ ਨਹੀਂ ਜੋ ਮੇਰੀ ਲਈ ਰੋਟੀ ਪਕਾਊ। ਮੈਨੂੰ ਤਾਂ ਆਪਣੇ ਹੱਥ ਹੀ ਸਾੜਨੇ ਪੈਂਦੇ ਹਨ।"

ਮਿਸਤਰੀ ਨੇ ਥੋੜ੍ਹਾ ਜਿਹਾ ਆਟਾ ਚੁੱਕ ਕੇ ਤਵੇ ਉੱਪਰ ਲਾਇਆ। ਉਹਦਾ ਰੰਗ ਪਹਿਲਾਂ ਪੀਲਾ ਹੋ ਕੇ ਕਾਲਾ ਹੋ ਗਿਆ ਅਤੇ ਫਿਰ ਉਸ ਵਿੱਚੋਂ ਧੂੰਆਂ ਨਿਕਲਣ ਲੱਗਾ। ਉਹਨੇ ਰੋਟੀ ਬੇਲੀ ਅਤੇ ਤਵੇ ਉੱਤੇ ਪਾ ਦਿੱਤੀ। ਰੋਟੀ ਦੀ ਭਾਫ ਉਹਦੀਆਂ ਉਂਗਲਾਂ ਨੂੰ ਲੱਗਦੀ ਤਾਂ ਉਹ ਹੱਥ ਨੂੰ ਝਟਕਦਾ ਹੋਇਆ ਸੀ ਸੀ ਕਰਨ ਲੱਗਦਾ। ਇਕ ਵਾਰ ਉਹਦੇ ਸੱਜੇ ਹੱਥ ਉੱਪਰ ਜ਼ਿਆਦਾ ਭਾਫ ਲੱਗ ਗਈ ਤਾਂ ਉਹ ਉਂਗਲੀਆਂ ਪਾਣੀ ਵਿੱਚ ਡੋਬਦਾ ਹੋਇਆ ਬੋਲਿਆ:

"ਜਿਹੜੇ ਹੱਥ ਤੇਸੀ ਅਤੇ ਕੁਹਾੜਾ ਚਲਾਉਣ ਨੂੰ ਬਣੇ ਹੋਣ ਉਹਨਾਂ ਨਾਲ ਰੋਟੀ ਕਿੱਦਾਂ ਪਕਾਈ ਜਾ ਸਕਦੀ ਹੈ ?" ਮਿਸਤਰੀ ਜ਼ੋਰ ਦੇਣੀਂ ਹੱਸਿਆ।

ਛੇ ਰੋਟੀਆਂ ਪਕਾ ਕੇ ਮਿਸਤਰੀ ਨੇ ਤਵਾ ਥੱਲੇ ਲਾਹ ਲਿਆ। ਚੱਲ੍ਹੇ ਵਿੱਚ ਜਲਦੀ ਲੱਕੜੀ ਨੂੰ ਸਵਾਹ ਵਿੱਚ ਰਗੜ ਕੇ ਬੁਝਾ ਦਿੱਤਾ। ਉਸ ਵਿੱਚੋਂ ਅਜੇ ਤੱਕ ਧੂੰਆਂ ਨਿਕਲ ਰਿਹਾ ਸੀ। ਧੂੰਆਂ ਉਹਦੀਆਂ ਅੱਖਾਂ ਵਿੱਚ ਪੈ ਗਿਆ ਤਾਂ ਉਹ ਉਹਨਾਂ ਨੂੰ ਮਲ਼ਦਾ ਹੋਇਆ ਬੋਲਿਆ:

"ਵਿਆਹ ਤੋਂ ਬਿਨਾਂ ਜ਼ਿੰਦਗੀ ਸੁਲਗਦੀ ਲੱਕੜੀ ਵਾਂਗ ਹੈ ਜਿਸ ਵਿੱਚੋਂ ਸਿਰਫ ਧੂੰਆਂ ਹੀ ਨਿਕਲ਼ਦਾ ਜੋ ਅੱਖਾਂ ਵਿੱਚ ਹੰਝੂ ਤਾਂ ਲਿਆ ਦਿੰਦਾ ਪਰ ਗਰਮਾਇਸ਼ ਨਹੀਂ ਪਹੁੰਚਾਉਂਦਾ।" ਉਹ ਇਕ ਵਾਰ ਫਿਰ ਜ਼ੋਰ ਨਾਲ ਹੱਸਿਆ ਅਤੇ ਮਿੱਟੀ ਦੇ ਮੈਲੇ ਜਿਹੇ ਭਾਂਡੇ ਵਿੱਚੋਂ ਅਚਾਰ ਕੱਢ ਕੇ ਰੋਟੀ ਉੱਤੇ ਰੱਖ ਦਿੱਤਾ ਅਤੇ ਲੱਸੀ ਦੀ ਗੜਵੀ ਲਾਗੇ ਖਿੱਚ ਕੇ

ਵੱਡੀਆਂ ਵੱਡੀਆਂ ਬੁਰਕੀਆਂ ਮੂੰਹ ਵਿੱਚ ਪਾਉਣ ਲੱਗਾ।

ਕਾਲ਼ੀ ਉਹਨੂੰ ਧਿਆਨ ਨਾਲ ਦੇਖਦਾ ਹੋਇਆ ਬੋਲਿਆ:

"ਮਿਸਤਰੀ, ਕਿਉਂ ਰੋਜ਼ ਹੱਥ ਸਾੜਦਾਂ। ਵਿਆਹ ਕਿਉਂ ਨਹੀਂ ਕਰ ਲੈਂਦਾ ? ਤਰਖਾਨਾ ਵੀ ਭਰਿਆ ਭਰਿਆ ਲੱਗੂ।"

ਮਿਸਤਰੀ ਨੇ ਬੁਰਕੀ ਲੱਸੀ ਦੇ ਘੁੱਟ ਨਾਲ ਸੰਘ ਦੇ ਥੱਲੇ ਕੀਤੀ ਅਤੇ ਮੂੰਹ ਭਰ ਕੇ ਗਾਹਲ ਕੱਢੀ।

"ਮੇਰੇ ਲਈ ਸਾਰੀ ਦੁਨੀਆ ਦੀਆਂ ਕੁੜੀਆਂ ਅਤੇ ਔਰਤਾਂ ਭੈਣਾਂ ਜਾਂ ਮਾਂਵਾਂ ਹਨ। ਉਹ ਕੁੜੀ ਸ਼ਾਇਦ ਮਰ ਚੁੱਕੀ ਹੈ ਜਾਂ ਜੰਮੀ ਹੀ ਨਹੀਂ ਜਿਹਦੇ ਨਾਲ ਮੇਰਾ ਸੰਜੋਗ ਸੀ।" ਸੰਤਾ ਸਿੰਘ ਨੇ ਰੋਟੀ ਖਾ ਕੇ ਭਾਂਡੇ ਸਮੇਟ ਕੇ ਅੰਦਰ ਰੱਖੇ ਅਤੇ ਨੰਦ ਸਿੰਘ ਚਮਾਰ ਨੂੰ ਗਾਹਲ ਕੱਢਦਾ ਹੋਇਆ ਬੋਲਿਆ:

"ਪਤਾ ਨਹੀਂ ਜੁੱਤੀਆਂ ਵਿੱਚ ਕਿੱਲ੍ਹ ਗੱਡ ਦਿੰਦਾ। ਜਦੋਂ ਪਾਉਂਦਾ ਪੈਰਾ ਨੂੰ ਵੱਢਦਾ।"

"ਤੂੰ ਆਪਣੀ ਕਸਰ ਕਿਤੇ ਹੋਰ ਕੱਢ ਲੈਂਦਾ।" ਕਾਲ਼ੀ ਨੇ ਸ਼ਰਾਰਤ ਨਾਲ ਕਿਹਾ ਅਤੇ ਫਿਰ ਸੰਤਾ ਸਿੰਘ ਦੇ ਕੰਨ ਦੇ ਨੇੜੇ ਮੂੰਹ ਕਰਕੇ ਬੋਲਿਆ:

"ਮਿਸਤਰੀ ਜੀ ਤੇਰਾ ਨੰਦ ਸਿੰਘ ਦੀ ਕੁੜੀ ਪਾਸ਼ੋ ਨਾਲ ਕੀ ਰਿਸ਼ਤਾ ?"

"ਉਹ ਹੀ ਜੋ ਕੁੱਤੇ ਦਾ ਕੁੱਤੀ ਨਾਲ ਹੁੰਦਾ। ਕਾਲ਼ੀ – ਰੰਨ ਉਹ ਜੋ ਆਪਣੀ ਵਿਆਂਦੜ ਹੋਵੇ। ਉਹਨੂੰ ਸਿਰ ਚੜ੍ਹਾਉ ਜਾਂ ਜੁੱਤੀ ਹੇਠ ਰੱਖੋ – ਕੋਈ ਉਂਗਲ ਕਰਨ ਵਾਲਾ ਨਹੀਂ। ਪਰ ਪਰਾਈ ਜਨਾਨੀ ਤਾਂ ਮੂੰਹ ਜ਼ੋਰ ਘੋੜੀ ਵਾਂਗ ਹੁੰਦੀ ਹੈ, ਪਤਾ ਨਹੀਂ ਕਦੋਂ ਬਿਦਕ ਜਾਵੇ।" ਸੰਤਾ ਸਿੰਘ ਅੱਖਾਂ ਫੈਲਾਉਂਦਾ ਹੋਇਆ ਬੋਲਿਆ।

ਕੁਛ ਪਲ ਮਿਸਤਰੀ ਜੁੱਤੀ ਵਿੱਚ ਪੈਰ ਨੂੰ ਹਿਲਾ ਕੇ ਕਿੱਲ੍ਹ ਦੀ ਚੋਭ ਤੋਂ ਬਚਣ ਦੀ ਕੋਸ਼ਿਸ਼ ਕਰਦਾ ਰਿਹਾ, ਫਿਰ ਦਾੜੀ ਵਿੱਚ ਖਾਝ ਕਰਦੇ ਨੇ ਕਾਲ਼ੀ ਨੂੰ ਪੁੱਛਿਆ:

"ਸੁਣਾ, ਏਧਰ ਕਿਸ ਤਰ੍ਹਾਂ ਆਉਣਾ ਹੋਇਆ ?"

"ਮਿਸਤਰੀ ਜੀ, ਮੇਰਾ ਇਰਾਦਾ ਪੱਕਾ ਮਕਾਨ ਬਣਾਉਣ ਦਾ। ਚਾਰੇ ਨੀਂਹਾਂ ਪੁੱਟ ਲਈਆਂ ਹਨ।"

"ਅੱਛਾ–ਅੱਛਾ, ਨਿੱਕੂ ਨਾਲ ਤੇਰੀ ਹੀ ਲੜਾਈ ਹੋਈ ਸੀ। ... ਮੈਨੂੰ ਨੰਦ ਸਿੰਘ ਨੇ ਦੱਸਿਆ ਸੀ ਕਿ ਕਾਲ਼ੀ ਅਤੇ ਨਿੱਕੂ ਵਿੱਚ ਲੜਾਈ ਹੋ ਗਈ। ਉਸ ਵੇਲੇ ਮੈਨੂੰ ਸਮਝ ਨਹੀਂ ਸੀ ਆਈ ਕਿ ਤੇਰਾ ਨਾਂ ਹੀ ਕਾਲ਼ੀ ਹੈ। ਸੱਚੀ ਗੱਲ ਪੁੱਛੇਂ ਤਾਂ ਪਿੰਡ ਵਿੱਚ ਕੁੱਤਿਆਂ ਅਤੇ ਚਮਾਰਾਂ ਦੀ ਪਹਿਚਾਣ ਰੱਖਣੀ ਔਖੀ ਹੈ। ਆਉਂਦੇ ਜਾਂਦੇ ਰਹਿੰਦੇ ਆ।" ਸੰਤਾ ਸਿੰਘ ਨੇ ਹਸਦੇ ਹੋਏ ਕਿਹਾ:

"ਅੱਛਾ, ਮਕਾਨ ਬਣਾ ਰਿਹਾਂ !"

"ਮਿਸਤਰੀ ਜੀ, ਕੀ ਤੇਰੀ ਨਿਗ੍ਹਾ ਵਿੱਚ ਚਮਾਰ ਅਤੇ ਕੁੱਤੇ ਬਰਾਬਰ ਨੇ।"

ਸੰਤਾ ਸਿੰਘ ਨੇ ਉਹਦਾ ਗੁੱਸਾ ਦੇਖਿਆ ਤਾਂ ਉਹਦਾ ਮੋਢਾ ਦਬਦਾ ਕਹਿਣ ਲੱਗਾ:

"ਮੈਂ ਤਾਂ ਠੱਠਾ ਕਰ ਰਿਹਾ ਸੀ। ਤੂੰ ਬੁਰਾ ਮੰਨ ਗਿਆ। ਗੁੱਸੇ ਨੂੰ ਥੁੱਕ ਦੇ ਅਤੇ ਗੱਲ ਕਰ।"

ਕਾਲ਼ੀ ਨੂੰ ਆਪਣੇ ਗੁੱਸੇ ਉੱਤੇ ਕਾਬੂ ਪਾਉਣ ਨੂੰ ਕੁਛ ਸਮਾਂ ਲੱਗਿਆ। ਉਹ ਅੰਦਰੋ ਅੰਦਰ ਵੱਟ ਖਾਂਦਾ ਰਿਹਾ। ਜਦੋਂ ਮਿਸਤਰੀ ਨੇ ਉਹਨੂੰ ਕਈ ਵਾਰ ਵਿਸ਼ਵਾਸ ਦਿਵਾਇਆ ਕਿ ਉਹਦੇ ਮੂੰਹੋਂ ਇਹ ਗੱਲ ਸਹਿਜ ਹੀ ਨਿਕਲ ਗਈ ਸੀ ਤਾਂ ਕਾਲ਼ੀ ਉਦਾਸ ਅਵਾਜ਼ ਵਿੱਚ ਬੋਲਿਆ:

"ਮੈਂ ਪੱਕਾ ਮਕਾਨ ਬਣਾਉਣਾ ਚਾਹੁੰਦਾਂ।"

"ਜ਼ਰੂਰ ਬਣਾ।"

"ਜਾਂ ਤਾਂ ਆਪ ਬਣਾ ਦਿਉ, ਜਾਂ ਕਿਸੇ ਹੋਰ ਰਾਜ ਦਾ ਪਤਾ ਦੱਸ ਦਿਉ।"

"ਮੈਂ ਹੀ ਬਣਾ ਦਊਂ।"

"ਦਿਹਾੜੀ ਦੇ ਕਿੰਨੇ ਪੈਸੇ ਲਉਗੇ ?"

"ਜੋ ਦੂਜੇ ਰਾਜ ਲੈਂਦੇ ਨੇ। ਅੱਜ-ਕੱਲ੍ਹ ਸਵਾ ਰੁਪਈਆ-ਡੇਢ ਰੁਪਈਆ ਦਿਹਾੜੀ ਦਾ ਚੱਲਦਾ। ਮੈਂ ਸਵਾ ਰੁਪਈਆ ਲੈ ਲਊਂ।"

"ਠੀਕ ਆ। ਕੰਮ ਕਦੋਂ ਤੋਂ ਸ਼ੁਰੂ ਕਰੋਗੇ ?"

" ... ਜਦੋਂ ਤੂੰ ਕਹੇਂ ... ਮੈਂ ਤਾਂ ਹੁਣੇ ਹੀ ਤਿਆਰ ਹਾਂ। ਅੱਜ-ਕੱਲ੍ਹ ਵਿਹਲ ਹੀ ਵਿਹਲ ਹੈ। ਤਰਖਾਨੇ ਦੇ ਕੰਮ ਦਾ ਮੰਦਾ ਹੀ ਹੈ।"

"ਕੱਲ੍ਹ ਤੋਂ ਸ਼ੁਰੂ ਕਰ ਦਿਉ।"

"ਠੀਕ ਹੈ। ਕੱਲ੍ਹ ਆ ਜਾਊਂ। ਗਾਰਾ ਤਿਆਰ ਰੱਖੀਂ। ਇੱਟਾਂ ਉੱਤੇ ਪਾਣੀ ਛਿੜਕ ਦਈਂ।"

ਸੰਤਾ ਸਿੰਘ ਕਾਲ਼ੀ ਵਲ ਹੋਰ ਧਿਆਨ ਨਾਲ ਦੇਖਣ ਲੱਗਾ। ਜਦੋਂ ਉਹ ਤੁਰਨ ਲੱਗਾ ਤਾਂ ਉਹਨੂੰ ਰੋਕਦਾ ਹੋਇਆ ਬੋਲਿਆ:

ਕਾਲ਼ੀ ਤੇਰੇ ਨਾਲ਼ ਇਕ ਗੱਲ ਕਰਨੀ ਸੀ ... ਅਸੀਂ ਜਿੱਥੇ ਰਾਜ ਦਾ ਕੰਮ ਕਰਦੇ ਆਂ, ਦੁਪਹਿਰ ਦੀ ਰੋਟੀ ਅਤੇ ਤਕਾਲਾਂ ਦੀ ਚਾਹ ਉੱਥੇ ਹੀ ਖਾਂਦੇ-ਪੀਂਦੇ ਹਾਂ। ਤੇਰੇ ਘਰ ਵਿੱਚ ਰੋਟੀ ਤਾਂ ਖਾ ਨਹੀਂ ਸਕਦਾ, ਇਸ ਲਈ ਤੂੰ ਰੋਟੀ-ਚਾਹ ਦੇ ਪੈਸੇ ਅਲੱਗ ਦੇ ਦਈਂ। ਚਾਰ ਆਨੇ ਬਣਨਗੇ।"

ਕਾਲ਼ੀ ਬੁਝੇ ਹੋਏ ਮਨ ਨਾਲ ਤਰਖਾਨੇ ਤੋਂ ਬਾਹਰ ਆ ਕੇ ਵੱਡੇ ਰਸਤੇ ਵਲ ਵਧ ਗਿਆ।

## 15

ਲੱਛੋ ਸਿਰ ਉੱਤੇ ਟੋਕਰਾ ਚੁੱਕੀ ਹਵੇਲੀ ਅੰਦਰ ਦਾਖਲ ਹੋਈ ਤਾਂ ਚੌਧਰੀ ਹਰਨਾਮ ਸਿੰਘ ਦਾ ਭਤੀਜਾ ਹਰਦੇਵ ਕੰਧ ਨਾਲ ਬਣੀ ਘੋੜੀ ਦੀ ਉੱਚੀ ਖੁਰਲੀ ਉੱਤੇ ਬੈਠਕੇ ਉਸ ਵਲ ਦੇਖਦਾ ਹੋਇਆ ਗਾਉਣ ਲੱਗਾ -

"ਤੇਰੀ ਹਿੱਕ 'ਤੇ ਆਲ੍ਹਣਾ ਪਾਇਆ ਨੀ ਜੰਗਲੀ ਕਬੂਤਰ ਨੇ।"

ਹਰਦੇਵ 20-21 ਸਾਲ ਦਾ ਬਾਂਕਾ ਜਵਾਨ ਸੀ ਜੋ ਸਵੇਰ ਨੂੰ ਬਾਜੀਗਰਾਂ ਦੇ ਮੁੰਡਿਆਂ ਤੋਂ ਮਾਲਿਸ਼ ਕਰਾਉਂਦਾ ਅਤੇ ਤ੍ਰਕਾਲਾਂ ਨੂੰ ਉਹਨਾਂ ਨਾਲ ਕਸਰਤ ਕਰਦਾ। ਉਹਨੇ ਕਾਲ਼ੀ ਰੇਸ਼ਮੀ ਡੋਰ ਵਿੱਚ ਸੋਨੇ ਦਾ ਤਬੀਤ ਬੰਨ ਕੇ ਗੱਲ ਵਿੱਚ ਪਾਇਆ ਹੋਇਆ ਸੀ। ਖੱਬੀ ਬਾਂਹ ਉੱਤੇ ਤਾਕਤ ਦਾ ਤਬੀਤ ਬੰਨ ਰੱਖਿਆ ਸੀ। ਸੱਜੇ ਹੱਥ ਦੇ ਗੁੱਟ ਉੱਤੇ ਆਪਣਾ ਨਾਂ ਅਤੇ ਡੌਲਿਆਂ ਉੱਤੇ ਇਕ ਪਾਸੇ ਹਨੂਮਾਨ ਦੀ ਤਸਵੀਰ ਅਤੇ ਦੂਸਰੇ ਪਾਸੇ ਪਰੀ ਦੀ ਤਸਵੀਰ ਖੁਣਵਾਈ ਹੋਈ ਸੀ। ਉਹਦੇ ਕੱਪੜੇ ਹਮੇਸ਼ਾਂ ਤੇਲ ਨਾਲ ਲਿਬੜੇ ਰਹਿੰਦੇ ਸਨ ਅਤੇ ਉਹ ਇਸ ਤਰ੍ਹਾਂ ਤੁਰਦਾ ਜਿਵੇਂ ਆਪਣੀ ਤਾਕਤ ਦੇ ਭਾਰ ਹੇਠਾਂ ਦੱਬਿਆ ਜਾ ਰਿਹਾ ਹੋਵੇ।

ਲੱਛੋ ਨੇ ਘੁੰਮ ਕੇ ਉਹਦੇ ਵਲ ਦੇਖਿਆ ਅਤੇ ਕਾਹਲ਼ੀ ਕਾਹਲ਼ੀ ਤਬੇਲੇ ਵਲ ਵਧ ਗਈ। ਹਰਦੇਵ ਨੇ ਦੂਸਰਾ ਗੀਤ ਗਾਉਣਾ ਸ਼ੁਰੂ ਕਰ ਦਿੱਤਾ-

"ਹੌਲੀ ਤੁਰ ਨੀ ਬਾਂਕੀਏ ਮੁਟਿਆਰੇ, ਪੈਰ ਮੋਚ ਖਾ ਜਾਊਗਾ।"

ਹਰਦੇਵ ਨੂੰ ਆਪਣੀ ਹਾਜ਼ਰੀ ਦਾ ਅਹਿਸਾਸ ਕਰਾਉਣ ਲਈ ਦੀਵਾਨਖਾਨੇ ਦੇ ਥੜ੍ਹੇ ਉੱਤੇ ਬੈਠਾ ਮੰਗੂ ਜ਼ੋਰ-ਜ਼ੋਰ ਨਾਲ ਖੰਘਣ ਲੱਗਾ। ਹਰਦੇਵ ਉਹਨੂੰ ਦੇਖ ਕੇ ਉੱਚੀ ਅਵਾਜ਼ ਵਿੱਚ ਬੋਲਿਆ:

"ਮੰਗੂ ਤੇਰੇ ਗੱਲ 'ਚ ਕੀ ਫਸ ਗਿਆ। ਨਹੀਂ ਨਿਕਲਦਾ ਤਾਂ ਡੰਡੇ ਨਾਲ ਕੱਢ ਦਿਆਂ।"

ਮੰਗੂ ਥੜ੍ਹੇ ਤੋਂ ਉੱਠ ਕੇ ਹਰਦੇਵ ਕੋਲ ਆ ਗਿਆ ਅਤੇ ਖੀ ਖੀ ਕਰ ਕੇ ਹੱਸਣ ਲੱਗਾ। ਹਰਦੇਵ ਸਮਝ ਗਿਆ ਕਿ ਮੰਗੂ ਨੇ ਸਭ ਕੁਛ ਦੇਖ ਲਿਆ ਹੈ। ਉਹ ਗੁੱਸੇ ਵਿੱਚ ਬੋਲਿਆ:

"ਗਧੇ ਵਾਂਗ ਕਿਉਂ ਹਿਣਕਦਾਂ ?"

ਮੰਗੂ ਉਹਨੂੰ ਗੁੱਸੇ ਵਿੱਚ ਦੇਖ ਚੁੱਪ ਹੋ ਗਿਆ ਅਤੇ ਕੁਛ ਪਲਾਂ ਬਾਅਦ ਉਹਦੇ ਨੇੜੇ ਜਾ ਕੇ ਭੇਦ ਭਰੀ ਅਵਾਜ਼ ਵਿੱਚ ਬੋਲਿਆ:

"ਚੌਧਰੀ, ਇਹ ਪ੍ਰੀਤੋ ਦੀ ਕੁੜੀ ਲੱਛੋ ਆ।"

ਹਰਦੇਵ ਹੈਰਾਨ ਹੋ ਕੇ ਉਹਦੇ ਵਲ ਦੇਖਣ ਲੱਗਾ। ਮੰਗੂ ਦੀ ਗੱਲ ਉਹਦੀ ਸਮਝ ਵਿੱਚ ਨਹੀਂ ਆਈ।

"ਸਿੱਧੀ ਤਰ੍ਹਾਂ ਗੱਲ ਕਰ। ਸਾਲ਼ਾ ਬੁਝਾਰਤਾਂ ਪਾਉਂਦਾ।"

"ਮਤਲਬ ਇਹ ਹੈ ਚੌਧਰੀ ਹਰਦੇਵ ਜੀ, ਇਹ ਪ੍ਰੀਤੋ ਦੀ ਕੁੜੀ ਲੱਛੋ ਹੈ।" ਮੰਗੂ ਨੇ ਇਕ ਇਕ ਸ਼ਬਦ ਉੱਤੇ ਜ਼ੋਰ ਦਿੰਦਿਆਂ ਕਿਹਾ।

"ਉਹ ਤਾਂ ਸੁਣ ਲਿਆ। ਕੁਛ ਅੱਗੇ ਵੀ ਬੋਲ।"

"ਚੌਧਰੀ, ਤੂੰ ਪ੍ਰੀਤੋ ਨੂੰ ਨਹੀਂ ਜਾਣਦਾ।" ਮੰਗੂ ਹਰਦੇਵ ਦੇ ਸਾਹਮਣੇ ਖੜ੍ਹਾ ਹੋ ਕੇ ਬੋਲਿਆ।

"ਜਾਣਦਾਂ।"

"ਤਾਂ ਇਹਨੂੰ ਵੀ ਜਾਣ। ਇਹ ਉਸ ਹੀ ਘੋੜੀ ਦੀ ਵਛੇਰੀ ਹੈ ਜਿਸ ਉੱਤੇ ਕਦੇ ਵੱਡਾ ਚੌਧਰੀ ਬਹੁਤ ਮਿਹਰਬਾਨ ਸੀ।" ਮੰਗੂ ਹੱਸਣ ਲੱਗਾ।

ਹਰਦੇਵ ਨੇ ਮੰਗੂ ਵਲ ਦੇਖਿਆ ਤਾਂ ਉਹ ਹੋਰ ਵੀ ਜ਼ੋਰ ਜ਼ੋਰ ਦੀ ਹੱਸਣ ਲੱਗਾ।

"ਚੌਧਰੀ, ਅਜੇ ਲੰਗੋਟ ਕਿੱਕਰ ਦੀ ਟਾਹਣੀ ਨਾਲ ਬੰਨਿਆਂ ਕਿ ਨਹੀਂ ? ਕਿਤੇ ਗੁੰਗੇ ਪਹਿਲਵਾਨ ਵਾਂਗ ਤੇਰਾ ਜਿਸਮ ਈ ਨਾ ਫਟ ਜਾਵੇ।"

ਹਰਦੇਵ ਨੇ ਆਪਣੀ ਚੌੜੀ ਛਾਤੀ, ਗੋਲ ਡੌਲਿਆਂ, ਤਕੜੇ ਪੱਟਾਂ ਵਲ ਦੇਖਿਆ ਅਤੇ ਦੋਹਾਂ ਬਾਹਾਂ ਨੂੰ ਅਕੜਾਉਂਦਾ ਬੋਲਿਆ:

"ਚਮਾਰਾ ਕਸਰਤ ਕਰੀਦੀ ਆ, ਘੋ ਖਾਈਦਾ ਅਤੇ ਦੁੱਧ ਪੀਈਦਾ। ਤੇਰੇ ਵਾਂਗ ਬਾਜਰੇ ਦੀਆਂ ਸੁੱਕੀਆਂ ਰੋਟੀਆਂ ਨਹੀਂ ਖਾਈਦੀਆਂ।"

"ਤਾਂ ਕੀ ਹੋਇਆ। ਇਹਦਾ ਫਾਇਦਾ ਤਾਂ ਕਿਸੇ ਚਮਾਰਨ ਨੂੰ ਹੀ ਹੋਊ।" ਮੰਗੂ ਫਿਰ ਖਿੜਖਿੜਾ ਕੇ ਹਸਦਾ ਹੋਇਆ ਬੋਲਿਆ:

"ਚੌਧਰੀ ਮੈਂ ਹਰ ਰਾਜ ਸਮਝਦਾਂ, ਦਾਈ ਤੋਂ ਢਿੱਡ ਲੁਕਿਆ ਨਹੀਂ ਰਹਿੰਦਾ।"

ਹਰਦੇਵ ਨੂੰ ਗੁੱਸਾ ਆ ਗਿਆ ਅਤੇ ਉਹ ਉਹਦੇ ਗਲ ਪੈਣ ਹੀ ਲੱਗਾ ਸੀ ਕਿ ਮੰਗੂ ਉਹਦੇ ਤੌਰ ਤਾੜ ਗਿਆ ਅਤੇ ਹੱਥ ਜੋੜਦਾ ਹੋਇਆ ਬੋਲਿਆ, "ਚੌਧਰੀ ਜੀ, ਮਾਫ ਕਰਿਓ। ਮੈਂ ਸਭ-ਕੁਛ ਤੁਹਾਡੇ ਭਲੇ ਲਈ ਹੀ ਕਿਹਾ ਸੀ। ਇਹ ਕਬੂਤਰੀ ਜੰਗਲੀ ਨਹੀਂ, ਪਾਲਤੂ ਆ। ਦਾਣਾ ਦੇਖਦੇ ਹੀ ਬੈਠ ਜਾਊ।"

\ ਮੰਗੂ ਦੀਆਂ ਗੱਲਾਂ ਸੁਣ ਅਤੇ ਉਹਦਾ ਮਸਕੀਨ ਚਿਹਰਾ ਦੇਖ ਹਰਦੇਵ ਦਾ ਗੁੱਸਾ ਦੂਰ ਹੋ ਗਿਆ ਅਤੇ ਉਹ ਖੁਸ਼ ਹੋ ਕੇ ਬੋਲਿਆ।

"ਵਾਹ ਮੰਗੂ, ਤੂੰ ਗੱਲ ਸਿਰੇ ਦੀ ਕਰਦਾਂ।"

ਮੰਗੂ ਨੇ ਹਰਦੇਵ ਦੇ ਮੋਢੇ ਉੱਤੇ ਹੱਥ ਰੱਖਿਆ ਅਤੇ ਉਹਨੂੰ ਦੋ ਕਦਮ ਪਰ੍ਹੇ ਲਿਜਾ ਕੇ ਬਹੁਤ ਹੌਲ਼ੀ ਅਵਾਜ਼ ਵਿੱਚ ਕੁਛ ਸਮਝਾਉਣ ਲੱਗਾ। ਹਰਦੇਵ ਉਹਦੀ ਗੱਲ ਸੁਣ ਕੇ ਪਰ੍ਹੇ ਹਟ ਗਿਆ। ਉਹਦਾ ਰੰਗ ਡਰ ਨਾਲ ਪੀਲਾ ਪੈ ਗਿਆ ਅਤੇ ਬੁੱਲ੍ਹ ਕੰਬਨ ਲੱਗੇ।

"ਚੌਧਰੀ ਹੋ ਕੇ ਡਰਦਾਂ ?" ਮੰਗੂ ਨੇ ਉਹਨੂੰ ਛੇੜਦਿਆਂ ਕਿਹਾ।

ਡਰ ਦੀ ਗੱਲ ਹਰਦੇਵ ਦੇ ਚਾਬਕ ਵਾਂਗ ਲੱਗੀ। ਉਹ ਰੋਅਬ ਨਾਲ ਬੋਲਿਆ:

"ਚਮਾਰਾ, ਤੂੰ ਮੈਨੂੰ ਜਾਣਦਾ ਨਹੀਂ।" ਉਹਨੇ ਮੰਗੂ ਦੇ ਕੰਨ ਵਿੱਚ ਕੁਛ ਕਿਹਾ ਅਤੇ ਫਿਰ ਦੋਹਾਂ ਨੇ ਏਨੀ ਜ਼ੋਰ ਨਾਲ ਹੱਥ ਮਿਲਾਏ ਕਿ ਮੰਗੂ ਬਾਅਦ ਵਿੱਚ ਕਿੰਨੀ ਦੇਰ ਤੱਕ ਆਪਣਾ ਹੱਥ ਮਲ਼ਦਾ ਰਿਹਾ।

ਲੱਛੋ ਗੋਹਾ ਸੁੱਟ ਕੇ ਵਾਪਸ ਆ ਗਈ ਤਾਂ ਹਰਦੇਵ ਨੇ ਉਹਨੂੰ ਰੋਅਬ ਨਾਲ ਅਵਾਜ਼ ਮਾਰਦਿਆਂ ਕਿਹਾ:

"ਆਹ ਲੈ ਤਬੇਲੇ ਵਾਲੀ ਕੋਠੜੀ ਦੀ ਚਾਬੀ। ਉੱਥੇ ਕਣਕ ਦੇ ਸਿੱਟੇ ਪਏ ਆ। ਉਹਨਾਂ ਨੂੰ ਲੈ ਜਾ। ਕੋਠੜੀ ਦਾ ਦਰਵਾਜ਼ਾ ਖੁੱਲ੍ਹਾ ਰਹਿਣ ਦੇਈਂ ਤਾਂ ਕਿ ਉਹਦੇ ਵਿੱਚ ਤਾਜ਼ੀ ਹਵਾ ਫਿਰ ਜਾਵੇ।"

ਲੱਛੋ ਦੀ ਸਮਝ ਵਿੱਚ ਕੁਛ ਨਾ ਆਇਆ। ਉਹ ਅਜੇ ਫੈਸਲਾ ਵੀ ਨਹੀਂ ਸੀ ਕਰ ਸਕੀ ਕਿ ਉਸ ਦਾ ਹੱਥ ਆਪਮੁਹਾਰੇ ਹੀ ਚਾਬੀ ਵਲ ਵਧ ਗਿਆ ਅਤੇ ਉਹ ਟੋਕਰਾ ਸੁੱਟ ਕੋਠੜੀ ਵਲ ਚਲੀ ਗਈ।

"ਅੱਛਾ ਚੌਧਰੀ ਮੈਂ ਚੱਲਿਆਂ। ਸ਼ਿਕਾਰੀ ਨੂੰ ਹਿੰਗ ਖਿਲਾਉਣੀ ਆ। ਇਸ ਨਾਲ ਉਹ ਸਹੇ ਦੇ ਮੁਸ਼ਕ ਨੂੰ ਝੱਟ ਸੁੰਘ ਲੈਂਦਾ।" ਮੰਗੂ ਦੀਵਾਨਖਾਨੇ ਦੇ ਥੜ੍ਹੇ ਵਲ ਤੁਰ ਪਿਆ।

ਚੌਧਰੀ ਹਰਦੇਵ ਘੋੜੀ ਦੀ ਖੁਰਲੀ ਦੇ ਨੇੜੇ ਖੜ੍ਹਾ ਕਦੇ ਮੰਗੂ ਵਲ ਦੇਖ ਲੈਂਦਾ, ਕਦੇ ਫਾਟਕ ਵਲ ਅਤੇ ਕਦੇ ਲੱਛੋ ਵਲ। ਲੱਛੋ ਨੇ ਤਬੇਲੇ ਵਾਲੀ ਕੋਠੜੀ ਦਾ ਜਿੰਦਾ ਖੋਲ੍ਹ ਦਿੱਤਾ ਤਾਂ ਉਹ ਅੱਗੇ ਵਧਣ ਲੱਗਾ ਪਰ ਦੋ ਕਦਮ ਪੁੱਟ ਕੇ ਰੁਕ ਗਿਆ ਅਤੇ ਮੰਗੂ ਵਲ ਦੇਖਣ ਲੱਗਾ। ਮੰਗੂ ਨੇ ਹੱਥ ਨਾਲ ਉਹਨੂੰ ਛੇਤੀਂ ਜਾਣ ਦਾ ਇਸ਼ਾਰਾ ਕੀਤਾ, ਤਾਂ ਉਹ ਤੇਜ਼ ਤੇਜ਼ ਕਦਮ ਪੁੱਟਦਾ ਕੋਠੜੀ ਵਲ ਤੁਰ ਪਿਆ।

ਲੱਛੋ ਦਰਵਾਜ਼ਾ ਖੋਲ੍ਹ ਅੰਦਰ ਚਲੀ ਗਈ। ਕੋਠੜੀ ਤੂੜੀ ਨਾਲ ਭਰੀ ਪਈ ਸੀ। ਉਸ ਵਿੱਚ ਇਕ ਪਾਸੇ ਕਪਾਹ ਦੀਆਂ ਛਿਟੀਆਂ ਅਤੇ ਹੇਠਾਂ ਕਣਕ ਦੇ ਸਿੱਟੇ ਪਏ ਸਨ। ਲੱਛੋ ਨੇ ਸਿੱਟਿਆਂ ਤੱਕ ਪਹੁੰਚਣ ਲਈ ਦਰਵਾਜ਼ੇ ਦਾ ਇਕ ਦਰ ਬੰਦ ਕਰ ਦਿੱਤਾ। ਉਹਨੇ ਝੁਕ ਕੇ ਸਿੱਟੇ ਚੁੱਕਣ ਲਈ ਹੱਥ ਵਧਾਏ ਤਾਂ ਉਹਦੇ ਸੀਨੇ 'ਤੇ ਦੋ ਹੱਥ ਰੀਂਗਨ ਲੱਗੇ। ਉਹਦੇ ਮੂੰਹ ਵਿੱਚੋਂ ਹਲਕੀ ਜਿਹੀ ਚੀਕ ਨਿਕਲੀ ਅਤੇ ਉਹ ਆਪਣੇ ਆਪ ਨੂੰ ਛੁਡਾਉਣ ਲਈ ਹੱਥ ਪੈਰ ਮਾਰਨ ਲੱਗੀ।

"ਛੱਡ ਦੇ ਮੈਨੂੰ ?"

ਪਰ ਹਰਦੇਵ ਦੀ ਪਕੜ ਮਜ਼ਬੂਤ ਸੀ ਅਤੇ ਲੱਛੋ ਸਿਰਫ ਹੱਥ ਪੈਰ ਮਾਰ ਕੇ ਰਹਿ ਗਈ। ਉਹਦਾ ਅੰਗ ਅੰਗ ਢਿੱਲਾ ਪੈਣ ਲੱਗਾ। ਉਹ ਭਰਾਈ ਹੋਈ ਅਵਾਜ਼ ਵਿੱਚ ਬੋਲੀ:

"ਛੱਡ ਦੇ ਨਹੀਂ ਤਾਂ ਮੈਂ ਚੌਧਰੀ ਜੀ ਨੂੰ ਦੱਸ ਦਊਂ।"

"ਕੀ ਦੱਸੇਂਗੀ ? ਗੱਲ ਤਾਂ ਏਦਾਂ ਕਰਦੀ ਆ ਜਿਵੇਂ ਦਾਦੀ ਸਤਿਆਵਤੀ ਹੋਵੇ।"

ਕਪਾਹ ਦੀਆਂ ਛਿਟੀਆਂ ਕੁਝ ਦੇਰ ਉਹਨਾਂ ਦੇ ਭਾਰ ਹੇਠਾਂ ਕੜਕੜਾਉਂਦੀਆਂ ਰਹੀਆਂ ਅਤੇ ਫਿਰ ਥੋੜ੍ਹੀ ਦੇਰ ਬਾਅਦ ਹਰਦੇਵ ਕੋਠੜੀ ਵਿੱਚੋਂ ਨਿਕਲ ਕੇ ਹਵੇਲੀ ਤੋਂ ਬਾਹਰ ਆ ਗਿਆ। ਲੱਛੋ ਉੱਥੇ ਤੂੜੀ ਉੱਤੇ ਬੈਠੀ ਰਹੀ। ਪਰ ਜਦੋਂ ਉਹਨੇ ਬਾਹਰ ਕਿਸੇ ਦੀ ਆਹਟ ਸੁਣੀ ਤਾਂ ਉਹ ਜਲਦੀ ਨਾਲ ਉੱਠ ਕੇ ਆਪਣੀ ਝੋਲ਼ੀ ਸਿੱਟਿਆਂ ਨਾਲ ਭਰਨ ਲੱਗੀ। ਝੋਲ਼ੀ ਭਰ ਉਹਨੇ ਦਰਵਾਜ਼ੇ ਦੇ ਦੋਵੇਂ ਦਰ ਖੋਲ੍ਹ ਦਿੱਤੇ। ਉਹ ਆਪਣਾ ਟੋਕਰਾ ਚੁੱਕ ਵੱਖੀ ਦੇ ਦਰਵਾਜ਼ੇ ਰਾਹੀਂ ਚੌਧਰੀ ਦੇ ਰਿਹਾਇਸ਼ੀ ਮਕਾਨ ਵਿੱਚ ਚਲੀ ਗਈ। ਉਹਨੇ ਟੋਕਰਾ ਇਕ ਪਾਸੇ ਰੱਖ ਦਿੱਤਾ ਅਤੇ ਮਨ ਨੂੰ ਮਾਰਦੀ ਹੋਈ ਬੋਲੀ, "ਚੌਧਰਾਣੀ ਜੀ, ਰੋਟੀ ਦੇ ਦਿਓ।"

ਵਿਹੜੇ ਵਿੱਚ ਝਿਊਰੀ ਭਾਂਡੇ ਮਾਂਜ ਰਹੀ ਸੀ। ਉਹਨੇ ਲੱਛੋ ਵਲ ਦੇਖਿਆ ਅਤੇ ਫਿਰ ਚੌਧਰਾਣੀ ਦੇ ਸੱਦਣ ਉੱਤੇ ਅੰਦਰ ਚਲੀ ਗਈ। ਥੋੜ੍ਹੇ ਚਿਰ ਬਾਅਦ ਹੀ ਉਹ ਰਾਤ ਦੀਆਂ ਬਚੀਆਂ ਬੇਹੀਆਂ ਰੋਟੀਆਂ ਲੈ ਕੇ ਬਾਹਰ ਆ ਗਈ। ਲੱਛੋ ਨੇ ਝੋਲੀ ਦੀ ਥਾਂ ਆਪਣੇ ਹੱਥ ਅੱਗੇ ਕੀਤੇ ਤਾਂ ਉਹ ਅੱਖਾਂ ਪਾੜ ਪਾੜ ਦੇਖਦੀ ਬੋਲੀ:

"ਤੇਰੀ ਝੋਲ਼ੀ 'ਚ ਕੀ ਆ ?"

"ਕੁਛ ਹੋਵੇ, ਤੈਨੂੰ ਕੀ। ਤੂੰ ਰੋਟੀ ਦੇ ਮੈਨੂੰ।" ਲੱਛੋ ਨੇ ਹੱਸਣ ਦੀ ਕੋਸ਼ਿਸ਼ ਕਰਦਿਆਂ ਕਿਹਾ।

"ਇਹ ਸਿੱਟੇ ਕਿੱਥੋਂ ਲਿਆਂਈ ਆਂ ?"

"ਚੌਧਰੀ ਹਰਦੇਵ ਨੇ ਦਿੱਤੇ ਆ।" ਲੱਛੋ ਨੇ ਆਪਣੇ ਤਾਜ਼ਾ ਜ਼ਖਮ ਵਿੱਚ ਨਹੁੰ ਮਾਰ ਦਿੱਤਾ। ਝਿਊਰੀ ਨੇ ਲੱਛੋ ਵਲ ਅਰਥਭਰਪੂਰ ਨਜ਼ਰ ਨਾਲ ਦੇਖਿਆ ਅਤੇ ਅੰਦਰ ਚਲੀ ਗਈ। ਲੱਛੋ ਘਰ ਜਾਣ ਦੀ ਤਿਆਰੀ ਕਰ ਰਹੀ ਸੀ ਕਿ ਚੌਧਰਾਣੀ ਬਾਹਰ ਆਈ ਅਤੇ ਉਹਨੂੰ ਸਖ਼ਤ ਲਹਿਜੇ ਵਿੱਚ ਕਹਿਣ ਲੱਗੀ, "ਨੀ, ਇਹ ਤੂੰ ਕੀ ਕੀਤਾ ? ਇਹ ਸਿੱਟੇ ਤਾਂ ਬੀਅ ਲਈ ਰੱਖੇ ਸਨ। ਤੂੰ ਇਹਨਾਂ ਨੂੰ ਕਿਉਂ ਚੁੱਕ ਲਿਆਈ ?"

"ਚੌਧਰਾਣੀ ਜੀ, ਮੈਂ ਆਪਣੇ–ਆਪ ਨਹੀਂ ਲਏ। ਮੈਨੂੰ ਚੌਧਰੀ ਹਰਦੇਵ ਨੇ ਦਿੱਤੇ ਆ। ਕਹਿੰਦਾ ਸੀ ਕਿ ਇਹਨਾਂ ਨੂੰ ਸੁਸਰੀ ਲੱਗ ਗਈ ਹੈ।" ਲੱਛੋ ਨੂੰ ਪਸੀਨਾ ਆ ਗਿਆ।

"ਕਹਿਰਾਂ ਦੀ ਧੁੱਪ ਪੈਂਦੀ ਆ, ਇਹਨਾਂ ਨੂੰ ਸੁਸਰੀ ਕਿਵੇਂ ਲੱਗ ਗਈ ? ਉਸ ਮੋਏ ਮੰਗੂ ਨੂੰ ਕਈ ਵਾਰ ਕਿਹਾ ਕਿ ਤਬੇਲੇ ਵਾਲੀ ਕੋਠੜੀ ਦਾ ਦਰਵਾਜ਼ਾ ਖੋਲ੍ਹ ਕੇ ਹਵਾ ਲੱਗਣ ਦਿਆ ਕਰੇ। ਚੌਧਰੀ ਨੂੰ ਪਤਾ ਲੱਗ ਗਿਆ ਤਾਂ ਮੇਰੀ ਸ਼ਾਮਤ ਆ ਜਾਊ। ਤੂੰ ਇਹਨਾਂ ਨੂੰ ਜਿਉਂ ਚੁੱਕਣ ਗਈ ਮੇਤੋਂ ਦਾਣੇ ਮੰਗ ਲੈਂਦੀ। ਸਿੱਟ ਇਹਨਾਂ ਨੂੰ।"

ਚੌਧਰਾਣੀ ਨੇ ਲੱਛੋ ਵਲ ਪੈਰ ਦੀ ਠੋਕਰ ਨਾਲ ਟੋਕਰੀ ਕਰਦਿਆਂ ਕਿਹਾ। ਲੱਛੋ ਨੇ ਸਿੱਟੇ ਟੋਕਰੀ ਵਿੱਚ ਸੁੱਟ ਦਿੱਤੇ ਅਤੇ ਖਾਲੀ ਟੋਕਰੀ ਲੈ ਕੇ ਬਾਹਰ ਆ ਗਈ।

## 16

ਪ੍ਰੀਤੋ ਬਾਰ ਬਾਰ ਗਲੀ ਵਲ ਦੇਖਦੀ ਅਤੇ ਲੱਛੋ ਨੂੰ ਕਿਤੇ ਆਉਂਦੀ ਨਾ ਦੇਖ, ਅੰਦਰ ਜ਼ਮੀਨ ਉੱਤੇ ਬੈਠ ਫਿਰ ਹਾਇ ਹਾਇ ਕਰਨ ਲੱਗਦੀ। ਨਿੱਕੂ ਮੰਜੀ ਉੱਤੇ ਪਿਆ ਢਿੱਡ ਨੂੰ ਘੁੱਟਣ ਲੱਗਦਾ ਅਤੇ ਜੋ ਮੂੰਹ ਵਿੱਚ ਆਉਂਦਾ ਬਕ ਦਿੰਦਾ। ਬੱਚੇ ਰੋਂਦੇ ਹੋਏ ਪ੍ਰੀਤੋ ਦੇ ਨੇੜੇ ਆਉਂਦੇ ਅਤੇ ਕੁੱਟ ਖਾ ਕੇ ਏਧਰ ਉਧਰ ਖਿਸਕ ਜਾਂਦੇ।

ਨਿੱਕੂ ਡਿਗਦਾ–ਢਹਿੰਦਾ ਆਪਣੀ ਮੰਜੀ ਤੋਂ ਉੱਠਿਆ ਅਤੇ ਪ੍ਰੀਤੋ ਕੋਲ ਬਹਿੰਦਾ ਹੋਇਆ ਬੋਲਿਆ, "ਭੁੱਖ ਨਾਲ ਢਿੱਡ ਦੁਖਣ ਲੱਗ ਪਿਆ। ਜੇ ਮੈਨੂੰ ਰੋਟੀ ਨਾ ਮਿਲੀ ਤਾਂ ਮੇਰੀ ਜਾਨ ਨਿਕਲ ਜਾਊ।"

ਨਿੱਕੂ ਨੂੰ ਦੇਖ ਕੇ ਬੱਚੇ ਵੀ ਪ੍ਰੀਤੋ ਕੋਲ ਆ ਗਏ। ਪ੍ਰੀਤੋ ਆਪਣੇ ਮੱਥੇ ਉੱਤੇ ਖੱਬਾ ਹੱਥ ਮਾਰਦੀ ਬੋਲੀ, "ਅੱਜ ਤਾਂ ਲੱਛੋ ਨੇ ਬਹੁਤ ਦੇਰ ਕਰ ਦਿੱਤੀ ਆ।"

ਫਿਰ ਉਹ ਰੋਟੀ ਮੰਗਦੇ ਨਿਆਣਿਆਂ ਨੂੰ ਪੁਚਕਾਰਨ ਲੱਗੀ। ਪਰ ਜਦੋਂ ਉਹਨਾਂ ਦੀ ਜ਼ਿੱਦ ਵਧਦੀ ਗਈ ਤਾਂ ਉਹ ਉਹਨਾਂ ਨੂੰ ਗਾਲ੍ਹਾਂ ਕੱਢਣ ਲੱਗੀ, "ਮੋਇਓ, ਸਬਰ ਕਰੋ। ਮੇਰਾ ਮਾਸ ਨਾ ਨੋਚੋ।"

ਪ੍ਰੀਤੋ ਦੀਆਂ ਗਾਲ੍ਹਾਂ ਅਤੇ ਝਿੜਕਾਂ ਦਾ ਬੱਚਿਆਂ ਉੱਤੇ ਕੋਈ ਅਸਰ ਨਹੀਂ ਪੈ

ਰਿਹਾ ਸੀ। ਉਹ ਪਹਿਲਾਂ ਨਾਲੋਂ ਵੀ ਜ਼ਿਆਦਾ ਰੋਣ-ਚੀਕਣ ਲੱਗੇ। ਪ੍ਰੀਤੋ ਜਾਣਦੀ ਸੀ ਕਿ ਉਹ ਸੱਚੇ ਹਨ। ਸਵੇਰ ਤੋਂ ਉਹਨਾਂ ਨੇ ਲੱਸੀ ਦੀ ਸਿਰਫ ਅੱਧੀ ਅੱਧੀ ਕੌਲੀ ਹੀ ਪੀਤੀ ਸੀ।

ਪ੍ਰੀਤੋ ਅਲਸਾਈ ਹੋਈ ਉੱਠੀ ਅਤੇ ਕੋਠੜੀ ਵਿੱਚ ਜਾ ਕੇ ਖਾਲੀ ਭਾਂਡੇ ਦੇਖਣ ਲੱਗੀ। ਬੱਚੇ ਵੀ ਉਹਦੇ ਪਿੱਛੇ ਕੋਠੜੀ ਵਿੱਚ ਆ ਗਏ। ਜਦੋਂ ਉਹ ਭਾਂਡਿਆਂ ਦਾ ਢੱਕਣ ਚੁੱਕ ਉਹਨਾਂ ਦੇ ਅੰਦਰ ਦੇਖਦੀ ਤਾਂ ਬੱਚੇ ਵੀ ਭਾਂਡਿਆਂ ਉੱਤੇ ਝੁਕ ਜਾਂਦੇ ਪਰ ਉਹਨਾਂ ਨੂੰ ਆਪਣੇ ਢਿੱਡ ਵਾਂਗ ਖਾਲੀ ਦੇਖ ਮਾਯੂਸ ਹੋ ਜਾਂਦੇ। ਪ੍ਰੀਤੋ ਨੂੰ ਜਦੋਂ ਸਾਰੇ ਭਾਂਡੇ ਖਾਲੀ ਦਿਸੇ ਤਾਂ ਉਹਨੂੰ ਗੁੱਸਾ ਆ ਗਿਆ। ਉਹਨੇ ਚੌੜੇ ਮੂੰਹ ਵਾਲੇ ਪਿੱਤਲ ਦੇ ਦੇਗਚੇ ਵਿੱਚ ਨਜ਼ਰ ਮਾਰੀ ਤਾਂ ਉਸ ਵਿੱਚ ਮੱਕੜੀ ਦੇ ਜਾਲ਼ੇ ਲੱਗੇ ਦਿਸੇ। ਇਹ ਦੇਖ ਕੇ ਉਹਦਾ ਗੁੱਸਾ ਹੋਰ ਵੀ ਵੱਧ ਗਿਆ। ਉਹ ਤਿੱਖੀ ਅਵਾਜ਼ ਵਿੱਚ ਬੋਲੀ, "ਮੇਰੀ ਮਾਂ ਨੇ ਦੇਗਚਾ ਤਾਂ ਇਹ ਸੋਚ ਕੇ ਦਿੱਤਾ ਹੋਣਾ ਕਿ ਪ੍ਰੀਤੋ ਦੇ ਸਹੁਰਿਆਂ ਦੇ ਪਕਵਾਨ ਪਕਦੇ ਹੋਣਗੇ। ਪਰ ਜਦੋਂ ਦੀ ਇੱਥੇ ਆਈ ਆਂ ਤਾਂ ਭੰਗ ਹੀ ਭੁੱਜਦੀ ਦੇਖੀ ਹੈ।"

ਉਹਨੇ ਦੇਗਚਾ ਪੁੱਠਾ ਕਰਕੇ ਜ਼ਮੀਨ ਉੱਤੇ ਸੁੱਟ ਦਿੱਤਾ ਅਤੇ ਗੁੱਸੇ ਵਿੱਚ ਬੋਲੀ: "ਵੇਚ ਦੇ ਇਹਨੂੰ। ਆਪਾਂ ਇਸ ਵਿੱਚ ਕਿਹੜੀ ਖੀਰ ਬਣਾਉਣੀ ਆਂ।"

ਉਹਦਾ ਸਭ ਤੋਂ ਵੱਡਾ ਪੁੱਤ ਅਮਰੂ ਝੱਟ ਬੋਲ ਪਿਆ:

"ਲਿਆ ਮਾਂ, ਮੈਂ ਵੇਚ ਆਉਂਦਾਂ। ਬਾਬੂ ਠਠਿਆਰ ਭਾਂਡੇ ਲੈ ਲੈਂਦਾ।"

ਪ੍ਰੀਤੋ ਨੇ ਗੁੱਸੇ ਵਿੱਚ ਦੇਗਚਾ ਅਮਰੂ ਵਲ ਕਰ ਦਿੱਤਾ ਅਤੇ ਉਹ ਉਹਨੂੰ ਸਿਰ ਉੱਤੇ ਰੱਖ ਕੇ ਦੋਨੋ ਹੱਥਾਂ ਨਾਲ ਫੜੀ ਦਰਵਾਜ਼ੇ ਵਲ ਵਧ ਗਿਆ।

ਜਦੋਂ ਉਹ ਦਹਿਲੀਜ ਪਾਰ ਕਰਨ ਲੱਗਾ ਤਾਂ ਪ੍ਰੀਤੋ ਦੇ ਅੰਦਰ ਜਿਵੇਂ ਕੋਈ ਚੀਜ਼ ਤਿੜਕਨ ਲੱਗੀ। ਉਹਨੇ ਸੋਚਿਆ ਕਿ ਇਹ ਦੇਗਚਾ ਤਾਂ ਉਹਦੀ ਮਾਂ ਦੀ ਨਿਸ਼ਾਨੀ ਹੈ। ਉਹ ਉਹਨੂੰ ਵੀ ਵੇਚ ਰਹੀ ਹੈ। ਇਹ ਸੋਚ ਕੇ ਪ੍ਰੀਤੋ ਦਾ ਮਨ ਕੰਬ ਉੱਠਿਆ ਅਤੇ ਉਹ ਅਵਾਜ਼ਾਂ ਮਾਰਦੀ ਅਮਰੂ ਦੇ ਪਿੱਛੇ ਦੌੜ ਗਈ। ਪਰ ਅਮਰੂ ਉਹਦੀਆਂ ਅਵਾਜ਼ਾਂ ਅਤੇ ਗਾਲ੍ਹਾਂ ਨੂੰ ਅਣਸੁਣੀਆਂ ਕਰਦਾ ਬਹੁਤ ਅੱਗੇ ਨਿਕਲ ਗਿਆ ਸੀ।

ਰਾਹ ਵਿੱਚ ਅਮਰੂ ਨੇ ਸੋਚਿਆ ਕਿ ਇਕ ਦਿਨ ਉਹਨੇ ਗੁਰਦਵਾਰੇ ਦੇ ਮਹੰਤ ਦੀ ਗੜਵੀ ਚੋਰੀ ਕਰਕੇ ਵੇਚੀ ਸੀ ਤਾਂ ਉਹਦੇ ਦਸ ਆਨੇ ਮਿਲੇ ਸਨ। ਇਹ ਦੇਗਚਾ ਤਾਂ ਬਹੁਤ ਵੱਡਾ। ਇਹਦੀ ਕਾਫੀ ਕੀਮਤ ਮਿਲੇਗੀ। ਇਹ ਸੋਚ ਕੇ ਉਹਦੇ ਕਦਮ ਹੋਰ ਵੀ ਤੇਜ਼ ਹੋ ਗਏ। ਪ੍ਰੀਤੋ ਡਿਗਦੀ-ਢਹਿੰਦੀ ਗਲ਼ੀ ਤੱਕ ਉਹਦੇ ਪਿੱਛੇ ਆਈ ਅਤੇ ਇਹ ਦੇਖ ਕੇ ਕਿ ਅਮਰੂ ਮੁਹੱਲੇ ਤੋਂ ਬਾਹਰਲੇ ਖੂਹ ਦੀ ਛਪੜੀ ਵੀ ਪਾਰ ਕਰ ਗਿਆ ਹੈ, ਤਾਂ ਉਹਨੇ ਆਪਣੇ ਆਪ ਨੂੰ ਕਿਹਾ, "ਮੋਇਆ ਹੁਣ ਦੇਗਚਾ ਵੇਚ ਕੇ ਹੀ ਮੁੜੂ। ਉਹਦਾ ਬਸ ਚੱਲੇ ਤਾਂ ਘਰ ਦੇ ਮਿੱਟੀ ਦੇ ਭਾਂਡੇ ਵੀ ਵੇਚ ਦੇਵੇ।"

ਅਮਰੂ ਹਫਦਾ ਹੋਇਆ ਬਾਬੂ ਠਠਿਆਰ ਦੀ ਹੱਟੀ ਉੱਤੇ ਪਹੁੰਚਿਆ ਅਤੇ ਉਹਦੇ ਸਾਹਮਣੇ ਦੇਗਚਾ ਰੱਖਦਾ ਬੋਲਿਆ, "ਇਹਨੂੰ ਤੋਲ ਕੇ ਪੈਸਿਆਂ ਦਾ ਹਿਸਾਬ ਲਾਈਂ, ਮੈਂ ਹੁਣੇ ਆਇਆ।"

ਅਮਰੂ ਦੌੜਦਾ ਦੌੜਦਾ ਛੱਜੂ ਸ਼ਾਹ ਦੀ ਦੁਕਾਨ ਉੱਤੇ ਗਿਆ ਅਤੇ ਤੇਜ਼ ਤੇਜ਼ ਸਾਹ ਲੈਂਦਾ ਹੋਇਆ ਬੋਲਿਆ:

"ਸ਼ਾਹ ਜੀ ਚਾਰ ਆਨਿਆਂ ਦਾ ਗੁੜ, ਇਕ ਆਨੇ ਦਾ ਲੂਣ ਅਤੇ ਚਾਰ ਆਨਿਆਂ ਦਾ ਕਣਕ ਦਾ ਆਟਾ ... ਅਤੇ ਇਕ ਡੱਬੀ ਸਿਗਟਾਂ।"

"ਪੱਲੇ ਪੈਸੇ ਵੀ ਆ ਜਾਂ ਖਾਲੀ ਸੌਦਾ ਹੀ ਮੰਗ ਰਿਹੈਂ ?" ਛੱਜੂ ਸ਼ਾਹ ਨੇ ਅਮਰੂ ਨੂੰ ਸ਼ੱਕ ਨਾਲ ਦੇਖਦਿਆਂ ਕਿਹਾ।

"ਤੂੰ ਸੌਦਾ ਬੰਨ ਮੈਂ ਹੁਣੇ ਪੈਸੇ ਲੈ ਕੇ ਆਇਆ।" ਅਮਰੂ ਫਿਰ ਬਾਬੂ ਠਠਿਆਰ ਦੀ ਦੁਕਾਨ ਉੱਤੇ ਆ ਗਿਆ। ਬਾਬੂ ਠਠਿਆਰ ਨੇ ਹੁਣ ਤੱਕ ਡੰਡੀ ਮਾਰ ਕੇ ਦੇਗਚਾ ਤੋਲ ਦਿੱਤਾ ਸੀ। ਉਹਨੇ ਅਮਰੂ ਦੇ ਹੱਥ ਉੱਤੇ ਡੇਢ ਰੁਪਈਆ ਰੱਖਿਆ ਤਾਂ ਉਹ ਖਿੱਝ ਕੇ ਬੋਲਿਆ:

"ਇਹ ਕੀ ... ਘੱਟੋ ਘੱਟ ਦੋ ਰੁਪਈਏ ਤਾਂ ਦੇ ... ਏਨਾ ਵੱਡਾ ਦੇਗਚਾ।"

"ਮੈਂ ਪਹਿਲਾਂ ਹੀ ਦੁਆਨੀ ਜ਼ਿਆਦਾ ਦਿੱਤੀ ਆ। ਏਦਾਂ ਦੇ ਪੁਰਾਣੇ ਦੇਗਚੇ ਦੇ ਤਾਂ ਕੋਈ ਏਨੇ ਪੈਸੇ ਵੀ ਨਹੀਂ ਦੇਊ ... ਨਾਲ਼ੇ ਤੂੰ ਕਿਤਿਉਂ ਚੋਰੀ ਕਰਕੇ ਹੀ ਲਿਆਇਆ ਹੋਣਾ।"

ਬਾਬੂ ਠਠਿਆਰ ਨੇ ਦੇਗਚੇ ਦੇ ਪੇਂਦੇ ਉੱਤੇ ਹਥੋੜੇ ਨਾਲ ਦੋ-ਚਾਰ ਸੱਟਾਂ ਮਾਰ ਕੇ ਉਹਦਾ ਹੁਲੀਆ ਵਿਗਾੜ ਦਿੱਤਾ ਅਤੇ ਆਪਣੇ ਆਸਣ ਉੱਤੇ ਬੈਠੇ ਬੈਠੇ ਨੇ ਹੀ ਦੇਗਚੇ ਨੂੰ ਪਿਛਲੀ ਕੋਠੜੀ ਵਿੱਚ ਸੁੱਟ ਦਿੱਤਾ। ਅਮਰੂ ਕੁਛ ਹੋਰ ਕਹੇ ਬਿਨਾਂ ਪੈਸੇ ਮੁੱਠੀ ਵਿੱਚ ਦੱਬੀ ਛੱਜੂ ਸ਼ਾਹ ਦੀ ਦੁਕਾਨ ਉੱਤੇ ਆ ਗਿਆ।

"ਸ਼ਾਹ ਜੀ ਲਿਆ ਮੇਰਾ ਸੌਦਾ।" ਉਹਨੇ ਆਪਣੀ ਮੁੱਠੀ ਖੋਲ੍ਹ ਦਿੱਤੀ।

ਛੱਜੂ ਸ਼ਾਹ ਨੇ ਅਮਰੂ ਦੇ ਹੱਥ ਵਿੱਚ ਪੈਸੇ ਦੇਖੇ ਤਾਂ ਹੈਰਾਨ ਰਹਿ ਗਿਆ ਅਤੇ ਤੱਕੜੀ ਸੰਭਾਲਦਾ ਕਹਿਣ ਲੱਗਾ:

"ਕਿਤਿਉਂ ਚੋਰੀ ਕਰਕੇ ਤਾਂ ਨਹੀਂ ਲਿਆਇਆ ? ਤੇਰੇ ਕੋਲ ਏਨੇ ਪੈਸੇ ਕਿੱਥੋਂ ਆ ਗਏ ?"

"ਸ਼ਾਹ ਜੀ ਤੈਨੂੰ ਪੈਸਿਆਂ ਨਾਲ ਮਤਲਬ ਆ। ਇਹ ਚੋਰੀ ਦੇ ਹੋਣ ਜਾਂ ਸਾਧੀ ਦੇ।" ਅਮਰੂ ਤਿੱਖੀ ਅਵਾਜ਼ ਵਿੱਚ ਬੋਲਿਆ।

"ਗੱਲ ਤਾਂ ਠੀਕ ਹੈ। ਮੈਨੂੰ ਤਾਂ ਸਿਰਫ ਪੈਸਿਆਂ ਨਾਲ ਮਤਲਬ ਹੈ।"

ਛੱਜੂ ਸ਼ਾਹ ਨੂੰ ਅਮਰੂ ਦਾ ਲਹਿਜਾ ਬਹੁਤ ਬੁਰਾ ਲੱਗਿਆ ਪਰ ਉਹਦੀ ਗੱਲ ਚੰਗੀ ਲੱਗੀ। ਉਹਨੇ ਸੌਦਾ ਤੋਲ ਕੇ ਕਾਗਜ਼ ਦੀਆਂ ਪੁੜੀਆਂ ਵਿੱਚ ਬੰਨ ਦਿੱਤਾ।

ਅਮਰੂ ਨੇ ਸਿਗਰਟ ਦੀ ਡੱਬੀ ਰਾਹ ਵਿੱਚ ਸਰਨੇ ਨਾਈ ਦੀ ਹਵੇਲੀ ਦੀ ਬਾਹਰਲੀ ਕੰਧ ਵਿੱਚ ਇਕ ਇੱਟ ਖਿਸਕਾ ਕੇ ਲੁਕਾ ਦਿੱਤੀ।

ਲੱਛੋ ਘਰ ਆਈ ਤਾਂ ਪ੍ਰੀਤੋ ਉਤਾਵਲੀ ਹੋ ਕੇ ਬੋਲੀ:

"ਕਿੱਥੇ ਲਾ ਦਿੱਤੀ ਏਨੀ ਦੇਰ ? ਤੇਰਾ ਰਾਹ ਦੇਖਦੀ ਦੀਆਂ ਮੇਰੀਆਂ ਤਾਂ ਅੱਖਾਂ ਪੱਕ ਗਈਆਂ।"

ਲੱਛੋ ਨੇ ਉਹਨੂੰ ਕੋਈ ਜੁਆਬ ਨਾ ਦਿੱਤਾ ਅਤੇ ਖਾਲੀ ਟੋਕਰਾ ਸੁੱਟ ਕੇ ਝੋਲੀ ਵਿੱਚੋਂ

ਬੇਹੀਆਂ ਰੋਟੀਆਂ ਕੱਢ ਕੇ ਆਪਣੀ ਮਾਂ ਦੇ ਹੱਥ ਵਿੱਚ ਫੜਾ ਦਿੱਤੀਆਂ ਅਤੇ ਇਕ ਪਾਸੇ ਹਟ ਕੇ ਜ਼ਮੀਨ ਉੱਤੇ ਬੈਠ ਗਈ। ਬੱਚੇ ਰੋਟੀਆਂ ਦੇਖਦੇ ਹੀ ਟੱਪਣ ਲੱਗੇ ਅਤੇ ਉਹਨਾਂ ਨੇ ਪ੍ਰੀਤੋ ਨੂੰ ਘੇਰ ਲਿਆ।

ਪ੍ਰੀਤੋ ਉਹਨਾਂ ਨੂੰ ਪਿੱਛੇ ਹਟਾਉਂਦੀ ਬੋਲੀ:

"ਗੁੜ ਦੀ ਪੇਸੀ ਮੰਗ ਲੈਂਦੀ। ਮੱਕੀ ਜਾਂ ਬਾਜਰੇ ਦੇ ਦਾਣੇ ਮੰਗ ਲੈਂਦੀ। ਚੌਧਰਾਣੀ ਨੂੰ ਆਪਣੇ ਪੇ ਬਾਰੇ ਦਸਦੀ ਕਿ ਉਹ ਫੱਟੜ ਹੋਇਆ ਪਿਆ।"

ਲੱਛੋ ਨੇ ਫਿਰ ਉਹਨੂੰ ਕੋਈ ਜੁਆਬ ਨਾ ਦਿੱਤਾ। ਪ੍ਰੀਤੋ ਉਹਨੂੰ ਚੁੱਪ ਦੇਖ ਗੁੱਸੇ ਭਰੀ ਅਵਾਜ਼ ਵਿੱਚ ਬੋਲੀ:

"ਮੈਂ ਕੁੱਤੇ ਆਂਗੂ ਭੌਂਕੀ ਜਾਂਦੀ ਆਂ, ਤੂੰ ਪਟਰਾਣੀਆਂ ਆਂਗੂ ਕੰਨਾਂ 'ਚ ਰੂੰ ਦੇਈ ਬੈਠੀ ਆਂ। ਮੇਰੀ ਗੱਲ ਦਾ ਜੁਆਬ ਕਿਉਂ ਨਹੀਂ ਦਿੰਦੀ?"

"ਛੋਟੇ ਚੌਧਰੀ ਨੇ ਕਣਕ ਦੇ ਸਿੱਟੇ ਦਿੱਤੇ ਸੀ, ਪਰ ਚੌਧਰਾਣੀ ਨੇ ਵਾਪਸ ਰਖਵਾ ਲਏ।" ਲੱਛੋ ਨੇ ਪ੍ਰੀਤੋ ਵਲ ਦੇਖੇ ਬਿਨਾਂ ਹੀ ਕਿਹਾ।

ਪ੍ਰੀਤੋ ਉਹਦੇ ਵਲ ਧਿਆਨ ਨਾਲ ਦੇਖਦੀ ਰਹੀ ਅਤੇ ਫਿਰ ਉਹਦਾ ਦਿਲ ਪਸੀਜਣ ਲੱਗਾ. ਉਹ ਇਕਦਮ ਹੀ ਚੁੱਪ ਹੋ ਗਈ ਜਿਵੇਂ ਉਹਦੇ ਡੂੰਘੀ ਸੱਟ ਲੱਗੀ ਹੋਵੇ। ਉਹ ਬੁਤ ਵਾਂਗ ਖੜੀ ਰਹੀ ਅਤੇ ਬੱਚੇ ਉਹਦੇ ਹੱਥੋਂ ਰੋਟੀਆਂ ਖੋਹ ਕੇ ਆਪਸ ਵਿੱਚ ਲੜਨ ਲੱਗੇ। ਫਿਰ ਉਹ ਨੀਂਦ ਤੋਂ ਜਾਗ ਉੱਠੀ ਅਤੇ ਬੱਚਿਆਂ ਨੂੰ ਗਾਲ੍ਹਾਂ ਕੱਢਦੀ ਉਹਨਾਂ ਕੋਲੋਂ ਰੋਟੀ ਦੇ ਟੁੱਕੜੇ ਖੋਹਣ ਲੱਗੀ।

"ਮੋਏ ਘਰ ਵਿੱਚ ਕੋਈ ਚੀਜ਼ ਰਹਿਣ ਨਹੀਂ ਦਿੰਦੇ। ਆਉਂਦੀ ਬਾਅਦ 'ਚ ਆ, ਖਾ ਪਹਿਲਾਂ ਜਾਂਦੇ ਆ।" ਫਿਰ ਉਹ ਲੱਛੋ ਨੂੰ ਸੰਬੋਧਿਤ ਹੋ ਕੇ ਬੋਲੀ:

"ਤੈਨੂੰ ਵੀ ਰੋਟੀ ਦਾ ਚੱਪਾ ਮਿਲਿਆ ਜਾਂ ਨਹੀਂ?" ਅਤੇ ਉਹ ਉਹਦਾ ਜੁਆਬ ਉਡੀਕੇ ਬਿਨਾਂ ਹੀ ਬੱਚਿਆਂ ਨੂੰ ਗਾਲ੍ਹਾਂ ਕੱਢਣ ਲੱਗੀ।

ਪਰ ਉਹਨੂੰ ਝਟ ਹੀ ਅਹਿਸਾਸ ਹੋ ਗਿਆ ਕਿ ਗਾਲ੍ਹੀ-ਗਲੋਚ ਦਾ ਕੋਈ ਫਾਇਦਾ ਨਹੀਂ ਕਿਉਂਕਿ ਰੋਟੀਆਂ ਬੱਚਿਆਂ ਦੇ ਢਿੱਡਾਂ ਵਿੱਚ ਜਾ ਚੁੱਕੀਆਂ ਸਨ। ਕੁਛ ਦੇਰ ਤੱਕ ਉਹ ਇਕ ਹੀ ਥਾਂ ਖੜ੍ਹੀ ਸੋਚ ਵਿੱਚ ਡੁੱਬੀ ਰਹੀ ਅਤੇ ਫਿਰ ਹੌਲ਼ੀ ਹੌਲ਼ੀ ਕਦਮ ਪੁੱਟਦੀ ਬਾਹਰ ਆ ਗਈ।

ਕਾਲ਼ੀ ਉਹਨਾਂ ਦੀ ਕੰਧ ਨਾਲ ਲੱਗਦੀ ਆਪਣੀ ਨੀਂਹ ਪੁੱਟ ਰਿਹਾ ਸੀ। ਪ੍ਰੀਤੋ ਉਹਦੇ ਨੇੜੇ ਜਾ ਕੇ ਬੋਲੀ, "ਕਾਲ਼ੀ ਪੁੱਤ, ਸਾਡੀ ਵਲ ਥਾਂ ਬਿਲਕੁਲ ਨਾ ਛੱਡੀਂ। ਬਰਸਾਤ ਵਿੱਚ ਪਾਣੀ ਪੈਣ ਨਾਲ ਦੋਨੋ ਕੰਧਾਂ ਬੋਦੀਆਂ ਹੋ ਜਾਣਗੀਆਂ। ਤੇਰੀ ਕੰਧ ਤਾਂ ਪੱਕੀ ਹੋਊ, ਇਸ ਲਈ ਖੜ੍ਹੀ ਰਹੂ, ਪਰ ਸਾਡੀ ਕੱਚੀ ਕੰਧ ਡਿਗ ਜਾਊ।"

"ਨਹੀਂ ਚਾਚੀ, ਮੈਂ ਅੱਧਾ ਹੱਥ ਥਾਂ ਛੱਡ ਦਿੱਤੀ ਹੈ। ਜਦੋਂ ਕਦੇ ਪੱਕਾ ਮਕਾਨ ਪਾਇਓ ਤਾਂ ਆਪਣੀ ਕੰਧ ਏਧਰ ਨੂੰ ਵਧਾ ਲਿਉ।" ਕਾਲ਼ੀ ਨੇ ਖਾਲੀ ਥਾਂ ਨੂੰ ਧਿਆਨ ਨਾਲ ਦੇਖਦਿਆਂ ਕਿਹਾ।

"ਕਾਕਾ, ਪੱਕਾ ਮਕਾਨ ਕੌਣ ਪਾਊਗਾ ? ਇਥੇ ਤਾਂ ਇਕ ਡੰਗ ਦੀ ਰੋਟੀ ਨਹੀਂ ਮਿਲ਼ਦੀ। ਤੇਰਾ ਚਾਚਾ ਮੰਜੀ 'ਤੇ ਪਿਆ। ਤਿੰਨ ਦਿਨਾਂ ਤੋਂ ਮੇਰਾ ਅੰਗ ਅੰਗ ਦੁਖ ਰਿਹਾ। ਲੱਛੋ ...।" ਪ੍ਰੀਤੋ ਅੱਗੇ ਕੁਛ ਨਾ ਕਹਿ ਸਕੀ ਅਤੇ ਗੱਲ ਦਾ ਰੁਖ ਬਦਲਦੀ ਬੋਲੀ:

"ਮੈਂ ਬਾਹਰ ਨਿਕਲ਼ੀ ਸੀ ਕਿ ਕਿਸੇ ਦੇ ਘਰੋਂ ਆਟੇ ਦੀ ਚੁਟਕੀ ਮੰਗ ਲਿਆਂਵਾਂ ਤਾਂਕਿ ਬੱਚਿਆਂ ਦੇ ਢਿੱਡ ਵਿੱਚ ਕੁਛ ਤਾਂ ਜਾਵੇ।" ਫਿਰ ਉਹ ਕੁਛ ਪਲ ਚੁੱਪ ਰਹਿ ਕੇ ਬੋਲੀ:

"ਤੇਰੀ ਚਾਚੀ ਕਿੱਥੇ ਹੈ ?"

"ਇਥੇ ਹੀ ਹੈ... ਚਾਚੇ ਦਾ ਹੁਣ ਕੀ ਹਾਲ ਹੈ ?" ਕਾਲ਼ੀ ਨੇ ਪੁੱਛਿਆ।

"ਕੋਈ ਹਾਲ ਨਹੀਂ। ਮੰਜੇ 'ਤੇ ਪਿਆ ਹਾਏ ਹਾਏ ਕਰ ਰਿਹਾ।" ਪ੍ਰੀਤੋ ਨੇ ਜੁਆਬ ਦਿੱਤਾ।

"ਕੋਈ ਦਵਾ-ਦਾਰੂ ਕੀਤਾ ਕਿ ਨਹੀਂ ?"

"ਦਵਾ-ਦਾਰੂ ?" ਪ੍ਰੀਤੋ ਨੇ ਕਾਲੀ ਵਲ ਅਜੀਬ ਨਜ਼ਰਾਂ ਨਾਲ ਦੇਖਿਆ ਅਤੇ ਖੋਖਲਾ ਹਾਸਾ ਹਸਦੀ ਹੋਈ ਬੋਲੀ:

"ਸਵੇਰ ਦੇ ਸਾਰੇ ਭੁੱਖੇ ਬੈਠੇ ਆਂ ਘਰ। ਨਸਵਾਰ ਲੈਣ ਲਈ ਵੀ ਆਟਾ ਨਹੀਂ। ਦਵਾ-ਦਾਰੂ ਕਿੱਥੋਂ ਕਰੂੰ।" ਪ੍ਰੀਤੋ ਦੀਆਂ ਅੱਖਾਂ ਭਰ ਆਈਆਂ ਅਤੇ ਉਹ ਅੱਖਾਂ ਪੂੰਝਦੀ ਹੋਈ ਬੋਲੀ:

"ਘਰੋਂ ਨਿਕਲੀ ਸੀ ਕਿ ਕਿਸੇ ਦੇ ਘਰੋਂ ਬਾਜਰੇ ਜਾਂ ਮੱਕੀ ਦਾ ਆਟਾ ਮੰਗ ਲਿਆਂਵਾਂ।"

"ਚਾਚੀ ਤੋਂ ਲੈ ਲਾ ... " ਕਾਲ਼ੀ ਆਪ ਚਾਚੀ ਵਲ ਵਧ ਗਿਆ ਅਤੇ ਉਹਦੀ ਮੰਜੀ ਦੇ ਕੋਲ਼ ਜਾ ਕੇ ਬੋਲਿਆ:

"ਚਾਚੀ, ਆਟਾ ਕਿੱਥੇ ਪਿਆ ... ਚਾਚੀ ਪ੍ਰੀਤੋ ਮੰਗਦੀ ਹੈ।"

ਉਦੋਂ ਤੱਕ ਪ੍ਰੀਤੋ ਵੀ ਚਾਚੀ ਦੇ ਕੋਲ ਆ ਗਈ ਅਤੇ ਉਹਦਾ ਹਾਲ ਪੁੱਛਣ ਲੱਗੀ। ਚਾਚੀ ਨੇ ਨਿੱਕੂ ਦਾ ਹਾਲ ਪੁੱਛਿਆ ਤਾਂ ਖਿੱਝ ਕੇ ਬੋਲੀ:

"ਠੀਕ ਹੈ ... ਉਦੋਂ ਤਾਂ ਟੱਪ ਰਿਹਾ ਸੀ। ਹੁਣ ਦਿਨਾਂ ਲਈ ਮੰਜੀ ਨਾਲ ਬੱਝ ਗਿਆ।"

ਕਾਲ਼ੀ ਆਟੇ ਦੀ ਵੱਡੀ ਬਾਟੀ ਭਰ ਲਿਆਇਆ। ਕਣਕ ਦਾ ਆਟਾ ਦੇਖ ਕੇ ਪ੍ਰੀਤੋ ਹੈਰਾਨ ਰਹਿ ਗਈ। ਉਹਨੇ ਕਾਲ਼ੀ ਅੱਗੇ ਝੋਲੀ ਅੱਡ ਦਿੱਤੀ ਅਤੇ ਫਿਰ ਉਹਨੂੰ ਸਮੇਟਦੀ ਹੋਈ ਬੋਲੀ:

"ਮੈਨੂੰ ਬਾਟੀ ਹੀ ਦੇ ਦੇ। ਝੋਲੀ ਵਿੱਚ ਪਾਇਆ ਤਾਂ ਬਹੁਤ ਸਾਰਾ ਆਟਾ ਉਹਦੇ ਨਾਲ ਲੱਗ ਜਾਊ। ਬਾਟੀ ਮੈਂ ਲੱਛੋ ਦੇ ਹੱਥ ਭੇਜ ਦਊਂ।"

ਪ੍ਰੀਤੋ ਆਟੇ ਦੀ ਬਾਟੀ ਲੈ ਕੇ ਆਪਣੇ ਘਰ ਜਾਣ ਲਈ ਗਲੀ ਵਿੱਚ ਆ ਗਈ ਪਰ ਫਿਰ ਮੁੜ ਆਈ ਅਤੇ ਚਾਚੀ ਕੋਲ ਆ ਕੇ ਬੋਲੀ:

"ਗੁੜ ਹੈਗਾ ਤਾਂ ਇਕ ਪੇਸੀ ਦੇ ਦੇ ਤੇਰੇ ਦੇਰ ਨੂੰ ਦਊਂ। ਕਹਿੰਦਾ ਜਦੋਂ ਖੜਾ ਹੁੰਦਾ

ਤਾਂ ਚੱਕਰ ਆ ਜਾਂਦਾ।"

"ਸਾਡੇ ਘਰ ਤਾਂ ਨਾਂ ਲੈਣ ਲਈ ਵੀ ਗੁੜ ਨਹੀਂ।" ਚਾਚੀ ਨੇ ਹੌਲ਼ੀ ਅਵਾਜ਼ ਵਿੱਚ ਕਿਹਾ:

ਕਾਲ਼ੀ ਖੰਡ ਦੀ ਚਾਹ ਪੀਂਦਾ, ਮੈਂ ਵੀ ਜਦੋਂ ਕਦੇ ਦਿਲ ਕਰੇ ਤਾਂ ਉਹਦੇ ਨਾਲ ਹੀ ਮੂੰਹ ਮਿੱਠਾ ਕਰ ਲੈਂਦੀ ਆਂ।"

ਪ੍ਰੀਤੋ ਹੈਰਾਨ-ਜਿਹੀ ਸੋਚਣ ਲੱਗੀ ਕਿ ਕਾਲ਼ੀ ਕਣਕ ਦਾ ਆਟਾ ਖਾਂਦਾ, ਖੰਡ ਦੀ ਚਾਹ ਪੀਂਦਾ, ਇਸ ਲਈ ਹੀ ਏਨਾ ਅਕਲਮੰਦ ਹੈ। ਉਹਨੂੰ ਏਦਾਂ ਲੱਗਣ ਲੱਗਾ ਜਿਵੇਂ ਕਾਲ਼ੀ ਕਿਸੇ ਦੇਸ਼ ਦਾ ਰਾਜਾ ਹੋਵੇ।

ਆਟਾ ਲੈ ਕੇ ਪ੍ਰੀਤੋ ਆਪਣੇ ਘਰ ਆ ਗਈ ਅਤੇ ਲੱਛੋ ਦੇ ਹੱਥ ਵਿੱਚ ਬਾਟੀ ਫੜਾਉਂਦੀ ਬੋਲੀ:

"ਲੈ ਤੂੰ ਰੋਟੀ ਬਣਾ ਲੈ।" ਉਹ ਆਪ ਨਿੱਕੂ ਕੋਲ ਜ਼ਮੀਨ ਉੱਤੇ ਬੈਠਦੀ ਬੋਲੀ, "ਦੇਖ, ਕਾਲ਼ੀ ਕਣਕ ਦਾ ਆਟਾ ਖਾਂਦਾ, ਖੰਡ ਵਾਲੀ ਚਾਹ ਪੀਂਦਾ। ਇਕ ਤੂੰ ਹੀ ਆਂ ਜੋ ਘਰ ਵਿੱਚ ਸਾਰਾ ਵਕਤ ਮੰਜੀ ਤੋੜਦਾ ਰਹਿੰਦਾ। ਜੇ ਤੂੰ ਵੀ ਸ਼ਹਿਰ ਚਲਿਆ ਜਾਂਦਾ ਤਾਂ ਅਸੀਂ ਸਾਰੇ ਐਸ਼ ਆਰਾਮ ਨਾਲ ਰਹਿੰਦੇ।" ਅਤੇ ਫਿਰ ਉਹ ਕੰਧ ਦੇ ਸਹਾਰੇ ਅਧਲੇਟੀ ਹੋ ਆਪਣੇ ਆਪ ਨਾਲ ਬੁੜਬੁੜਾਉਣ ਲੱਗੀ:

"ਚੰਗੇ ਕਰਮ ਕੀਤੇ ਆ ਇਹਨਾਂ ਲੋਕਾਂ ਨੇ ਜੋ ਸੁੱਖ ਭੋਗ ਰਹੇ ਨੇ।"

ਘਰ ਵਿੱਚ ਕਣਕ ਦਾ ਆਟਾ ਦੇਖ ਕੇ ਸਾਰੇ ਨਿਆਣੇ ਲੱਛੋ ਦੇ ਦੁਆਲੇ ਜਮ੍ਹਾ ਹੋ ਗਏ ਜਿਵੇਂ ਅੱਜ ਕੋਈ ਖਾਸ ਚੀਜ਼ ਪਕ ਰਹੀ ਹੋਵੇ।

"ਮੈਂ ਚਾਰ ਰੋਟੀਆਂ ਖਾਊਂਗਾ।"

"ਮੈਂ ਛੇ ਖਾਊਂਗਾ।"

"ਮੈਂ ਸਾਰੀਆਂ ਖਾ ਜਾਊਂ।"

ਬੱਚੇ ਆਪਸ ਵਿੱਚ ਬਹਿਸ ਕਰਦੇ ਕਰਦੇ ਹੱਥੋ-ਪਾਈ ਤੱਕ ਪਹੁੰਚ ਗਏ।

ਏਨੀ ਦੇਰ ਵਿੱਚ ਅਮਰੂ ਵੀ ਦੇਗਚਾ ਵੇਚ ਕੇ ਸਾਮਾਨ ਖਰੀਦ ਲਿਆਇਆ। ਪ੍ਰੀਤੋ ਨੇ ਉਹਦੀ ਝੋਲੀ ਨੂੰ ਉੱਪਰ ਤੱਕ ਭਰੀ ਦੇਖਿਆ ਤਾਂ ਚੀਕ ਕੇ ਬੋਲੀ:

"ਮੋਇਆ, ਵੇਚ ਆਇਆਂ ਦੇਗਚਾ ? ਜਦੋਂ ਤੱਕ ਪਿਆ ਸੀ ਤੇਰੀਆਂ ਅੱਖਾਂ ਵਿੱਚ ਰੜਕਦਾ ਰਿਹਾ। ਹੁਣ ਸਬਰ ਆ ਜਾਊ।"

ਅਮਰੂ ਨੇ ਪ੍ਰੀਤੋ ਦੀ ਗੱਲ ਅਣਸੁਣੀ ਕਰਕੇ ਕਿਹਾ:

"ਕਣਕ ਦਾ ਆਟਾ ਲਿਆਇਆਂ, ਗੁੜ ਅਤੇ ਲੂਣ ਵੀ।"

ਪ੍ਰੀਤੋ ਨੇ ਗੁੜ ਦਾ ਨਾਂ ਸੁਣਿਆ ਤਾਂ ਦੇਗਚੇ ਨੂੰ ਭੁੱਲ ਗਈ ਅਤੇ ਚੀਕਦੀ ਬੋਲੀ:

"ਕਿੱਥੇ ਆ ਗੁੜ ...? ਲਿਆ ਮੈਨੂੰ ਦੇ।"

ਅਮਰੂ ਨੇ ਦੋ ਪੇਸੀਆਂ ਰੱਖ ਕੇ ਬਾਕੀ ਗੁੜ ਉਹਨੂੰ ਫੜਾ ਦਿੱਤਾ। ਪ੍ਰੀਤੋ ਨੇ ਗੁੜ ਦੀ ਇਕ ਪੇਸੀ ਲੱਛੋ ਵਲ ਸੁੱਟਦਿਆਂ ਕਿਹਾ:

"ਲੈ ਪੁੱਤ, ਤੂੰ ਖਾ ਲੈ। ਤੈਨੂੰ ਤਾਂ ਗੁੜ ਬਹੁਤ ਚੰਗਾ ਲੱਗਦਾ।"

ਪ੍ਰੀਤੋ ਨੂੰ ਜਦੋਂ ਵੀ ਲੱਛੋ ਉੱਤੇ ਪਿਆਰ ਆਉਂਦਾ ਤਾਂ ਉਹ ਉਹਨੂੰ ਪੁੱਤਰ ਕਹਿ ਕੇ ਬੁਲਾਉਂਦੀ।

ਨਿਆਣੇ ਗੁੜ ਉੱਤੇ ਟੁੱਟ ਪਏ ਅਤੇ ਪ੍ਰੀਤੋ ਦੇ ਚੀਕਣ-ਚਿਲਾਉਣ ਅਤੇ ਮਾਰ-ਕੁੱਟ ਦੇ ਬਾਵਜੂਦ ਖੋਹ ਕੇ ਏਧਰ ਉਧਰ ਦੌੜ ਗਏ। ਪ੍ਰੀਤੋ ਨੂੰ ਦੇਗਚੇ ਦਾ ਫਿਰ ਚੇਤਾ ਆਇਆ ਤਾਂ ਉਹ ਅਮਰੂ ਨੂੰ ਗਾਲ੍ਹਾਂ ਕੱਢਦੀ ਬੋਲੀ:

"ਮੋਇਆ, ਘਰ-ਉਜਾੜੂ ਆ। ਪੁੱਤ ਪੇ ਤੋਂ ਵੀ ਦੋ ਕਦਮ ਅੱਗੇ ਨਿਕਲ ਗਿਆ। ਅੱਜ ਦੇਗਚਾ ਵੇਚ ਆਇਆ, ਕੱਲ੍ਹ ਨੂੰ ਮਾਂ-ਭੈਣ ਨੂੰ ਵੀ ਵੇਚ ਆਊ।"

ਲੱਛੋ ਨੇ ਇਹ ਸ਼ਬਦ ਸੁਣੇ ਤਾਂ ਚੌਂਕ ਗਈ ਅਤੇ ਆਟਾ ਗੁੰਨਦੀ ਹੋਈ ਸੋਚਣ ਲੱਗੀ ਕਿ ਮਾਂ ਘਰ ਤੋਂ ਆਟਾ ਉਧਾਰ ਲੈਣ ਗਈ ਤਾਂ ਆਟਾ ਲੈ ਆਈ। ਅਮਰੂ ਦੇਗਚਾ ਵੇਚ ਕੇ ਆਟਾ ਅਤੇ ਗੁੜ ਦੋਨੋਂ ਲੈ ਆਇਆ। ਪਰ ਉਹ ਆਪਣਾ ਸਭ-ਕੁਛ ਲੁਟਾ ਕੇ ਵੀ ਖਾਲੀ ਹੱਥ ਵਾਪਸ ਆ ਗਈ।

ਲੱਛੋ ਦੀਆਂ ਅੱਖਾਂ ਵਿੱਚੋਂ ਟਪ-ਟਪ ਹੰਝੂ ਵਗ ਕੇ ਆਟੇ ਵਿੱਚ ਰਲਣ ਲੱਗੇ।

## 17

ਕਾਲ਼ੀ ਅਤੇ ਮਿਸਤਰੀ ਸੰਤਾ ਸਿੰਘ ਨੇ ਰਲ ਕੇ ਕੰਧ ਦੋ ਹੀ ਦਿਨਾਂ ਵਿੱਚ ਕਾਫੀ ਉੱਚੀ ਕਰ ਦਿੱਤੀ। ਸੰਤਾ ਸਿੰਘ ਕੰਧ ਨਾਲ ਖੜ੍ਹ ਕੇ ਉਹਨੂੰ ਆਪਣੇ ਕੱਦ ਨਾਲ ਨਾਪਦਾ ਹੋਇਆ ਬੋਲਿਆ:

"ਇਹ ਕੰਧ ਤਾਂ ਅਮਰਵੇਲ ਆਂਗੂ ਉੱਪਰ ਨੂੰ ਵਧ ਰਹੀ ਆ। ਅਸਲ ਵਿੱਚ ਰਾਜ ਦੇ ਨਾਲ ਗਾਰਾ-ਇੱਟ ਦੇਣ ਵਾਲਾ ਆਦਮੀ ਚੁਸਤ ਹੋਵੇ ਤਾਂ ਕੰਮ ਬਹੁਤ ਜਲਦੀ ਮੁੱਕਦਾ। ਜੇ ਦਿਹਾੜੀ 'ਤੇ ਮਜ਼ੂਰ ਲਾਇਆ ਜਾਏ ਤਾਂ ਉਹ ਦਿਨ ਵਿੱਚ ਦਸ ਬਾਰ ਹੁੱਕਾ ਪੀਊ, ਵੀਹ ਵਾਰ ਉਹਨੂੰ ਥਿਆ ਲੱਗੂ ਅਤੇ ਪੰਜਾਹ ਵਾਰ ਉਹਨੂੰ ਪਿਸ਼ਾਬ ਆਊ।"

"ਮਿਸਤਰੀ ਜੀ ਤੁਹਾਡਾ ਹੱਥ ਬਹੁਤ ਸਾਫ ਆ। ਕਈ ਮਿਸਤਰੀ ਇੱਟ ਨੂੰ ਤੋੜਨ ਵਿੱਚ ਹੀ ਅੱਧੀ ਘੜੀ ਲਾ ਦਿੰਦੇ ਆ। ਤੁਸੀਂ ਇਕ ਹੀ ਸੱਟ ਨਾਲ ਇੱਟ ਨੂੰ ਇਸ ਤਰ੍ਹਾਂ ਤੋੜ ਦਿੰਦੇ ਓ ਜਿਵੇਂ ਆਰੀ ਨਾਲ ਚੀਰੀ ਹੋਵੇ।" ਕਾਲ਼ੀ ਨੇ ਮੁਸਕਰਾਉਂਦਿਆਂ ਕਿਹਾ। ਸੰਤਾ ਸਿੰਘ ਖੁਸ਼ ਹੋ ਬੋਲਿਆ:

"ਤੂੰ ਜੌੜਿਆਂ ਦਾ ਗੁਰਦਵਾਰਾ ਦੇਖਿਆ ਕਿ ਨਹੀਂ। ਇਹ ਗੁਰਦਵਾਰਾ ਅੱਠਾਂ ਮਿਸਤਰੀਆਂ ਨੇ ਬਣਾਇਆ। ਪਰ ਮੈਂ ਆਪਣਾ ਹਿੱਸਾ ਦੋ ਦਿਨ ਪਹਿਲਾਂ ਹੀ ਖਤਮ ਕਰ ਦਿੱਤਾ ਸੀ। ਜਿਹੜੀਆਂ ਕੰਧਾਂ ਮੈਂ ਬਣਾਈਆਂ ਉਹ ਦੂਰੋਂ ਹੀ ਅਲੱਗ ਦੀਹਦੀਆਂ। ਨਿਸ਼ਾਨ ਸਾਹਿਬ ਦਾ ਥੜ੍ਹਾ ਵੀ ਮੈਂ ਹੀ ਬਣਾਇਆ। ਉਸ ਉੱਤੇ ਪਲਸਤਰ ਮੈਂ ਆਪਣੇ ਹੱਥਾਂ ਨਾਲ ਹੀ ਕੀਤਾ ਸੀ। ਹੁਣ ਤੱਕ ਮਲਾਈ ਆਂਗੂ ਨਰਮ ਆ।" ਸੰਤਾ ਸਿੰਘ ਕੰਧ ਵਲ ਧਿਆਨ ਨਾਲ ਦੇਖਦਾ ਅਤੇ ਆਹਿਸਤਾ-ਆਹਿਸਤਾ ਉਹਦੇ ਨਾਲ ਗੱਲਾਂ ਕਰ ਰਿਹਾ ਸੀ।

ਕੰਧ ਦਾ ਨਿਰੀਖਣ ਕਰਨ ਬਾਅਦ ਸੰਤਾ ਸਿੰਘ ਕਾਲ਼ੀ ਦੇ ਬਹੁਤ ਨੇੜੇ ਆ ਕੇ ਭੇਦ ਭਰੀ ਅਵਾਜ਼ ਵਿੱਚ ਬੋਲਿਆ:

"ਇਕ ਗੱਲ ਪੁੱਛਾਂ – ਦੱਸੇਂਗਾ ?"

ਕਾਲ਼ੀ ਨੇ ਹਾਂ ਵਿੱਚ ਸਿਰ ਹਿਲਾਇਆ ਤਾਂ ਉਹ ਆਪਣਾ ਮੂੰਹ ਉਹਦੇ ਕੰਨ ਦੇ ਨੇੜੇ ਕਰ ਕੇ ਬੋਲਿਆ:

"ਇਹ ਜਿਹੜੀ ਕੁੜੀ ਤੇਰੇ ਘਰ ਆਉਂਦੀ ਆ, ਮੰਗੂ ਦੀ ਭੈਣ ਆਂ ਨਾ ?"

"ਹਾਂ।"

"ਤੇਰੇ ਨਾਲ ਇਹਦਾ ਕੁਛ ਖਾਸ ਹੀ ਰਿਸ਼ਤਾ ਲੱਗਦਾ ...।" ਸੰਤਾ ਸਿੰਘ ਨੇ ਅਜੇ ਆਪਣੀ ਗੱਲ ਪੂਰੀ ਵੀ ਨਹੀਂ ਕੀਤੀ ਸੀ ਕਿ ਕਾਲ਼ੀ ਦੇ ਬਦਲੇ ਹੋਏ ਰਉਂ ਨੂੰ ਦੇਖ ਕੇ ਆਪਣੀ ਗੱਲ ਬਦਲਦਾ ਹੋਇਆ ਬੋਲਿਆ:

"ਮੇਰਾ ਮਤਲਬ ਆ ਕਿ ਊਂ ਤਾਂ ਪਿੰਡ ਦੀ ਹਰ ਕੁੜੀ ਭੈਣ ਹੁੰਦੀ ਆ, ਪਰ ਮੇਰੀ ਸਮਝ ਵਿੱਚ ਨਹੀਂ ਆਉਂਦਾ ਕਿ ਗਿਆਨੋ ਸਾਰਾ ਦਿਨ ਤੇਰੇ ਘਰ ਕਿਉਂ ਵੜੀ ਰਹਿੰਦੀ ਆ ... ਉਦਾਂ ਕੋਈ ਹਰਜ ਵੀ ਨਹੀਂ ... ਮਨ ਮਿਲੇ ਦੀ ਗੱਲ ਆ ... ਜੱਟ ਤਾਂ ਸਿਰਫ ਆਪਣੀ ਸਕੀ ਭੈਣ ਦੀ ਹੀ ਸਹੁੰ ਖਾਂਦੇ ਆ।" ਇਹ ਕਹਿ ਕੇ ਸੰਤਾ ਸਿੰਘ ਕਾਲ਼ੀ ਵਲ ਦੇਖਣ ਲੱਗਾ ਅਤੇ ਉਹਨੂੰ ਖਾਮੋਸ਼ ਦੇਖ ਕੇ ਫਿਰ ਬੋਲਿਆ:

"ਆਪਣੇ ਮਨ ਦੀ ਗੱਲ ਤਾਂ ਤੂੰ ਹੀ ਜਾਣਦਾ ਹੋਏਂਗਾ ਪਰ ਉਹ ਕੁੜੀ ਬਸ ਤੇਰੀ ਅੱਖ ਦੇ ਇਸ਼ਾਰੇ ਦੀ ਉਡੀਕ 'ਚ ਆ ਅਤੇ ਉਹ ਮਿਲ਼ਦਿਆਂ ਹੀ ਪੱਕੇ ਹੋਏ ਬੇਰ ਆਂਗੂ ਤੇਰੀ ਝੋਲੀ ਵਿੱਚ ਆ ਡਿਗੂ।" ਸੰਤਾ ਸਿੰਘ ਖੀ-ਖੀ ਕਰਦਾ ਹਸਣ ਲੱਗਾ ਅਤੇ ਆਪਣੇ ਅੰਗ ਅੰਗ ਨੂੰ ਅਕੜਾਉਂਦਾ ਬੋਲਿਆ।

"ਕੀ ਮੰਗੂ ਦਾ ਇਰਾਦਾ ਨਹੀਂ ਪੱਕਾ ਮਕਾਨ ਬਣਾਉਣ ਦਾ"

ਕਾਲੀ ਨੇ ਸੰਤਾ ਸਿੰਘ ਵਲ ਧਿਆਨ ਨਾਲ ਦੇਖਿਆ ਅਤੇ ਉਹਦੇ ਮੋਢੇ ਉੱਤੇ ਹੱਥ ਰੱਖ ਕੇ ਬੋਲਿਆ:

"ਮਿਸਤਰੀ, ਤੂੰ ਵਿਆਹ ਕਿਉਂ ਨਹੀਂ ਕਰਵਾ ਲੈਂਦਾ ?"

ਸੰਤਾ ਸਿੰਘ ਪਹਿਲਾਂ ਤਾਂ ਖਿੜਖਿੜਾ ਕੇ ਹੱਸਣ ਲੱਗਾ ਅਤੇ ਫਿਰ ਇਕਦਮ ਬਹੁਤ ਗੰਭੀਰ ਹੋ ਗਿਆ। ਕਾਲ਼ੀ ਨੇ ਆਪਣੀ ਗੱਲ ਫਿਰ ਦੁਹਰਾਈ ਤਾਂ ਉਹ ਇਕ-ਇਕ ਸ਼ਬਦ ਨੂੰ ਚੱਬਦਾ ਹੋਇਆ ਬੋਲਿਆ, "ਹੁਣ ਵਿਆਹ ਕੀ ਹੋਊ। ਟੈਮ ਲੰਘ ਗਿਆ।" ਉਹਨੇ ਨਿਰਾਸ਼ਾ ਭਰਿਆ ਲੰਬਾ ਸਾਹ ਛੱਡਿਆ ਅਤੇ ਆਪਣਾ ਸਾਮਾਨ ਸੰਭਾਲਣ ਲੱਗਾ। ਕਾਲ਼ੀ ਮਿਸਤਰੀ ਦੇ ਕੋਲ ਜਾ ਕੇ ਬੋਲਿਆ:

"ਮੇਰੀ ਗੱਲ ਦਾ ਜਵਾਬ ਦੇ ... ਟਾਲ ਕਿਉਂ ਰਿਹਾਂ।"

ਸੰਤਾ ਸਿੰਘ ਤੇਸੀ ਨੂੰ ਹੱਥ ਵਿੱਚ ਫੜੀ ਬੋਲਿਆ:

"ਮੇਰੇ ਬਾਪ ਨੇ ਮੈਨੂੰ ਤੇਸੀ ਫੜਨੀ ਅਤੇ ਇੱਟ ਰੱਖਣੀ ਬਚਪਨ ਵਿੱਚ ਹੀ ਸਿਖਾਉਣਾ ਸ਼ੁਰੂ ਕਰ ਦਿੱਤਾ ਸੀ। ਪਰ ਇਸ ਤੋਂ ਪਹਿਲਾਂ ਕਿ ਉਹ ਮੈਨੂੰ ਘਰ ਬਣਾਉਣਾ ਸਿਖਾ ਸਕੇ, ਉਹ

ਇਸ ਦੁਨੀਆਂ ਤੋਂ ਚਲ ਵੱਸਿਆ। ਜਦੋਂ ਮੈਨੂੰ ਘਰ ਬਣਾਉਣ ਦਾ ਢੰਗ ਆਇਆ ਤਾਂ ਟੈਮ ਲੰਘ ਚੁੱਕਿਆ ਸੀ ਅਤੇ ਮੇਰੇ ਮਾਂ-ਬਾਪ ਦੋਵਾਂ ਵਿੱਚੋਂ ਕੋਈ ਵੀ ਜ਼ਿੰਦਾ ਨਹੀਂ ਸੀ।"

"ਤਾਂ ਇਸ ਨਾਲ ਕੀ ਫਰਕ ਪੈਂਦਾ। ਕਿਸੇ ਦੇ ਮਾਂ-ਬਾਪ ਹਮੇਸ਼ਾਂ ਜ਼ਿੰਦਾ ਨਹੀਂ ਰਹਿੰਦੇ।" ਕਾਲੀ ਨੇ ਕਿਹਾ।

"ਤੂੰ ਅਜੇ ਇਹ ਗੱਲ ਕਹਿ ਸਕਦਾਂ ਕਿਉਂਕਿ ਤੇਰੀ ਚਾਚੀ ਅਜੇ ਜਿਉਂਦੀ ਆ। ਮੇਰੀ ਇਕ ਮਾਸੀ ਸੀ, ਉਹਨੂੰ ਮੇਰੇ ਵਿਆਹ ਦਾ ਫਿਕਰ ਸੀ ਅਤੇ ਉਹ ਇਕ ਦੋ ਥਾਂਵੀਂ ਗੱਲ ਚਲਾਉਂਦੀ ਪਈ ਸੀ, ਪਰ ਉਹਨੂੰ ਵੀ ਮੌਤ ਨੇ ਆ ਘੇਰਿਆ ... ਸੰਤਾ ਸਿੰਘ ਕੁਛ ਪਲਾਂ ਲਈ ਚੁੱਪ ਰਹਿ ਕੇ ਫਿਰ ਬੋਲਿਆ:

"ਕਾਲ਼ੀ ਦਾਸ, ਲੋਕ ਕੁੜੀ ਮੁੰਡੇ ਨੂੰ ਨਹੀਂ ਦਿੰਦੇ, ਸਗੋਂ ਉਹਦੇ ਮਾਂ-ਬਾਪ ਨੂੰ ਦਿੰਦੇ ਨੇ ... ਖਾਨਦਾਨ ਦੇਖਦੇ ਆ ... ਜਦੋਂ ਖਾਨਦਾਨ ਹੀ ਨਾ ਹੋਵੇ ਤਾਂ ਦੇਖਣ ਕੌਣ ਆਊ।" ਸੰਤਾ ਸਿੰਘ ਦੀ ਉਦਾਸੀ ਡੂੰਘੀ ਹੁੰਦੀ ਜਾ ਰਹੀ ਸੀ ਅਤੇ ਉਹ ਉਹਨੂੰ ਲੁਕਾਉਣ ਲਈ ਖੋਖਲਾ ਹਾਸਾ ਹੱਸਦਾ ਬੋਲਿਆ:

"ਚਲੋ, ਅੱਧੀ ਤੋਂ ਜ਼ਿਆਦਾ ਲੰਘ ਗਈ ਆ ... ਜੋ ਰਹਿ ਗਈ ਆ ਉਹ ਵੀ ਲੰਘ ਜਾਊ।"

ਕਾਲ਼ੀ ਵੀ ਕੁਛ ਉਦਾਸ ਹੋ ਗਿਆ। ਉਹਨੂੰ ਚੁੱਪ ਦੇਖ ਕੇ ਸੰਤਾ ਸਿੰਘ ਬੋਲਿਆ:

"ਆਦਮੀ ਕੋਲ ਚਾਰ ਖੇਤ ਹੋਣ ਤਾਂ ਕਬਰ ਵਿੱਚ ਪਿਆ ਵੀ ਵਿਆਹ ਕਰਵਾ ਸਕਦਾ, ਪਰ ਮਿਹਨਤ ਮਜ਼ਦੂਰੀ ਕਰਨ ਵਾਲੇ ਆਦਮੀ ਦੇ ਸਿਰ ਉੱਤੇ ਕਿਸੇ ਦਾ ਹੱਥ ਹੋਵੇ ਤਾਂ ਹੀ ਵਿਆਹ ਹੁੰਦਾ।"

"ਮੈਂ ਤਾਂ ਅਜੇ ਇਸ ਝੰਝਟ ਵਿੱਚ ਨਹੀਂ ਪਿਆ।" ਕਾਲ਼ੀ ਨੇ ਡਰੀ ਹੋਈ ਅਵਾਜ਼ ਵਿੱਚ ਕਿਹਾ ਅਤੇ ਫਿਰ ਮਿਸਤਰੀ ਨੂੰ ਧਿਆਨ ਨਾਲ ਦੇਖਦਿਆਂ ਬੋਲਿਆ:

"ਤੇਰੀ ਉਮਰ ਅਜੇ ਏਨੀ ਜ਼ਿਆਦਾ ਤਾਂ ਨਹੀਂ ਕਿ ਵਿਆਹ ਨਾ ਹੋ ਸਕੇ। ਤੇਰਾ ਭਰਾ ਅਜੇ ਵੀ ਯਤਨ ਕਰੇ ਤਾਂ ਕਿਤੋਂ ਨਾ ਕਿਤਿਉਂ ਰਿਸ਼ਤਾ ਹੋ ਹੀ ਸਕਦਾ।"

ਸੰਤਾ ਸਿੰਘ ਨੇ ਘ੍ਰਿਣਾ ਭਰੀ ਅਵਾਜ਼ ਵਿੱਚ ਕਿਹਾ:

"ਨਾਹਰ ਸਿੰਘ ਬਾਰੇ ਕਹਿ ਰਿਹਾਂ?" ... ਉਹ ਮੇਰਾ ਵਿਆਹ ਕਰ ਹਟਿਆ। ਭਾਬੀ ਨੇ ਉਹਨੂੰ ਇਸ ਤਰ੍ਹਾਂ ਵਸ 'ਚ ਕਰ ਲਿਆ ਕਿ ਉਹ ਬਾਕੀ ਸਾਰੇ ਰਿਸ਼ਤੇ ਭੁੱਲ ਗਿਆ ਹੈ। ਹੁਣ ਤਾਂ ਉਹਨੇ ਪਿੰਡ ਨਾਲੋਂ ਰਿਸ਼ਤਾ ਹੀ ਤੋੜ ਲਿਆ। ਮੈਂ ਪਿਛਲੇ ਸਾਲ ਚਿੱਠੀ ਲਿਖੀ ਸੀ ਕਿ ਮਕਾਨ ਦੀ ਛੱਤ ਖਰਾਬ ਹੋ ਗਈ ਆ। ਜੇ ਕੁਛ ਮਦਦ ਦੇਵੇਂ ਤਾਂ ਸ਼ਤੀਰੀਆਂ ਅਤੇ ਬਾਲੇ ਬਦਲ ਦੇਈਏ। ਉਹਨੇ ਮੇਰੀ ਚਿੱਠੀ ਦਾ ਜੁਆਬ ਤੱਕ ਨਹੀਂ ਦਿੱਤਾ। ਮੈਂ ਉਹਦੇ ਕੋਲ ਸ਼ਹਿਰ ਗਿਆ ਤੇ ਗੱਲ ਸ਼ੁਰੂ ਕੀਤੀ ਤਾਂ ਉਹ ਫਿਰ ਵੀ ਚੁੱਪ ਹੀ ਰਿਹਾ ਪਰ ਭਾਬੀ ਨੇ ਕੋਰਾ ਜੁਆਬ ਦਿੰਦਿਆਂ ਕਿਹਾ ਕਿ ਜਿਹਨੇ ਪਿੰਡ ਵਿੱਚ ਰਹਿਣਾ ਉਹ ਹੀ ਉਹਦੀ ਮੁਰੰਮਤ ਕਰ ਲਵੇ।" ਸੰਤਾ ਸਿੰਘ ਹੋਰ ਵੀ ਜ਼ਿਆਦਾ ਗੰਭੀਰ ਹੋ ਗਿਆ ਅਤੇ ਉਹਦੀਆਂ ਵੱਡੀਆਂ ਵੱਡੀਆਂ

ਅੱਖਾਂ ਫੈਲ ਗਈਆਂ। ਉਹ ਤਲਖੀ ਨਾਲ ਬੋਲਿਆ:

"ਭਾਬੀ ਚਾਹੁੰਦੀ ਤਾਂ ਉਹ ਆਪਣੀ ਛੋਟੀ ਭੈਣ ਦਾ ਰਿਸ਼ਤਾ ਮੇਰੇ ਲਈ ਲੈ ਆਉਂਦੀ ਪਰ ਉਹਨੂੰ ਡਰ ਸੀ ਕਿ ਮੇਰਾ ਵਿਆਹ ਹੋ ਗਿਆ ਤਾਂ ਮੈਂ ਅਲੱਗ ਹੋ ਜਾਊਂ ਜਾਂ ਜੇ ਨਾਲ਼ ਵੀ ਰਿਹਾ ਤਾਂ ਉਹਦੇ ਬੱਚਿਆਂ ਦੀ ਪਲਟਨ ਦੇ ਪਾਲਣ-ਪੋਸਣ ਵਿੱਚ ਆਪਣੀ ਕਮਾਈ ਨਾ ਲਾਊਂ। ਇਸ ਲਈ ਉਹ ਹਮੇਸ਼ਾ ਟਾਲ਼ ਮਟੋਲ ਕਰਦੀ ਰਹੀ। ਪਰ ਜਦੋਂ ਦੀ ਉਹ ਸ਼ਹਿਰ ਗਈ ਆ ਉਹਨੇ ਮੇਰੇ ਵਿਆਹ ਦਾ ਜ਼ਿਕਰ ਤੱਕ ਕਰਨਾ ਛੱਡ ਦਿੱਤਾ। ਜਦੋਂ ਮੈਂ ਮਕਾਨ ਦੀ ਮੁਰੰਮਤ ਬਾਰੇ ਗੱਲ ਕਰਨ ਗਿਆ ਸੀ ਤਾਂ ਮੈਨੂੰ ਕਹਿਣ ਲੱਗੀ ਕਿ ਉਹਦੇ ਵੱਡੇ ਮੁੰਡੇ ਅਤੇ ਛੋਟੀ ਕੁੜੀ ਨੂੰ ਗੋਦ ਲੈ ਲਵਾਂ। ਇਹਦੇ ਨਾਲ ਤੇਰਾ ਕੁਲ ਵੀ ਚਲਦਾ ਰਹੂਗਾ। ਮੈਂ ਉਹਨੂੰ ਜੁਆਬ ਦਿੱਤਾ ਕਿ ਪਰਾਏ ਤੇਲ ਨਾਲ ਕੁਲ ਦਾ ਦੀਵਾ ਨਹੀਂ ਜਲ਼ ਸਕਦਾ।"

ਕਾਲ਼ੀ ਕਾਫੀ ਚਿਰ ਸੋਚਣ ਤੋਂ ਬਾਅਦ ਬੋਲਿਆ:

"ਮਿਸਤਰੀ ਜੀ ਤੁਹਾਡੇ ਕੋਲ ਤਾਂ ਪੈਸੇ ਦੀ ਘਾਟ ਨਹੀਂ। ਕਿਤਿਉਂ ਤੀਵੀਂ ਖਰੀਦ ਕਿਉਂ ਨਹੀਂ ਲਿਆਉਂਦੇ ?"

"ਇਸ ਕੰਮ ਵਿੱਚ ਵੀ ਬਹੁਤ ਠੱਗੀ ਆ। ਮੈਨੂੰ ਤਾਂ ਪੰਜਾਹ ਰੁਪਈਏ ਗਵਾਉਣ ਬਾਅਦ ਹੀ ਅਕਲ ਆ ਗਈ ਪਰ ਕਈ ਲੋਕਾਂ ਨੇ ਇਸ ਕੰਮ ਵਿੱਚ ਬਹੁਤ ਨੁਕਸਾਨ ਕਰਵਾਇਆ ਹੈ। ਜੌੜੇ ਦੇ ਸਰਦਾਰ ਪੂਰਨ ਸਿੰਘ ਦਾ ਤਾਂ ਘਰ-ਬਾਰ ਹੀ ਲੁੱਟਿਆ ਗਿਆ। ਉਹ ਇਕ ਔਰਤ ਖ੍ਰੀਦ ਲਿਆਇਆ। ਉਹ ਸੱਤ ਦਿਨ ਉਹਦੇ ਘਰ ਰਹੀ ਅਤੇ ਹਰ ਚੀਜ਼ ਦਾ ਭੇਤ ਲੈ ਲਿਆ। ਫਿਰ ਇਕ ਰਾਤ ਜਦੋਂ ਪੂਰਨ ਸਿੰਘ ਕਚਹਰੀ ਗਿਆ ਹੋਇਆ ਸੀ ਤਾਂ ਉਹ ਸਾਰੇ ਘਰ ਵਿੱਚ ਹੂੰਝਾ ਫੇਰ ਮਿੱਟੀ ਤੱਕ ਚੁੱਕ ਕੇ ਲੈ ਗਈ। ਪੂਰਨ ਸਿੰਘ ਨੇ ਥਾਣੇ ਵਿੱਚ ਰਪਟ ਕਰਾਈ ਹੋਈ ਹੈ। ਅਜੇ ਤੱਕ ਕੁਛ ਪਤਾ ਨਹੀਂ ਲੱਗਾ।"

"ਮਿਸਤਰੀ ਜੀ, ਤੁਹਾਡੇ ਨਾਲ਼ ਕਿੱਦਾਂ ਦੀ ਠੱਗੀ ਹੋਈ ਸੀ ?" ਕਾਲ਼ੀ ਨੇ ਦਿਲਚਸਪੀ ਲੈਂਦਿਆਂ ਪੁੱਛਿਆ।

"ਛੱਡ ਇਸ ਗੱਲ ਨੂੰ।" ਸੰਤਾ ਸਿੰਘ ਨੇ ਉਕਸਾਹਟ ਭਰੀ ਅਵਾਜ਼ ਵਿੱਚ ਕਿਹਾ। ਪਰ ਜਦੋਂ ਕਾਲ਼ੀ ਨੇ ਜ਼ਿਦ ਨਾ ਛੱਡੀ ਤਾਂ ਉਹ ਬੋਲਿਆ:

"ਬਾਬਕ ਦੇ ਲਾਲਾ ਬਨਾਰਸੀ ਦਾਸ ਨੂੰ ਤਾਂ ਤੂੰ ਜਾਣਦਾਂ ਈ ਆਂ। ਮੇਰਾ ਉਹਦੇ ਨਾਲ ਬਹੁਤ ਦੇਰ ਤੋਂ ਉੱਠਣ-ਬੈਠਣ ਆ। ਉਹਦਾ ਤਿਮੰਜ਼ਲਾ ਮਕਾਨ ਮੈਂ ਹੀ ਬਣਾਇਆ ਸੀ। ਉਹਨੇ ਹੀ ਇਕ ਆਦਮੀ ਨਾਲ਼ ਤਿੰਨ ਸੌ ਰੁਪਈਆਂ ਵਿੱਚ ਸੌਦਾ ਤੈਅ ਕੀਤਾ ਸੀ। ਉਹ ਤੀਵੀਂ ਵਿਧਵਾ ਸੀ ਪਰ ਬੱਚਾ ਕੋਈ ਨਹੀਂ ਸੀ। ਆਪਣੀ ਹੀ ਜਾਤ-ਬਿਰਾਦਰੀ ਦੀ ਸੀ। ਜਿਹੜਾ ਆਦਮੀ ਉਸ ਤੀਵੀਂ ਬਾਰੇ ਸੌਦਾ ਤੈਅ ਕਰਨ ਆਇਆ ਸੀ ਉਹਨੇ ਸਾਡੇ ਨਾਲ ਕੁਛ ਇਸ ਢੰਗ ਨਾਲ਼ ਗੱਲ ਕੀਤੀ ਕਿ ਬਨਾਰਸੀ ਦਾਸ ਵਰਗਾ ਘਾਗ ਆਦਮੀ ਵੀ ਧੋਖਾ ਖਾ ਗਿਆ। ਉਸ ਆਦਮੀ ਨੇ ਦੱਸਿਆ ਕਿ ਤੀਵੀਂ ਦਾ ਪਿੰਡ ਇਥੋਂ 20 ਕੋਹ ਦੂਰ ਹੈ। ਉਹਦਾ ਬਾਪ ਮਰ ਚੁੱਕਿਆ ਅਤੇ ਮਾਂ ਦਾ ਨਾਂ ਜਸਵੰਤ ਕੌਰ ਹੈ। ਉਹ ਸਾਡੇ ਕੋਲੋਂ ਪੰਜਾਹ ਰੁਪਈਏ ਬਿਆਨਾ ਲੈ ਗਿਆ ਅਤੇ ਤਿੰਨ ਦਿਨਾਂ ਬਾਅਦ ਤੀਵੀਂ ਨੂੰ ਨਾਲ ਲਿਆਉਣ ਦਾ ਵਾਅਦਾ

ਕਰ ਗਿਆ। ਉਹਨੇ ਆਪਣਾ ਸਾਰਾ ਅਤਾ ਪਤਾ ਵੀ ਦਸ ਦਿੱਤਾ। ਤਿੰਨ ਦਿਨਾਂ ਬਾਅਦ ਉਹ ਇਕ ਤੀਵੀਂ ਨੂੰ ਆਪਣੇ ਨਾਲ ਲਿਆਇਆ ਤਾਂ ਸਾਰੀ ਗੱਲ ਪੱਕੀ ਕਰ ਲਈ। ਤਕਾਲਾਂ ਨੂੰ ਉਹ ਇਹ ਕਹਿ ਕੇ ਵਾਪਸ ਚਲੇ ਗਿਆ ਕਿ ਤਿੰਨ ਦਿਨ ਵਿਆਹ ਦੀ ਤਿਆਰੀ ਲਈ ਚਾਹੀਦੇ ਹਨ। ਚੌਥੇ ਦਿਨ ਜੌੜੇ ਦੇ ਗੁਰਦੁਆਰੇ ਵਿੱਚ ਆਨੰਦ ਕਾਰਜ ਕਰਾਇਆ ਜਾਊ। ਮੈਂ ਜੌੜੇ ਗੁਰਦੁਆਰੇ ਦੇ ਗ੍ਰੰਥੀ ਨੂੰ ਕਹਿ ਆਇਆ ਅਤੇ ਅਖੰਡਪਾਠ ਰਖਵਾ ਦਿੱਤਾ। ਚੌਥੇ ਦਿਨ ਸਵੇਰੇ ਹੀ ਲਾਲਾ ਬਨਾਰਸੀ ਦਾਸ ਅਤੇ ਆਪਣੇ ਪਿੰਡ ਦੇ ਚੌਧਰੀ ਬੂਟਾ ਸਿੰਘ ਨੂੰ ਨਾਲ ਲੈ ਕੇ ਮੈਂ ਉੱਥੇ ਪਹੁੰਚ ਗਿਆ। ਅਸੀਂ ਤਕਾਲਾਂ ਤੱਕ ਉਹਨਾਂ ਦੀ ਉਡੀਕ ਕੀਤੀ ਪਰ ਨਾ ਉਹ ਆਦਮੀ ਆਇਆ ਅਤੇ ਨਾ ਉਹ ਤੀਵੀਂ ਹੀ ਆਈ। ਅਗਲੇ ਦਿਨ ਮੈਂ ਤੇ ਬਨਾਰਸੀ ਦਾਸ ਉਸ ਆਦਮੀ ਦੇ ਪਿੰਡ ਗਏ ਤਾਂ ਉੱਥੋਂ ਪਤਾ ਲੱਗਾ ਕਿ ਉਹ ਪਹਿਲਾਂ ਉੱਥੇ ਛੋਟੀ-ਮੋਟੀ ਦੁਕਾਨ ਕਰਦਾ ਸੀ ਅਤੇ ਫਿਰ ਇਕ ਦਿਨ ਪਿੰਡ ਦੇ ਝਿਉਰਾਂ ਦੀ ਜਵਾਨ ਕੁੜੀ ਨੂੰ ਕੱਢ ਕੇ ਲੈ ਗਿਆ। ਉਹਨੂੰ ਅੱਜ ਤੱਕ ਪੁਲਿਸ ਨਹੀਂ ਫੜ ਸਕੀ ਤਾਂ ਅਸੀਂ ਉਹਨੂੰ ਕਿੱਥੋਂ ਲੱਭਦੇ। ... ਕਾਲ਼ੀ ਦਾਸਾ ... ਤੀਵੀਂ ਉਹ ਹੀ ਹੁੰਦੀ ਆ ਜਿਹਨੂੰ ਬਾਜੇ-ਗਾਜੇ ਨਾਲ ਸਿਹਰੇ ਬੰਨ ਕੇ ਬਾਰਾਤ ਦੇ ਨਾਲ ਲਿਆਇਆ ਜਾਵੇ। ਹੋਰ ਤੀਵੀਂਆਂ ਅਤੇ ਘੋੜੀਆਂ ਉਹਨਾਂ ਦੀਆਂ ਹੁੰਦੀਆਂ ਜੋ ਉਹਨਾਂ 'ਤੇ ਸਵਾਰ ਹੋਣ।" ਸੰਤਾ ਸਿੰਘ ਆਪਣੇ ਸੰਦ ਸਾਂਭਦਾ ਹੋਇਆ ਬੋਲਿਆ:

"ਹੁਣ ਮੈਂ ਚੱਲਦਾਂ, ਜਾ ਕੇ ਅਜੇ ਰੋਟੀ ਪਕਾਉਣੀ ਹੈ ਅਤੇ ਪਾਠ ਵੀ ਕਰਨਾ।"

ਕਾਲ਼ੀ ਵੀ ਸੰਤਾ ਸਿੰਘ ਦੇ ਨਾਲ ਸੰਦ ਬੋਰੀ ਵਿੱਚ ਪਾਉਣ ਲੱਗਾ। ਜਦੋਂ ਉਹਨੇ ਆਪਣੇ ਸਾਰੇ ਸੰਦ ਸਾਂਭ ਲਏ ਤਾਂ ਕਾਲ਼ੀ ਦੇ ਮੋਢੇ ਉੱਤੇ ਹੱਥ ਰੱਖ ਕੇ ਬੋਲਿਆ:

"ਬੱਲਿਆ, ਤੇਰੀ ਹਾਲੇ ਉਮਰ ਹੀ ਕੀ ਆ, ਕਿਤੇ ਵਿਆਹ ਕਰਵਾ ਲੈ। ਚਾਚੀ ਨੇ ਅੱਖਾਂ ਮੀਟ ਲਈਆਂ ਤਾਂ ਤੈਨੂੰ ਕਿਸੇ ਨੇ ਨਹੀਂ ਪੁੱਛਣਾ। ਸਰਕਾਰੀ ਸਾਨ੍ਹ ਆਂਗੂ ਤੈਨੂੰ ਚਾਰੇ ਪਾਸਿਉਂ ਡੰਡੇ ਹੀ ਪੈਣਗੇ।" ਫਿਰ ਸੰਤਾ ਸਿੰਘ ਚਾਚੀ ਨੂੰ ਕਹਿਣ ਲੱਗਾ:

"ਚਾਚੀ ਮਕਾਨ ਪੈ ਜਾਵੇ ਤਾਂ ਫਿਰ ਕਾਲ਼ੀ ਦਾ ਵਿਆਹ ਕਰ ਦੇਈਂ।"

ਚਾਚੀ ਨੇ ਮੰਜੀ ਤੋਂ ਉੱਠਣ ਦੀ ਕੋਸ਼ਿਸ਼ ਕਰਦਿਆਂ ਕਿਹਾ:

"ਮਿਸਤਰੀ ਜੀ, ਮੈਂ ਤਾਂ ਕਹਿ-ਕਹਿ ਕੇ ਹਾਰ ਗਈ ਆਂ, ਤੂੰ ਹੀ ਇਹਨੂੰ ਸਮਝਾ। ਨਿੱਕੂ ਦੀ ਘਰ ਵਾਲੀ ਪ੍ਰੀਤੋ ਆਪਣੀ ਭਤੀਜੀ ਦਾ ਸਾਕ ਲਿਆਉਂਦੀ ਸੀ।" ਸੰਤਾ ਸਿੰਘ ਕਾਲ਼ੀ ਦੇ ਕੰਨ ਕੋਲ ਆਪਣਾ ਮੂੰਹ ਕਰ ਕੇ ਬੋਲਿਆ – "ਪ੍ਰੀਤੋ ਦੀ ਭਤੀਜੀ ਨਾਲ ਵਿਆਹ ਨਾ ਕਰਾਈਂ। ਜੇ ਉਹ ਆਪਣੀ ਭੂਆ ਵਰਗੀ ਨਿਕਲੀ ਤਾਂ ਤੈਨੂੰ ਆਪਣੇ ਨਿਆਣਿਆਂ ਦੀ ਪਛਾਣ ਕਰਨੀ ਔਖੀ ਹੋ ਜਾਊ।" ਸੰਤਾ ਸਿੰਘ ਬਹੁਤ ਜ਼ੋਰ ਨਾਲ ਹਸਣ ਲੱਗਾ। ਕਾਲ਼ੀ ਵੀ ਪਹਿਲਾਂ ਮੁਸਕਰਾ ਪਿਆ, ਪਰ ਬਾਅਦ ਵਿੱਚ ਗੰਭੀਰ ਹੋ ਗਿਆ। ਚਾਚੀ ਨੇ ਸੰਤਾ ਸਿੰਘ ਦੇ ਹਾਸੇ ਵਲ ਧਿਆਨ ਦਿੱਤੇ ਬਿਨਾਂ ਆਪਣੀ ਗੱਲ ਜਾਰੀ ਰੱਖੀ:

"ਇਹ ਇਕ ਬਾਰ ਹਾਂ ਕਵ੍ਹੇ, ਮੈਂ ਸੱਤ ਕੁੜੀਆਂ ਲੱਭ ਲਊਂ। ਇਹਦੀ ਉਮਰ ਦੇ ਮੁੰਡਿਆਂ ਦੇ ਤਾਂ ਚਾਰ-ਚਾਰ ਨਿਆਣੇ ਆ।"

ਏਨੀ ਦੇਰ ਵਿੱਚ ਗਿਆਨੋ ਆ ਗਈ ਅਤੇ ਚਾਚੀ ਦਾ ਹਾਲ ਪੁੱਛਣ ਬਾਅਦ ਕੰਧ

ਵਲ ਦੇਖਣ ਲੱਗੀ। ਸੰਤਾ ਸਿੰਘ ਨੇ ਠੰਡੀ ਆਹ ਭਰੀ ਅਤੇ ਫਿਰ ਉਹਨੇ ਉੱਚੀ ਅਵਾਜ਼ ਵਿੱਚ ਕਾਲ਼ੀ ਨੂੰ ਕਿਹਾ:

"ਤੂੰ ਵਿਆਹ ਕਿਉਂ ਨਹੀਂ ਕਰਵਾਉਂਦਾ। ਛੇਤੀਂ ਵਿਆਹ ਕਰਵਾ ਲੈ ਤਾਂਕਿ ਚਾਚੀ ਵੀ ਚਾਰ ਦਿਨ ਬਹੂ ਤੋਂ ਸੇਵਾ ਕਰਵਾ ਸਕੇ।"

"ਮਿਸਤਰੀ ਜੀ, ਤੂੰ ਠੀਕ ਕਹਿੰਦਾਂ। ਹੁਣ ਮੇਰੀ ਆਖਰੀ ਉਮਰ ਆ। ਏਸ ਸਰੀਰ ਦਾ ਕੀ ਪਤਾ ਕਦੋਂ ਜੁਆਬ ਦੇ ਜਾਵੇ।"

"ਚਾਚੀ, ਕਿਹਦੇ ਵਿਆਹ ਦੀ ਗੱਲ ਹੋ ਰਹੀ ਆ ?" ਗਿਆਨੋ ਨੇ ਖੁਸ਼ ਹੁੰਦਿਆਂ ਕਿਹਾ।

"ਮਿਸਤਰੀ ਜੀ ਕਾਲ਼ੀ ਦਾ ਵਿਆਹ ਕਰਨ ਨੂੰ ਕਹਿੰਦਾ।" ਚਾਚੀ ਨੇ ਜੁਆਬ ਦਿੱਤਾ।

"ਅੱਛਾ – ਚਾਚੀ ਛੇਤੀ ਕਰੋ – ਅਸੀਂ ਢੋਲਕ ਵਜਾਵਾਂਗੀਆਂ ਅਤੇ ਗਿੱਧਾ ਪਾਵਾਂਗੀਆਂ।" ਗਿਆਨੋ ਹੋਰ ਵੀ ਜ਼ਿਆਦਾ ਖੁਸ਼ ਹੁੰਦਿਆਂ ਬੋਲੀ।

ਗਿਆਨੋ ਦੀ ਗੱਲ ਸੁਣ ਕੇ ਚਾਚੀ ਮੁਸਕਰਾ ਪਈ ਅਤੇ ਉਹਦੀਆਂ ਝੁਰੜੀਆਂ ਅੱਖਾਂ ਉੱਤੇ ਛਾ ਗਈਆਂ। ਕਾਲ਼ੀ ਚੁੱਪ ਸੀ। ਸੰਤਾ ਸਿੰਘ ਗਿਆਨੋ ਵਲ ਧਿਆਨ ਨਾਲ ਦੇਖ ਰਿਹਾ ਸੀ ਅਤੇ ਉਹਦੀਆਂ ਨਜ਼ਰਾਂ ਉਹਦੇ ਕੱਪੜਿਆਂ ਨੂੰ ਚੀਰ ਜਾਣਾ ਚਾਹੁੰਦੀਆਂ ਸਨ। ਉਹ ਗਿਆਨੋ ਦੀ ਗੱਲ ਸੁਣ ਕੇ ਖਿੜਖਿੜਾ ਪਿਆ ਅਤੇ ਕਾਲ਼ੀ ਦੇ ਮੋਢੇ ਉੱਤੇ ਹੱਥ ਮਾਰਦਿਆਂ ਬੋਲਿਆ:

"ਇਹ ਕੁੜੀ ਤਾਂ ਏਦਾਂ ਗੱਲ ਕਰਦੀ ਆ ਜਿਵੇਂ ਤੇਰੀ ਬਾਗ ਫੜੂਗੀ।"

ਸ ੰਤਾ ਸਿੰਘ ਨੇ ਬਹਤ ਜ਼ੋਰ ਨਾਲ ਠਹਾਕਾ ਮਾਰਿਆ ਅਤੇ ਆਪਣੇ ਸੰਦਾਂ ਵਾਲੀ ਬੋਰੀ ਪਿੱਠ ਉੱਤੇ ਲੱਦ ਗਲੀ ਵਿੱਚ ਆ ਗਿਆ।

## 18

ਮਿਸਤਰੀ ਸੰਤਾ ਸਿੰਘ ਦੇ ਜਾਣ ਬਾਅਦ ਕਾਲ਼ੀ ਚਾਚੀ ਅਤੇ ਗਿਆਨੋ ਦੋਹਾਂ ਤੋਂ ਅੱਖਾਂ ਚੁਰਾਉਂਦਾ ਹੋਇਆ ਕਾਹਲ਼ੀ–ਕਾਹਲ਼ੀ ਕੰਮ ਸਮੇਟਣ ਲੱਗਾ। ਉਹਨੇ ਗਾਰੇ ਦੀ ਕੜਾਹੀ ਇਕ ਪਾਸੇ ਰੱਖ ਦਿੱਤੀ, ਖਿਲਰੀਆਂ ਹੋਈਆਂ ਇੱਟਾਂ ਇਕੱਠੀਆਂ ਕਰ ਦਿੱਤੀਆਂ ਅਤੇ ਬਾਲਟੀ ਵਿੱਚ ਪਏ ਪਾਣੀ ਨਾਲ ਹੱਥ–ਮੂੰਹ ਧੋ ਉਹਨੇ ਚਾਚੀ ਨੂੰ ਕਿਹਾ:

"ਮੈਂ ਸ਼ਤੀਰਾਂ ਦਾ ਬੰਦੋਬਸਤ ਕਰਨ ਮਹਾਸ਼ੇ ਤੀਰਥਰਾਮ ਕੋਲ਼ ਚੱਲਿਆਂ। ਸੁਣਿਆ ਉਹਦੇ ਕੋਲ ਪੁਰਾਣੀ ਟਾਹਲੀ ਦੀਆਂ ਸ਼ਤੀਰੀਆਂ ਪਈਆਂ।"

ਮਹਾਸ਼ਾ ਤੀਰਥ ਰਾਮ ਦੀ ਦੁਕਾਨ ਹੁਣ ਨਾ–ਬਰਾਬਰ ਹੀ ਸੀ। ਦੁਕਾਨ ਦਾ ਦਲਾਨ ਖਾਲੀ ਪਿਆ ਸੀ। ਹੁਣ ਉਹ ਸਿਰਫ ਮੋਟਾ ਮੋਟਾ ਸੌਦਾ ਹੀ ਰੱਖਦਾ ਸੀ। ਦਲਾਨ ਦੇ ਪਿੱਛੇ ਕੋਠੜੀ ਵਿੱਚ ਇਕ ਪਾਸੇ ਕੁਛ ਬੋਰੀਆਂ ਪਈਆਂ ਸਨ ਅਤੇ ਦੂਸਰੇ ਪਾਸੇ ਲੱਕੜੀ ਦੇ ਫੱਟੇ ਰੱਖੇ ਹੋਏ ਸਨ। ਮਹਾਸ਼ੇ ਦੀ ਤੱਕੜੀ ਅਤੇ ਵੱਟਿਆਂ ਨੂੰ ਜ਼ੰਗ ਲੱਗਣਾ ਸ਼ੁਰੂ ਹੋ ਗਿਆ ਸੀ। ਉਹਦੇ

ਤਿੰਨੋਂ ਮੁੰਡੇ ਸ਼ਹਿਰ ਵਿੱਚ ਨੌਕਰੀ ਕਰਦੇ ਸਨ। ਦੋਨਾਂ ਕੁੜੀਆਂ ਦਾ ਵਿਆਹ ਹੋ ਚੁੱਕਿਆ ਸੀ। ਪਿੰਡ ਵਿੱਚ ਸਿਰਫ ਮਹਾਸ਼ਾ ਅਤੇ ਉਹਦੀ ਘਰਵਾਲੀ ਹੀ ਰਹਿੰਦੇ ਸਨ। ਉਹਨੇ ਦੋ ਮੱਝਾਂ ਰੱਖੀਆਂ ਹੋਈਆਂ ਸਨ ਅਤੇ ਉਹ ਉਹਨਾਂ ਦੇ ਦੁੱਧ ਦਾ ਘੇ ਬਣਾ ਕੇ ਆਪਣੇ ਮੁੰਡਿਆਂ ਨੂੰ ਸ਼ਹਿਰ ਭੇਜ ਦਿੰਦਾ ਸੀ। ਆਪਣਾ ਗੁਜ਼ਾਰਾ ਕਰਨ ਲਈ ਮਹਾਸ਼ਾ ਛੋਟਾ ਮੋਟਾ ਕੰਮ ਕਰਦਾ ਰਹਿੰਦਾ ਸੀ। ਨਵੀਂ ਫਸਲ ਆਉਣ ਉੱਤੇ ਅਨਾਜ ਖ੍ਰੀਦ ਲਿਆ, ਗੁੜ ਸ਼ੱਕਰ ਦੀਆਂ ਬੋਰੀਆਂ ਰੱਖ ਲਈਆਂ ਅਤੇ ਕਿਤਿਉਂ ਸਸਤੀ ਲੱਕੜ ਮਿਲ ਗਈ ਤਾਂ ਉਹਦਾ ਸੌਦਾ ਕਰ ਲਿਆ। ਉਹਦੀ ਦੁਕਾਨ ਉੱਤੇ ਅਖਬਾਰ ਆਉਂਦੀ ਸੀ, ਇਸ ਲਈ ਸਾਰਾ ਦਿਨ ਉੱਥੇ ਬਹੁਤ ਰੌਣਕ ਰਹਿੰਦੀ ਅਤੇ ਵਾਦ-ਵਿਵਾਦ ਚਲਦਾ ਰਹਿੰਦਾ।

ਜਦੋਂ ਕਾਲ਼ੀ ਮਹਾਸ਼ੇ ਤੀਰਥ ਰਾਮ ਦੀ ਦੁਕਾਨ ਉੱਤੇ ਪਹੁੰਚਿਆ ਤਾਂ ਡਾ: ਵਿਸ਼ਨਦਾਸ ਅਤੇ ਪਾਦਰੀ ਅਚਿੰਤਰਾਮ ਉੱਥੇ ਬੈਠੇ ਸਨ। ਵਿਸ਼ਨਦਾਸ ਅਤੇ ਮਹਾਸ਼ਾ ਬਹਿਸ ਵਿੱਚ ਉਲਝੇ ਹੋਏ ਸਨ। ਕਾਲ਼ੀ ਨੇ ਤਿੰਨਾਂ ਨੂੰ ਬੰਦਗੀ ਕੀਤੀ ਤਾਂ ਕੁਝ ਪਲਾਂ ਲਈ ਬਹਿਸ ਬੰਦ ਹੋ ਗਈ। ਵਿਸ਼ਨਦਾਸ ਨੇ ਹੁੱਕਾ ਗੁੜਗੁੜਾਉਂਦਿਆਂ ਕਾਲ਼ੀ ਨਾਲ ਗਰਮ ਜੋਸ਼ੀ ਨਾਲ ਹੱਥ ਮਿਲਾਇਆ। ਪਾਦਰੀ ਨੇ ਉਹਦੀ ਪਿੱਠ ਥਾਪੜ ਕੇ ਅਸ਼ੀਰਵਾਦ ਦਿੱਤਾ ਅਤੇ ਮਹਾਸ਼ੇ ਨੇ ਦੋਨੋਂ ਹੱਥ ਜੋੜ ਨਮਸਤੇ ਕਹੀ। ਡਾਕਟਰ ਵਿਸ਼ਨਦਾਸ ਕਾਲ਼ੀ ਦਾ ਹੱਥ ਦੱਬਦਾ ਬੋਲਿਆ:

"ਕਾਲ਼ੀ ਤੈਨੂੰ ਪਿੰਡ ਵਿੱਚ ਆਇਆਂ ਕਿੰਨਾ ਚਿਰ ਹੋ ਗਿਆ ਪਰ ਤੂੰ ਮੈਨੂੰ ਮਿਲਣ ਨਹੀਂ ਆਇਆ। ਮੈਂ ਖੁਦ ਆ ਜਾਂਦਾ ਪਰ ਦੁਕਾਨ ਤੋਂ ਵਿਹਲ ਨਹੀਂ ਮਿਲਦੀ ... ਕਾਲੀ ਦਾਸ ਬਸ ਇਕ ਮਿਨਟ।"

ਡਾਕਟਰ ਨੇ ਹੱਥ ਨਾਲ ਕਾਲ਼ੀ ਨੂੰ ਰੋਕਿਆ ਅਤੇ ਫਿਰ ਹੁੱਕੇ ਦੀ ਨੜੀ ਮਹਾਸ਼ੇ ਵਲ ਮੋੜਦਾ ਹੋਇਆ ਬੋਲਿਆ:

"ਮਹਾਸ਼ਾ ਜੀ, ਇਨਕਲਾਬ ਨੂੰ ਨਾ ਤੁਸੀਂ ਰੋਕ ਸਕਦੇ ਹੋ ਅਤੇ ਨਾ ਹੀ ਪਾਦਰੀ ਜੀ। ਇਨਕਲਾਬ ਤਾਂ ਚੜ੍ਹਦੇ ਹੜ ਵਾਂਗੂ ਆਂ, ਜੋ ਧਰਮ ਦੇ ਕੱਚੇ ਕੰਢਿਆਂ ਨੂੰ ਤੋੜ ਕੇ ਚਾਰੀਂ ਪਾਸੀਂ ਫੈਲ ਜਾਊ।"

ਪਾਦਰੀ ਨੇ ਕਾਲ਼ੀ ਨਾਲ ਗੱਲ ਕਰਦਿਆਂ ਕਿਹਾ:

"ਸੁਣਾ ਪੁੱਤਰਾ ... ਕੀ ਹਾਲ ਹੈ ?"

"ਪਾਦਰੀ ਜੀ, ਠੀਕ ਹਾਂ।" ਕਾਲ਼ੀ ਪਾਦਰੀ ਵਲ ਦੇਖਦਾ ਹੋਇਆ ਬੋਲਿਆ।

ਪਾਦਰੀ ਅਚਿੰਤਰਾਮ ਮਧਰੇ ਕੱਦ ਦਾ ਆਦਮੀ ਸੀ। ਉਹ ਚਿੱਟੀ ਪੱਗ, ਚਿੱਟੀ ਲੱਠੇ ਦੀ ਸਲਵਾਰ, ਚਿੱਟੀ ਕਮੀਜ਼ ਅਤੇ ਚਾਹੇ ਗਰਮੀ ਹੋਵੇ ਚਾਹੇ ਸਰਦੀ ਉੱਪਰ ਲੰਮਾ ਕੋਟ ਪਾਉਂਦਾ ਸੀ। ਉਹਦੇ ਹੱਥ ਵਿੱਚ ਹਮੇਸ਼ਾਂ ਚਾਂਦੀ ਦੀ ਮੁੱਠੀ ਵਾਲੀ ਸੋਟੀ ਰਹਿੰਦੀ ਸੀ। ਪਾਦਰੀ ਦਾ ਚਿਹਰਾ ਛੋਟੀ ਜਿਹੀ ਗੁੱਡੀ ਵਰਗਾ ਸੀ ਅਤੇ ਉਸ ਉੱਪਰ ਹਰ ਵੇਲੇ ਮੁਸਕਰਾਹਟ ਖੇਡਦੀ ਰਹਿੰਦੀ ਸੀ।

ਪਾਦਰੀ ਨੇ ਆਪਣੇ ਚਿਹਰੇ 'ਤੇ ਲੰਮੀ-ਚੌੜੀ ਮੁਸਕਰਾਹਟ ਲਿਆਉਂਦਿਆਂ ਕਿਹਾ:

"ਕਾਲ਼ੀ ਦਾਸ, ਸੁਣਿਆ ਤੂੰ ਮਕਾਨ ਬਣਾ ਰਿਹਾ ਅਤੇ ਤੇਰੇ ਗਵਾਂਢੀ ਨਿੱਕੂ ਨੇ

ਝਗੜਾ ਖੜਾ ਕਰ ਦਿੱਤਾ ?"

"ਹੁਣ ਤਾਂ ਫੈਸਲਾ ਹੋ ਗਿਆ। ਪਟਵਾਰੀ ਨੇ ਜਰੀਬ ਨਾਲ ਮਿਣ ਕੇ ਮੇਰੀ ਜਗਹ ਕੱਢ ਦਿੱਤੀ ਹੈ।"

"ਬਹੁਤ ਚੰਗਾ ਕੀਤਾ ਪੁੱਤਰਾ ... ਈਸਾ ਮਸੀਹ ਦੀ ਵੀ ਇਹ ਹੀ ਸਿੱਖਿਆ ਕਿ ਗੁਆਂਢੀਆਂ ਨਾਲ ਸ਼ਾਂਤੀ ਨਾਲ ਰਹੋ। ਅਸਮਾਨੀ ਕਿਤਾਬ ਵਿੱਚ ਲਿਖੀ ਹੋਈ ਗੱਲ ਹਮੇਸ਼ਾਂ ਸੱਚੀ ਹੁੰਦੀ ਹੈ।" ਪਾਦਰੀ ਨੇ ਨਰਮ ਅਵਾਜ਼ ਵਿੱਚ ਕਿਹਾ। ਕਾਲ਼ੀ ਧਿਆਨ ਨਾਲ ਪਾਦਰੀ ਦੀਆਂ ਗੱਲਾਂ ਸੁਣ ਰਿਹਾ ਸੀ। ਪਾਦਰੀ ਫਿਰ ਬੋਲਿਆ:

"ਕਦੇ ਕਦੇ ਮੈਂ ਤੁਹਾਡੇ ਮੁਹੱਲੇ ਵਿੱਚ ਜਾਂਦਾ ਹੁੰਦਾਂ। ਈਸਾ ਮਸੀਹ ਦਾ ਵੀ ਇਹ ਹੀ ਹੁਕਮ ਹੈ। ਉਦਾਂ ਵੀ ਗਰੀਬ ਆਦਮੀ ਪਰਮਾਤਮਾ ਦੇ ਜ਼ਿਆਦੇ ਨੇੜੇ ਹੁੰਦਾ। ਪਵਿੱਤਰ ਅੰਜੀਲ ਵਿੱਚ ਲਿਖਿਆ ਹੈ – "ਊਠ ਸੂਈ ਦੇ ਨੱਕੇ ਥਾਣੀ ਲੰਘ ਸਕਦਾ ਪਰ ਧਨੀ ਆਦਮੀ ਦਾ ਸਵਰਗ ਵਿੱਚੋਂ ਲੰਘਣਾ ਮੁਮਕਿਨ ਨਹੀਂ।" ਪਾਦਰੀ ਕੁਛ ਪਲ ਰੁਕ ਕੇ ਫਿਰ ਬੋਲਿਆ:

"ਤੁਹਾਡੇ ਮੁਹੱਲੇ ਦਾ ਨੰਦ ਸਿੰਘ ਹੈਗਾ ਨਾ – ਉਹੀ ਜੋ ਜੁੱਤੀਆਂ ਬਣਾਉਂਦਾ। ਭਲਾ ਆਦਮੀ ਹੈ. ਇਕ ਦਿਨ ਉਹ ਮੈਨੂੰ ਬਾਹਰ ਖੇਤਾਂ ਵਿੱਚ ਮਿਲ਼ ਗਿਆ ਅਤੇ ਮੇਰਾ ਹੱਥ ਫੜ ਕੇ ਬੋਲਿਆ – ਪਾਦਰੀ ਜੀ, ਮੈਂ ਚਮਾਰ ਨਹੀਂ ਰਹਿਣਾ ਚਾਹੁੰਦਾ। ਇਸ ਤੋਂ ਬਚਣ ਲਈ ਮੈਂ ਗੁਰੂ ਦਾ ਅੰਮ੍ਰਿਤ ਪੀਤਾ ਅਤੇ ਸਿੱਖ ਬਣ ਗਿਆ। ਪਰ ਫੇਰ ਵੀ ਰਿਹਾ ਚਮਾਰ ਦਾ ਚਮਾਰ। ਮੈਨੂੰ ਕੋਈ ਢੰਗ ਦੱਸੋ ਕਿ ਮੈਂ ਚਮਾਰ ਨਾ ਰਹਾਂ।" ਪਾਦਰੀ ਦੀ ਅਵਾਜ਼ ਧੀਮੀ ਹੋ ਗਈ ਅਤੇ ਉਹ ਕਾਲ਼ੀ ਦੇ ਕੋਲ ਹੋ ਕੇ ਬੋਲਿਆ:

"ਉਹਦੇ ਘਰ ਵੀ ਕਦੇ–ਕਦੇ ਜਾਂਦਾ ਹੁੰਦਾਂ। ਉਹਨੂੰ ਈਸਾ ਮਸੀਹ ਦੀ ਬਾਣੀ ਬਹੁਤ ਪਿਆਰੀ ਹੈ। ਉਹਦਾ ਵੱਡਾ ਮੁੰਡਾ ਦਿੱਲੀ ਦੇ ਵੱਡੇ ਦਫਤਰ ਵਿੱਚ ਭਰਤੀ ਹੋ ਗਿਆ ਹੈ। ਇਹ ਸਭ ਈਸਾ ਮਸੀਹ ਦੀ ਮਿਹਰਬਾਨੀ ਨਾਲ ਹੋਇਆ। ... ਉਹ ਸਾਰਿਆਂ ਦਾ ਪਵਿੱਤਰ ਪਿਤਾ ਹੈ ... ਉਹ ਸਾਰਿਆਂ ਦੇ ਪਾਪ ਆਪਣੇ ਸਿਰ ਉੱਪਰ ਲੈ ਲਊ। ... ਮੈਂ ਕਿਸੇ ਦਿਨ ਤੇਰਾ ਮਕਾਨ ਦੇਖਣ ਆਊਂ। ਜਦੋਂ ਕੋਈ ਆਦਮੀ ਉੱਚਾ ਉੱਠਣ ਦੀ ਕੋਸ਼ਿਸ਼ ਕਰਦਾ ਹੈ ਤਾਂ ਮੈਨੂੰ ਬਹੁਤ ਖੁਸ਼ੀ ਹੁੰਦੀ ਹੈ।"

ਮਹਾਸ਼ੇ ਨੇ ਪਾਦਰੀ ਨੂੰ ਕਾਲ਼ੀ ਸਾਹਮਣੇ ਆਪਣਾ ਪਰਚਾਰ ਕਰਦਿਆਂ ਦੇਖਿਆ ਤਾਂ ਉਹ ਵਿਸ਼ਨਦਾਸ ਨੂੰ, ਜਿਹਨੇ ਅਜੇ ਆਪਣੀ ਗੱਲ ਪੂਰੀ ਨਹੀਂ ਕੀਤੀ ਸੀ, ਗੁੱਸੇ ਭਰੀ ਅਵਾਜ਼ ਵਿੱਚ ਕਿਹਾ:

"ਵਿਸ਼ਨਦਾਸਾ, ਹੁਣ ਚੁੱਪ ਹੋ ਜਾ। ਹਮੇਸ਼ਾਂ ਆਪਣੀ ਨਾ ਹੱਕੀ ਜਾਇਆ ਕਰ। ਤੂੰ ਕੌਮਨਸ਼ਟ (ਕਮਿਊਨਿਸਟ) ਕੀ ਬਣ ਗਿਆਂ, ਦਿਮਾਗ ਚੱਟ ਲਿਆ।" ਫਿਰ ਉਹ ਪਾਦਰੀ ਨੂੰ ਸੰਬੋਧਿਤ ਹੋ ਕੇ ਬੋਲਿਆ:

"ਤੇਰੇ ਅਤੇ ਵਿਸ਼ਨਦਾਸ ਵਿੱਚ ਇਕ ਹੀ ਫਰਕ ਹੈ ਅਤੇ ਉਹ ਇਹ ਹੈ ਕਿ ਵਿਸ਼ਨਦਾਸ ਉੱਚਾ ਬੋਲਦਾ ਅਤੇ ਤੂੰ ਹੌਲੀ। ਪਰ ਤੁਸੀਂ ਦੋਵੇਂ ਜਿੱਥੇ ਕਿਤੇ ਵੀ ਕਿਸੇ ਨੂੰ ਦੇਖ ਲੈਂਦੇ ਹੋ, ਉਹਨੂੰ ਫੜ ਕੇ ਬੈਠ ਜਾਂਦੇ ਹੋ ਅਤੇ ਦੂਸਰਾ ਆਦਮੀ ਸੁਣੇ–ਨਾ–ਸੁਣੇ ਆਪਣੀ

ਬਾਂਸਰੀ ਵਜਾਉਂਦੇ ਰਹਿੰਦੇ ਹੋ।"

ਪਾਦਰੀ ਮਹਾਸ਼ੇ ਦੀ ਗੱਲ ਉੱਤੇ ਹੱਸ ਪਿਆ। ਕਾਲ਼ੀ ਮੁਸਕਰਾਉਂਦਾ ਹੋਇਆ ਬੋਲਿਆ:

"ਪਾਦਰੀ ਜੀ ਮੈਨੂੰ ਬਹੁਤ ਸੋਹਣੀ ਗੱਲ ਸੁਣਾ ਰਹੇ ਸੀ।"

"ਗੱਲਾਂ ਦੀ ਕਮਾਈ ਤਾਂ ਖਾਂਦਾ – ਮਿੱਠੀ ਛੁਰੀ ਹੈ।" ਮਹਾਸ਼ੇ ਨੇ ਕਿਹਾ।

"ਮੇਰੀ ਬੁਰਾਈ ਕਰਨੇ ਵਾਲੇ ਦਾ ਵੀ ਈਸਾ ਭਲਾ ਕਰੂ।" ਪਾਦਰੀ ਨੇ ਮਹਾਸ਼ੇ ਵਲ ਦੇਖਦਿਆਂ ਕਿਹਾ।

ਵਿਸ਼ਨਦਾਸ ਨੇ ਕਾਹਲੀ-ਕਾਹਲੀ ਹੁੱਕੇ ਦੇ ਦੋ-ਚਾਰ ਕਸ਼ ਖਿੱਚੇ ਅਤੇ ਉੱਠ ਕੇ ਕਾਲ਼ੀ ਦਾ ਹੱਥ ਫੜਦਾ ਹੋਇਆ ਬੋਲਿਆ:

"ਉਠ, ਆਪਣੀ ਦੁਕਾਨ 'ਤੇ ਚਲਦੇ ਆਂ।" ਫਿਰ ਉਹਨੇ ਮਹਾਸ਼ੇ ਨੂੰ ਕਿਹਾ:

"ਮੈਂ ਰਾਤ ਨੂੰ ਆ ਕੇ ਤੁਹਾਨੂੰ ਇਸ ਸਮੱਸਿਆ ਦੀ ਸਾਇੰਟਫਿਕ ਥਿਊਰੀ ਸਮਝਾਊਂਗਾ। ਵੈਸੇ ਲੈਨਿਨ ਨੇ ਕਿਹਾ ਹੈ ...।"

ਮਹਾਸ਼ੇ ਨੇ ਵਿਸ਼ਨਦਾਸ ਦੀ ਗੱਲ ਨੂੰ ਵਿੱਚੋਂ ਟੋਕ ਦਿੱਤਾ ਅਤੇ ਪਾਦਰੀ ਵਲ ਦੇਖਦਾ ਬੋਲਿਆ:

"ਕਦੇ-ਕਦੇ ਆਪਣੇ ਗ੍ਰੰਥ ਜਾਂ ਮਹਾਂਪੁਰਸ਼ ਦਾ ਵੀ ਨਾਂ ਲੈ ਲਿਆ ਕਰੋ।" ਫਿਰ ਉਹਨੇ ਵਿਸ਼ਨਦਾਸ ਨੂੰ ਕਿਹਾ:

"ਤੂੰ ਜਦੋਂ ਵੀ ਮੂੰਹ ਖੋਲਦਾਂ ਤਾਂ ਤੇਰੀ ਜ਼ਬਾਨ 'ਤੇ ਮਾਰਕਸ ਤੇ ਲੈਨਿਨ ਦਾ ਨਾਂ ਹੁੰਦਾ ਅਤੇ ਜਦੋਂ ਇਹ ਪਾਦਰੀ ਬੋਲਦਾ ਹੈ ਤਾਂ ਇਕ ਹੀ ਅਵਾਜ਼ ਨਿਕਲਦੀ ਹੈ ਅਤੇ ਉਹ ਅੰਜ਼ੀਲ ਅਤੇ ਈਸਾ ਮਸੀਹ ਦੀ।" ਵਿਸ਼ਨਦਾਸ ਖਿੜਖਿੜਾ ਕੇ ਹੱਸ ਪਿਆ ਅਤੇ ਕਾਲ਼ੀ ਦੇ ਨਾਲ ਦੁਕਾਨ ਦੇ ਥੜ੍ਹੇ ਤੋਂ ਹੇਠਾਂ ਉੱਤਰ ਗਿਆ।

ਗਲ਼ੀ ਵਿੱਚ ਆ ਕੇ ਵਿਸ਼ਨਦਾਸ ਨੇ ਕਾਲੀ ਤੋਂ ਪੁੱਛਿਆ:

"ਮਹਾਸ਼ੇ ਦੀ ਦੁਕਾਨ 'ਤੇ ਕਿਵੇਂ ਆਇਆ ਸੀ ?"

"ਮਕਾਨ ਬਣਾ ਰਿਹਾਂ ਉਹਦੇ ਲਈ ਸ਼ਤੀਰੀਆਂ ਅਤੇ ਬਾਲੇ ਦੇਖਣ ਆਇਆ ਸੀ ...। ਵਿਸ਼ਨਦਾਸ ਜੀ ਤੁਸੀਂ ਇਹ ਦੱਸੋ ਕਿ ਤੁਸੀਂ ਕਾਮਰੇਡ ਤੋਂ ਡਾਕਟਰ ਕਿੱਦਾਂ ਬਣ ਗਏ ?"

ਵਿਸ਼ਨਦਾਸ ਹੱਸ ਪਿਆ ਅਤੇ ਫਿਰ ਗੰਭੀਰ ਹੋ ਕੇ ਬੋਲਿਆ:

"ਰੋਟੀ ਦਾ ਬੰਦੋਬਸਤ ਵੀ ਤਾਂ ਕਰਨਾ ਸੀ। ਖਾਲੀ ਕਾਮਰੇਡੀ ਨਾਲ ਬੱਚਿਆਂ ਦਾ ਗੁਜ਼ਾਰਾ ਤਾਂ ਨਹੀਂ ਹੋ ਸਕਦਾ ਸੀ। ਹੁਣ ਮੈਂ ਪਹਿਲਾਂ ਨਾਲੋਂ ਜ਼ਿਆਦਾ ਕੰਮ ਕਰਦਾਂ। ਪਹਿਲਾਂ ਮੈਂ ਲੋਕਾਂ ਕੋਲ਼ ਚੱਲ ਕੇ ਜਾਂਦਾ ਹੁੰਦਾ ਸੀ। ਹੁਣ ਲੋਕ ਮੇਰੇ ਕੋਲ਼ ਚੱਲ ਕੇ ਆਉਂਦੇ ਨੇ। ਮੈਂ ਉਹਨਾਂ ਨੂੰ ਰੋਗ ਦਾ ਇਲਾਜ ਦੱਸਣ ਦੇ ਨਾਲ ਨਾਲ ਗਰੀਬੀ ਦਾ ਇਲਾਜ ਵੀ ਦਸਦਾਂ। ਹੁਣ ਪਿੰਡ ਵਿੱਚ ਪਾਰਟੀ ਦੇ ਕਈ ਸਮਰਥਕ ਬਣ ਗਏ ਹਨ। ਉੱਚੇ ਮੁਹੱਲੇ ਵਾਲੇ ਚੰਨਣ ਸਿੰਘ ਦਾ ਮੁੰਡਾ ਖੇਲ ਸਿੰਘ, ਜੋ ਹੁਸ਼ਿਆਰਪੁਰ ਕਾਲਜ ਵਿੱਚ ਪੜ੍ਹਦਾ ਸੀ, ਹੁਣ ਪੱਕਾ ਕਾਮਰੇਡ ਬਣ ਗਿਆ ਹੈ। ਉਹਨੇ ਪੜ੍ਹਾਈ ਛੱਡ ਦਿੱਤੀ ਹੈ। ਬਹਿਸ ਵਿੱਚ ਬਹੁਤ ਹੁਸ਼ਿਆਰ ਹੋ ਗਿਆ ਹੈ।

ਮੁਹੱਲੇ ਵਿੱਚ ਕਿਸੇ ਨੂੰ ਆਪਣੇ ਅੱਗੇ ਨਹੀਂ ਟਿਕਣ ਦਿੰਦਾ।"

ਕਾਲ਼ੀ ਵਿਸ਼ਨਦਾਸ ਵਲ ਹੋਰ ਹੈਰਾਨੀ ਨਾਲ ਦੇਖਣ ਲੱਗਾ। ਉਹਨੂੰ ਉਹ ਦਿਨ ਚੇਤੇ ਆ ਗਏ ਜਦੋਂ ਵਿਸ਼ਨਦਾਸ ਖੁਦ ਜਲੰਧਰ ਕਾਲਜ ਵਿੱਚ ਪੜ੍ਹਦਾ ਹੁੰਦਾ ਸੀ। ਛੁੱਟੀਆਂ ਵਿੱਚ ਜਦੋਂ ਕਦੇ ਉਹ ਪਿੰਡ ਵਿੱਚ ਆਉਂਦਾ ਤਾਂ ਹਰ ਸ਼ਾਮ ਉਹ ਉਹਨੂੰ ਚੋਅ ਵਿੱਚ ਲੈ ਜਾਂਦਾ ਅਤੇ ਗਈ ਰਾਤ ਤੱਕ ਕਈ ਗੱਲਾਂ ਸਮਝਾਉਦਾ ਰਹਿੰਦਾ – ਇਨਕਲਾਬ ਦੀਆਂ ਗੱਲਾਂ, ਖੇਤ ਮਜ਼ਦੂਰਾਂ ਦੇ ਸੰਘਰਸ਼ ਦੀਆਂ ਗੱਲਾਂ – ਉਹ ਸਾਰੀਆਂ ਗੱਲਾਂ ਕਾਲ਼ੀ ਦੀ ਸਮਝ ਤੋਂ ਬਾਹਰ ਹੁੰਦੀਆਂ ਸਨ ਪਰ ਉਸ ਉੱਤੇ ਏਨਾ ਅਸਰ ਜ਼ਰੂਰ ਪਿਆ ਸੀ ਕਿ ਉਹਨੇ ਚੌਧਰੀਆਂ ਦੇ ਮੁੰਡਿਆਂ ਦੀਆਂ ਗਾਲ੍ਹਾਂ ਸੁਣਨ ਤੋਂ ਇਨਕਾਰ ਕਰ ਦਿੱਤਾ ਸੀ ਅਤੇ ਦੋ–ਚਾਰ ਵਾਰ ਝਗੜਾ ਹੋਣ ਉੱਤੇ ਹੱਥਾ–ਪਾਈ ਵੀ ਕੀਤੀ ਸੀ।"

ਜਦੋਂ ਉਹ ਦੋਨੋਂ ਦੁਕਾਨ ਉੱਤੇ ਆ ਗਏ ਤਾਂ ਡਾਕਟਰ ਬੋਲਿਆ:

"ਸੁਣਾ ਕਿੱਥੇ ਕਿੱਥੇ ਘੁੰਮ ਆਇਆਂ। ਕੀ–ਕੀ ਕੰਮ ਕਰਦਾ ਰਿਹੈਂ ?"

"ਏਥੋਂ ਤਾਂ ਜਲੰਧਰ ਗਿਆ ਸੀ। ਉਹਤੋਂ ਬਾਅਦ ਇਕ ਸਾਥੀ ਮਿਲ ਗਿਆ ਅਤੇ ਉਹਦੇ ਨਾਲ ਕਾਨ੍ਹਪੁਰ ਪਹੁੰਚ ਗਿਆ। ਉੱਥੇ ਕਈ ਪਾਪੜ ਵੇਲਣ ਤੋਂ ਬਾਅਦ ਕੱਪੜਿਆਂ ਦੇ ਇਕ ਕਾਰਖਾਨੇ ਵਿੱਚ ਤਿੰਨ ਸਾਲ ਮਜ਼ਦੂਰੀ ਕੀਤੀ।" ਕਾਲ਼ੀ ਨੇ ਜੁਆਬ ਦਿੱਤਾ।

"ਇਹਦਾ ਮਤਲਬ ਇਹ ਹੈ ਕਿ ਤੂੰ ਪਰੋਲੋਤਾਰੀ ਬਣ ਕੇ ਵਾਪਸ ਆਇਆਂ।"

ਵਿਸ਼ਨਦਾਸ ਨੇ ਮੁਸਕਰਾਉਂਦਿਆਂ ਕਿਹਾ। ਕਾਲ਼ੀ ਦੀ ਸਮਝ ਵਿੱਚ ਕੁਛ ਨਹੀਂ ਆਇਆ। ਉਹ ਏਧਰ–ਉਧਰ ਝਾਕਦਾ ਹੋਇਆ ਚੁੱਪ ਰਿਹਾ। ਕੁਝ ਪਲਾਂ ਬਾਅਦ ਵਿਸ਼ਨਦਾਸ ਬੋਲਿਆ:

"ਸੁਣਿਆ ਤੂੰ ਮਕਾਨ ਪਾ ਰਿਹੈਂ ?"

"ਹਾਂ ਪਾ ਤਾਂ ਰਿਹੈਂ। ਮਕਾਨ ਤਾਂ ਨਹੀਂ ਕਹਿਣਾ ਚਾਹੀਦਾ ਬਸ ਕੋਠਾ ਖੜਾ ਕਰ ਰਿਹੈਂ।"

"ਕਿਸੇ ਨੇ ਦੱਸਿਆ ਸੀ ਕਿ ਨਿੱਕੂ ਨੇ ਨੀਂਹ ਪੁੱਟਣ ਵੇਲੇ ਝਗੜਾ ਖੜਾ ਕਰ ਦਿੱਤਾ ਸੀ।"

"ਹਾਂ। ਉਹਨੂੰ ਮੰਗੂ ਨੇ ਭੜਕਾਇਆ ਸੀ, ਪਰ ਹੁਣ ਮਾਮਲਾ ਠੀਕ ਹੋ ਗਿਆ।" ਵਿਸ਼ਨਦਾਸ ਸੋਚਦਾ ਹੋਇਆ ਬੋਲਿਆ:

"ਮੰਗੂ ਚੌਧਰੀ ਹਰਨਾਮ ਸਿੰਘ ਦਾ ਏਜੰਟ ਹੈ। ਗਰੀਬੀ ਆਦਮੀ ਦੀ ਜ਼ਮੀਰ ਖਤਮ ਕਰ ਦਿੰਦੀ ਹੈ। ਗਰੀਬੀ ਦੂਰ ਹੋ ਜਾਵੇ ਤਾਂ ਹਰ ਆਦਮੀ ਆਪਣੀ ਜ਼ਮੀਰ ਦਾ ਮਾਲਕ ਆਪ ਹੋਊ। ਅਤੇ ਗਰੀਬੀ ਦੂਰ ਕਰਨ ਦਾ ਇਕ ਹੀ ਰਾਹ ਹੈ ਅਤੇ ਉਹ ਹੈ ਇਨਕਲਾਬ ... ਸਾਰੇ ਸਮਾਜ ਦੀ ਕਾਇਆ ਕਲਪ।"

ਜਦੋਂ ਕਾਲ਼ੀ ਨੇ ਵਿਸ਼ਨਦਾਸ ਨੂੰ ਕੋਈ ਜੁਆਬ ਨਾ ਦਿੱਤਾ ਤਾਂ ਉਹ ਸੋਚਣ ਲੱਗਾ ਕਿ ਸ਼ਾਇਦ ਉਹਦੇ ਉੱਤੇ ਪਾਦਰੀ ਦੀਆਂ ਮਿੱਠੀਆਂ ਗੱਲਾਂ ਦਾ ਅਸਰ ਪੈ ਗਿਆ ਹੈ। ਉਹਨੂੰ ਦੂਰ ਕਰਨ ਲਈ ਉਹ ਬੋਲਿਆ:

"ਪਾਦਰੀ ਉੱਪਰੋਂ ਬਹੁਤ ਮਿੱਠਾ ਹੈ ਪਰ ਉਹਦੀ ਕਾਟ ਤੇਜ਼ ਛੁਰੀ ਨਾਲੋਂ ਵੀ ਡੂੰਘੀ ਹੁੰਦੀ ਹੈ। ਕਿਸੇ ਦਿਨ ਉਹ ਤੇਰੇ ਘਰ ਪਹੁੰਚ ਜਾਊਗਾ ਅਤੇ ਕੱਪੜਿਆਂ ਦਾ ਜੋੜਾ ਸਾਹਮਣੇ ਰੱਖ ਕੇ ਕਹੂ ਕਿ ਇਹ ਕੱਪੜੇ ਪਵਿੱਤਰ ਪਿਤਾ ਨੇ ਆਪਣੇ ਗਰੀਬ ਬੱਚਿਆਂ ਲਈ ਭੇਜੇ ਹਨ। ਇਹਨਾਂ ਨੂੰ ਕਬੂਲ ਕਰੋ ਅਤੇ ਉਸ ਅਸਮਾਨੀ ਬਾਪ ਦਾ ਸ਼ੁਕਰੀਆ ਅਦਾ ਕਰੋ ਜੋ ਸਾਰੀ ਦੁਨੀਆਂ ਦੇ ਪਾਪ ਆਪਣੇ ਸਿਰ ਉੱਤੇ ਲੈਣ ਲਈ ਸੂਲੀ ਚੜ੍ਹ ਗਿਆ। ... ਉਹ ਕੇਵਲ ਇਕ ਧਰਮ ਦੀ ਅਫੀਮ ਦਾ ਨਸ਼ਾ ਲਾਹ ਕੇ ਦੂਸਰੇ ਧਰਮ ਦਾ ਨਸ਼ਾ ਪਿਲਾਉਂਦਾ। ਮੇਰੇ ਕੋਲੋਂ ਪਾਦਰੀ ਵੀ ਡਰਦਾ ਅਤੇ ਮਹਾਸ਼ਾ ਵੀ। ਪੰਡਿਤ ਸੰਤਰਾਮ ਤਾਂ ਮੈਨੂੰ ਦੇਖਦਿਆਂ ਹੀ ਥੂ-ਥੂ ਕਰਨ ਲੱਗ ਪੈਂਦਾ।"

ਵਿਸ਼ਨਦਾਸ ਆਪਣੀਆਂ ਗੱਲਾਂ ਦਾ ਅਸਰ ਦੇਖਣ ਲਈ ਕਾਲ਼ੀ ਵਲ ਦੇਖਣ ਲੱਗਾ. ਜਦੋਂ ਕਾਲ਼ੀ ਨੇ ਕੋਈ ਜੁਆਬ ਨਾ ਦਿੱਤਾ ਤਾਂ ਡਾਕਟਰ ਸੋਚ ਵਿੱਚ ਡੁੱਬ ਗਿਆ ਅਤੇ ਆਪਣੀ ਸੱਜੀ ਲੱਤ ਨੂੰ ਜ਼ੋਰ ਜ਼ੋਰ ਨਾਲ ਹਿਲਾਉਣ ਲੱਗਾ। ਕੁਝ ਪਲਾਂ ਬਾਅਦ ਉਹ ਫਿਰ ਬੋਲਿਆ।

"ਤੂੰ ਪਿੰਡ ਵਿੱਚ ਬਹੁਤ ਚਿਰਾਂ ਬਾਅਦ ਵਾਪਸ ਆਇਆਂ। ਤੈਨੂੰ ਏਥੋਂ ਦੀ ਪਾਲੀਟਿਕਸ ਦਾ ਪਤਾ ਨਹੀਂ।"

ਵਿਸ਼ਨਦਾਸ ਅਜੇ ਆਪਣੀ ਗੱਲ ਪੂਰੀ ਨਹੀਂ ਸੀ ਕਰ ਸਕਿਆ ਕਿ ਦੁਕਾਨ ਦੇ ਅੰਦਰ ਦੀ ਬਾਰੀ ਖੁਲ੍ਹੀ ਅਤੇ ਇਕ ਬਾਰੀਕ ਅਵਾਜ਼ ਆਈ:

"ਪਿਤਾ ਜੀ, ਬੀਬੀ ਕਹਿੰਦੀ ਆ ਰੋਟੀ ਖਾ ਲਉ।"

"ਹੁਣੇ ਆਇਆ।" ਡਾਕਟਰ ਨੇ ਬਹੁਤ ਕਾਹਲ਼ੀ ਵਿੱਚ ਜੁਆਬ ਦੇ ਕੇ ਕਾਲ਼ੀ ਨੂੰ ਪੁਛਿਆ:

"ਮੈਂ ਤੈਨੂੰ ਪੁਛ ਰਿਹਾ ਸੀ ਕਿ ਜਿਸ ਕਾਰਖਾਨੇ ਵਿੱਚ ਤੂੰ ਕੰਮ ਕਰਦਾ ਸੀ ਉੱਥੇ ਮਜ਼ਦੂਰਾਂ ਦੀ ਯੂਨੀਅਨ ਤਾਂ ਜ਼ਰੂਰ ਹੋਊ।"

"ਇਕ ਨਹੀਂ ਤਿੰਨ ਯੂਨੀਅਨਾਂ ਸੀਗੀਆਂ।"

"ਤੂੰ ਵੀ ਕਿਸੇ ਯੂਨੀਅਨ ਦਾ ਮੈਂਬਰ ਸੀ ਜਾਂ ਨਹੀਂ ?"

"ਤਿੰਨਾਂ ਯੂਨੀਅਨਾਂ ਦਾ ਮੈਂਬਰ ਰਿਹਾਂ --- ਸਾਰੀਆਂ ਬੇਕਾਰ। ਹਰ ਯੂਨੀਅਨ ਦੇ ਲੀਡਰਾਂ ਨੂੰ ਸਿਰਫ ਆਪਣੇ ਹਲਵੇ-ਪੂਰੀਆਂ ਦਾ ਫਿਕਰ ਸੀ।"

ਕਾਲ਼ੀ ਦੀਆਂ ਗੱਲਾਂ ਸੁਣ ਕੇ ਵਿਸ਼ਨਦਾਸ ਹੈਰਾਨ ਰਹਿ ਗਿਆ ਅਤੇ ਇਸ ਤੋਂ ਪਹਿਲਾਂ ਕਿ ਉਹ ਕਾਲ਼ੀ ਨੂੰ ਕੁਛ ਕਹੇ ਅਲਮਾਰੀ ਪਿਛਲੀ ਬਾਰੀ ਇਕ ਵਾਰ ਫਿਰ ਖੁੱਲ੍ਹੀ ਅਤੇ ਉਹ ਹੀ ਬਰੀਕ ਅਵਾਜ਼ ਆਈ:

"ਪਿਤਾ ਜੀ ਬੀਬੀ ਕਹਿੰਦੀ ਆ ਰੋਟੀ ਖਾ ਲਉ।"

"ਹੁਣੇ ਆਇਆ ਬੇਟਾ।" ਡਾਕਟਰ ਵਿਸ਼ਨਦਾਸ ਕਾਲੀ ਵਲ ਦੇਖਦਾ ਹੋਇਆ ਬੋਲਿਆ:

"ਸਰਮਾਏਦਾਰ ਇਹ ਕਦੇ ਨਹੀਂ ਚਾਹੁੰਦਾ ਕਿ ਮਜ਼ਦੂਰਾਂ ਵਿੱਚ ਏਕਤਾ ਹੋਵੇ। ਇਹ

ਇਕ ਇੰਪੀਰੀਅਲਿਸਟ ਚਾਲ ਹੈ।"

ਵਿਸ਼ਨਦਾਸ ਬਹੁਤ ਜੋਸ਼ ਵਿੱਚ ਬੋਲ ਰਿਹਾ ਸੀ ਕਿ ਉਹਦੀ ਤਿੰਨ ਸਾਲਾਂ ਦੀ ਧੀ ਬਹੁਤ ਔਖਿਆਈ ਨਾਲ ਥੜ੍ਹੇ ਉੱਤੇ ਚੜ੍ਹ ਕੇ ਬੋਲੀ:

"ਪਿਤਾ ਜੀ ਬੀਬੀ ਕਹਿੰਦੀ ਆ ਰੋਟੀ ਖਾ ਲਉ।"

"ਹੁਣੇ ਆਇਆ ਬੇਟਾ' ਕਹਿ ਕੇ ਵਿਸ਼ਨਦਾਸ ਕਾਲ਼ੀ ਨੂੰ ਸੰਬੋਧਿਤ ਕਰਦਾ ਬੋਲਿਆ:

"ਟ੍ਰੇਡ ਯੂਨੀਅਨ ਦਾ ਬੁਨਿਆਦੀ ਅਸੂਲ ਇਹ ਹੈ ਕਿ ..." ਵਿਸ਼ਨਦਾਸ ਗੱਲ ਅਧੂਰੀ ਛੱਡ ਕੇ ਸੋਚ ਵਿੱਚ ਪੈ ਗਿਆ ਅਤੇ ਜਦੋਂ ਅਲਮਾਰੀ ਪਿਛਲੀ ਬਾਰੀ ਜ਼ੋਰ ਨਾਲ ਖੁੱਲ੍ਹੀ ਤਾਂ ਚੌਂਕ ਕੇ ਉਸ ਪਾਸੇ ਦੇਖਣ ਲੱਗਾ। ਬਰੀਕ ਗੁੱਸੇ ਭਰੀ ਅਵਾਜ਼ ਆਈ:

"ਕਿੰਨੀ ਵਾਰ ਕੁੜੀ ਨੂੰ ਭੇਜ ਚੁੱਕੀ ਆਂ ਕਿ ਆ ਕੇ ਰੋਟੀ ਖਾ ਲਉ। ਇਥੇ ਕਿਹੜੀ ਕਮਾਈ ਕਰ ਰਹੇ ਹੋ ਜੋ ਤੁਹਾਨੂੰ ਵਿਹਲ ਨਹੀਂ ... ਮੋਏ ਲੋਕਾਂ ਨੂੰ ਵੀ ਘਰ ਕੋਈ ਕੰਮ ਨਹੀਂ ਹੁੰਦਾ ਜੋ ਇਥੇ ਆ ਜਾਂਦੇ ਨੇ।" ਇਹਦੇ ਨਾਲ ਹੀ ਬਾਰੀ ਧਮਾਕੇ ਨਾਲ ਬੰਦ ਹੋ ਗਈ। ਡਾਕਟਰ ਵਿਸ਼ਨਦਾਸ ਸਾਰੀਆਂ ਗੱਲਾਂ ਭੁੱਲ ਗਿਆ ਅਤੇ ਦੁਕਾਨ ਨੂੰ ਜਿੰਦਾ ਲਾ ਕੇ ਥੜ੍ਹੇ ਤੋਂ ਹੇਠਾਂ ਉਤਰਦਾ ਬੋਲਿਆ:

"ਕਾਲ਼ੀ ਦਾਸਾ ਤਕਾਲਾਂ ਨੂੰ ਆਈਂ। ਵਿਹਲੇ ਬੈਠ ਕੇ ਗੱਲਾਂ ਕਰਾਂਗੇ।"

ਕਾਲ਼ੀ ਜਦੋਂ ਘਰ ਪਹੁੰਚਿਆ ਤਾਂ ਮਿਸਤਰੀ ਸੰਤਾ ਸਿੰਘ ਲੱਕ ਤੱਕ ਉੱਚੀ ਕੰਧ ਦੇ ਨਾਲ ਖੜਾ ਗਿਆਨੋ ਨੂੰ ਧਿਆਨ ਨਾਲ ਦੇਖ ਰਿਹਾ ਸੀ ਜੋ ਚਾਚੀ ਦੇ ਕੋਲ ਬੈਠੀ ਸੂਤ ਦੀਆਂ ਉਲਝੀਆਂ ਤੰਦਾਂ ਨੂੰ ਸੁਲਝਾ ਰਹੀ ਸੀ।

"ਮਿਸਤਰੀ ਜੀ ਕੰਮ ਸ਼ੁਰੂ ਕਰੀਏ।" ਕਾਲ਼ੀ ਨੇ ਕਮੀਜ਼ ਲਾਹ ਕੇ ਮੰਜੀ ਉੱਤੇ ਸੁੱਟਦਿਆਂ ਕਿਹਾ।

"ਕਿੱਥੇ ਗਿਆ ਸੀ ?" ਸੰਤਾ ਸਿੰਘ ਬੁੱਲ੍ਹਾਂ ਉੱਤੇ ਜੀਭ ਫੇਰਦਾ ਹੌਲ਼ੀ ਅਵਾਜ਼ ਵਿੱਚ ਬੋਲਿਆ:

"ਮਾਸ਼ੂਕ ਵਧੀਆ।"

ਕਾਲ਼ੀ ਨੇ ਗਾਰੇ ਦੀ ਕੜਾਹੀ ਰੱਖਦਿਆਂ ਕਿਹਾ:

"ਮਿਸਤਰੀ ਜੀ, ਹੁਣ ਇਧਰ ਧਿਆਨ ਦਿਉ। ਅੱਧੀ ਦਿਹਾੜੀ ਪਹਿਲਾਂ ਹੀ ਨਿਕਲ਼ ਗਈ ਹੈ।"

ਸੰਤਾ ਸਿੰਘ ਨੇ ਕਾਲ਼ੀ ਵਲ ਘੂਰ ਕੇ ਦੇਖਿਆ ਅਤੇ ਕਾਂਡੀ ਅਤੇ ਤੇਸੀ ਚੁੱਕਦਾ ਹੋਇਆ ਬੋਲਿਆ:

"ਤੇਰੀ ਅੱਧੀ ਦਿਹਾੜੀ ਖਰਾਬ ਹੋਈ ਹੈ ਆਪਣਾ ਤਨ-ਮਨ ਸਭ ਕੁਛ ਡੋਲ ਗਿਆ ਹੈ।"

ਸੰਤਾ ਸਿੰਘ ਬੁੱਲ੍ਹਾਂ ਨੂੰ ਚੱਬਦਾ ਹੋਇਆ ਤੇਸੀ ਨਾਲ ਇੱਟਾਂ ਦੇ ਟੁਕੜੇ ਕਰਨ ਵਿੱਚ ਰੁੱਝ ਗਿਆ।

19

ਤਰਕਾਲ਼ਾਂ ਦੇ ਪ੍ਰਛਾਵੇਂ ਡੂੰਘੇ ਹੋ ਗਏ ਤਾਂ ਕਾਲ਼ੀ ਨੇ ਕੰਮ ਬੰਦ ਕਰ ਦਿੱਤਾ। ਉਹ ਕੁਝ ਚਿਰ ਲੱਕ ਤੱਕ ਪਹੁੰਚੀ ਹੋਈ ਕੰਧ ਵਲ ਦੇਖਦਾ ਰਿਹਾ। ਫਿਰ ਉਹਨੇ ਖਿਲਰੇ ਹੋਏ ਸਮਾਨ ਨੂੰ ਇਕੱਠਾ ਕੀਤਾ ਅਤੇ ਕੱਪੜੇ ਪਾ ਕੇ ਚਾਚੀ ਨੂੰ ਕਿਹਾ:

"ਮੈਂ ਬਾਹਰ ਘੁੰਮਣ ਚੱਲਿਆਂ ਆ ਕੇ ਰੋਟੀ ਖਾਊਂਗਾ।"

"ਪੁੱਤ, ਸੂਰਜ ਅੰਦਰ-ਬਾਹਰ ਹੋ ਗਿਆ ਆ। ਹੁਣੇ ਰੋਟੀ ਖਾ ਜਾ।" ਚਾਚੀ ਨੇ ਚੁੱਲ੍ਹੇ ਵਿੱਚ ਫੂਕਾਂ ਮਾਰਦੀ ਨੇ ਕਿਹਾ।

"ਨਹੀਂ ਚਾਚੀ, ਥੋੜ੍ਹਾ ਚਿਰ ਬਾਹਰ ਘੁੰਮ ਆਂਵਾਂ।"

ਕਾਲ਼ੀ ਬਾਹਰ ਨਿਕਲ ਗਿਆ ਅਤੇ ਛਾਤੀ ਤਾਣੀ ਲੰਮੇ ਲੰਮੇ ਕਦਮ ਪੁੱਟਦਾ ਚਮਾਰਲ੍ਹੀ ਦੇ ਬਾਹਰ ਖੂਹ ਕੋਲ ਆ ਕੇ ਕੁਝ ਪਲ ਰੁਕ ਗਿਆ ਅਤੇ ਸੋਚਣ ਲੱਗਾ ਕਿ ਕਿਧਰ ਜਾਵੇ। ਸਭ ਤੋਂ ਪਹਿਲਾਂ ਉਹਦੇ ਦਿਮਾਗ ਵਿੱਚ ਡਾਕਟਰ ਵਿਸ਼ਨਦਾਸ ਦਾ ਖਿਆਲ ਆਇਆ। ਪਰ ਉਹਦੀ ਦੁਕਾਨ ਵਲ ਜਾਣੋਂ ਇਸ ਲਈ ਰੁਕ ਗਿਆ ਕਿ ਉਹਦੀਆਂ ਗੱਲਾਂ ਅੱਧੀ ਰਾਤ ਤੱਕ ਨਹੀਂ ਮੁੱਕਣੀਆਂ। ਫਿਰ ਉਹ ਕੁਝ ਸੋਚੇ ਸਮਝੇ ਬਿਨਾਂ ਹੀ ਖੇਤਾਂ ਵਲ ਤੁਰ ਪਿਆ।

ਚੋਅ ਨੇੜੇ ਪਹੁੰਚ ਕੇ ਕਾਲ਼ੀ ਨੂੰ ਬਹੁਤ ਸਾਰੀਆਂ ਅਵਾਜ਼ਾਂ ਇਕੱਠੀਆਂ ਸੁਣਾਈ ਦਿੱਤੀਆਂ। ਉੱਥੇ ਪਿੰਡ ਦੇ ਗਭਰੂ ਮੁੰਡੇ ਕਬੱਡੀ ਖੇਡ ਰਹੇ ਸਨ। ਉਹਦੇ ਸਰੀਰ ਵਿੱਚ ਵੀ ਥੋੜ੍ਹਾ ਜਿਹਾ ਤਣਾਅ ਜਿਹਾ ਪੈਦਾ ਹੋਣ ਲੱਗਾ ਅਤੇ ਪੈਰ ਤੇਜ਼-ਤੇਜ਼ ਉੱਠਣ ਲੱਗੇ। ਉਹਨੂੰ ਆਉਂਦਿਆਂ ਦੇਖ ਜੀਤੂ ਨੇ ਉੱਚੀ ਅਵਾਜ਼ ਵਿੱਚ ਕਿਹਾ, "ਲਉ, ਸਾਡਾ ਬਾਬੂ ਜੀ ਆ ਗਿਆ।" ਕਾਲ਼ੀ ਕਬੱਡੀ ਦੇਖ ਰਹੇ ਲੋਕਾਂ ਕੋਲ਼ ਚਲਾ ਗਿਆ ਅਤੇ ਲਾਲੂ ਭਲਵਾਨ ਨੂੰ ਦੇਖ ਉਹਦੇ ਨੇੜੇ ਜਾ ਬੈਠਾ।

ਜੀਤੂ ਖੇਡ ਛੱਡ ਕੇ ਕਾਲ਼ੀ ਵਲ ਆਉਂਦਾ ਹੋਇਆ ਬੋਲਿਆ:

"ਬਾਬੂ ਜੀ, ਏਧਰ ਆਉ ਨਾ ... ਦੋ ਦੋ ਹੱਥ ਹੋ ਜਾਣ।"

ਕਾਲ਼ੀ ਜੁਆਬ ਵਿੱਚ ਸਿਰਫ ਮੁਸਕਰਾਇਆ ਪਰ ਜਦੋਂ ਲਾਲੂ ਭਲਵਾਨ ਨੇ ਉਹਨੂੰ ਕਬੱਡੀ ਖੇਡਣ ਨੂੰ ਕਿਹਾ ਤਾਂ ਕਾਲ਼ੀ ਕੱਪੜੇ ਲਾਹ ਮੈਦਾਨ ਵਿੱਚ ਨਿੱਤਰ ਗਿਆ।

"ਬਾਬੂ ਜੀ ਨਾਲ ਪਹਿਲੀ ਝੜਪ ਮੈਂ ਲਊਂ।" ਜੀਤੂ ਨੇ ਹਸਦਿਆਂ ਕਿਹਾ ਅਤੇ ਕਬੱਡੀ ਪਾਉਂਦਾ ਸਿੱਧਾ ਕਾਲ਼ੀ ਵਲ ਵਧਣ ਲੱਗਾ। ਕਾਲ਼ੀ ਦੇ ਮਨ ਵਿੱਚ ਇਕ ਅਣਜਾਣਿਆ ਜਿਹਾ ਡਰ ਪੈਦਾ ਹੋਇਆ ਅਤੇ ਉਹ ਇਸ ਦੇ ਅਸਰ ਹੇਠ ਪਿੱਛੇ ਹੱਟਦਾ ਗਿਆ। ਪਰ ਜਦੋਂ ਜੀਤੂ ਨੇ ਅੱਗੇ ਵਧ ਕੇ ਕਾਲ਼ੀ ਨੂੰ ਹੱਥ ਲਾ ਦਿੱਤਾ ਅਤੇ ਉਹਨੂੰ ਲਲਕਾਰਦਾ ਹੋਇਆ ਪਿੱਛੇ ਹਟਣ ਲੱਗਾ ਤਾਂ ਉਹ ਭੜਕ ਪਿਆ ਅਤੇ ਇਕਦਮ ਜੀਤੂ ਨੂੰ ਇਸ ਤਰ੍ਹਾਂ ਫੜ ਲਿਆ ਕਿ ਉਹ ਇਕ ਪੈਰ ਵੀ ਅੱਗੇ ਨਾ ਵਧ ਸਕਿਆ। ਜੀਤੂ ਆਪਣੇ ਪਿੰਡੇ ਤੋਂ ਰੇਤ ਝਾੜਦਾ ਆਪਣੇ ਪਾਸੇ ਵਲ ਤੁਰ ਪਿਆ।

ਕਾਲ਼ੀ ਅਤੇ ਜੀਤੂ ਦੀ ਝੜਪ ਦੇਖ ਦਰਸ਼ਕ ਖੁਸ਼ ਹੋ ਗਏ। ਲਾਲੂ ਭਲਵਾਨ ਨੇ ਕਾਲ਼ੀ ਨੂੰ ਥਾਪੀ ਦਿੱਤੀ ਅਤੇ ਉਹਨੂੰ ਸਮਝਾਉਂਦਾ ਹੋਇਆ ਕਹਿਣ ਲੱਗਾ, "ਫੜਨ ਤੋਂ

ਬਾਅਦ ਪਹਿਲਾਂ ਬਾਹਾਂ ਕਾਬੂ ਵਿੱਚ ਕਰੋ ਅਤੇ ਫਿਰ ਅਜਿਹਾ ਧੋਬੀ ਪਟੜਾ ਮਾਰੋ ਕਿ ਸਾਹਮਣੇ ਵਾਲਾ ਖਿਡਾਰੀ ਜ਼ਮੀਨ 'ਤੇ ਚਿਤ ਜਾ ਪਏ।"

ਕਾਲ਼ੀ ਲਾਲੂ ਭਲਵਾਨ ਦੀ ਗੱਲ ਉੱਤੇ ਮੁਸਕਰਾਇਆ। ਉਹਦੀ ਝਿਜਕ ਅਜੇ ਤੱਕ ਬਾਕੀ ਸੀ ਅਤੇ ਉਹ ਵਿਰੋਧੀ ਪਾਸੇ ਵਲ ਦਮ ਪਾਉਣ ਜਾਣੋ ਹਿਚਕਿਚਾ ਰਿਹਾ ਸੀ। ਜਦੋਂ ਕੁਝ ਲੋਕਾਂ ਨੇ ਉਹਨੂੰ ਬਾਰ ਬਾਰ ਕਿਹਾ ਤਾਂ ਉਹ ਕਬੱਡੀ ਪਾਉਂਦਾ ਉਸ ਪਾਸੇ ਚਲਾ ਗਿਆ। ਜੀਤੂ ਨੇ ਉਹਨੂੰ ਤਿੰਨ ਬਾਰ ਫੜਨ ਦੀ ਕੋਸ਼ਿਸ਼ ਕੀਤੀ ਪਰ ਕਾਲ਼ੀ ਨੇ ਉਹਨੂੰ ਆਪਣੇ ਸਰੀਰ ਨੂੰ ਹੱਥ ਤੱਕ ਨਹੀਂ ਲਾਉਣ ਦਿੱਤਾ।

ਥੋੜ੍ਹੀ ਦੇਰ ਬਾਅਦ ਹੀ ਕਾਲ਼ੀ ਦੀ ਝਿਜਕ ਹਟ ਗਈ ਅਤੇ ਬਚਪਨ ਦੇ ਸਾਰੇ ਦਾਅਪੇਚ ਆਪਣੇ-ਆਪ ਯਾਦ ਆ ਗਏ। ਉਹ ਹੁਸ਼ਿਆਰ ਖਿਡਾਰੀ ਵਾਂਗ ਆਪਣੇ ਅੱਗੇ-ਪਿੱਛੇ ਅਤੇ ਸੱਜੇ-ਖੱਬੇ ਦੇਖਦਾ ਹੋਇਆ ਧਿਆਨ ਨਾਲ ਕਬੱਡੀ ਖੇਡਣ ਲੱਗਾ। ਉਹ ਦੋ ਵਾਰ ਦਮ ਪਾ ਆਇਆ ਸੀ। ਜਦੋਂ ਉਹ ਤੀਜੀ ਵਾਰ ਗਿਆ ਤਾਂ ਜੱਟਾਂ ਦੇ ਦਿਲਦਾਰ ਨੇ, ਜੋ ਕੌੜੀ ਵੇਲ ਵਾਂਗ ਫੁੱਲ ਰਿਹਾ ਸੀ ਅਤੇ ਹਰ ਰੋਜ਼ ਦਰਜ਼ੀ ਦੀ ਦੁਕਾਨ ਉੱਤੇ ਜਾ ਕੇ ਗਜ ਨਾਲ ਆਪਣੀ ਛਾਤੀ ਮਿਣਦਾ ਹੁੰਦਾ ਸੀ, ਪਾਸਿਆਂ ਤੋਂ ਕਾਲ਼ੀ ਨੂੰ ਫੜਨ ਦੀ ਕੋਸ਼ਿਸ਼ ਕੀਤੀ। ਪਰ ਕਾਲ਼ੀ ਨੇ ਉਹਦਾ ਹੱਥ ਝਟਕ ਦਿੱਤਾ। ਉਹ ਗੁੱਸੇ ਵਿੱਚ ਆ ਕੇ ਪੂਰੇ ਜ਼ੋਰ ਨਾਲ ਕਾਲ਼ੀ ਵਲ ਵਧਿਆ ਪਰ ਉਹਨੇ ਇਕ ਵਾਰ ਫਿਰ ਉਹਨੂੰ ਇਸ ਤਰ੍ਹਾਂ ਪਿੱਛੇ ਧੱਕ ਦਿੱਤਾ ਜਿਵੇਂ ਉਹ ਗੰਦੀ ਮੱਖੀ ਹੋਵੇ। ਕਾਲ਼ੀ ਜਦੋਂ ਆਪਣੇ ਪਾਸੇ ਆ ਗਿਆ ਤਾਂ ਉਹਦੇ ਆੜੀਆਂ ਨੇ ਉਹਨੂੰ ਆਪਣੀਆਂ ਬਾਹਾਂ ਉੱਤੇ ਚੁੱਕ ਲਿਆ। ਲਾਲੂ ਭਲਵਾਨ ਸ਼ਾਬਾਸ਼ ਦਿੰਦਾ ਹੋਇਆ ਕਹਿਣ ਲੱਗਾ, "ਬੱਲੇ ਉਏ ਮੇਰਿਆ ਸ਼ੇਰਾ! ਆਪਣੀ ਧੌਣ ਨੂੰ ਵੀ ਨਹੀਂ ਹੱਥ ਲਾਉਣ ਦਿੱਤਾ। ਏਨੀ ਸਾਫ ਕਬੱਡੀ ਖੇਡਣ ਵਾਲੇ ਅੱਜਕੱਲ੍ਹ ਘੱਟ ਹੀ ਮਿਲਣਗੇ। ... ਹਾਂ ਇਕ ਗੱਲ ਦਾ ਖਿਆਲ ਰੱਖੀਂ ਕਿ ਗੋਡਾ ਹੱਥ ਆ ਜਾਵੇ ਤਾਂ ਦੂਜਾ ਬੰਦਾ ਕੈਂਚੀ ਮਾਰ ਸਕਦਾ। ਇਸ ਲਈ ਹਮੇਸ਼ਾਂ ਗੋਡੇ ਨੂੰ ਬਚਾ ਕੇ ਖੇਡੋ। ਦੂਸਰੀ ਗੱਲ ਇਹ ਕਿ ਬਾਹਾਂ ਨੂੰ ਫੜਨ ਤੋਂ ਬਾਅਦ ਇਕਦਮ ਕੈਂਚੀ ਮਾਰ ਕੇ ਵਿਰੋਧੀ ਨੂੰ ਕਾਬੂ ਕਰ ਲੈਣਾ ਚਾਹੀਦਾ। ਨਹੀਂ ਤਾਂ ਕਈ ਵਾਰ ਫੁਰਤੀਲਾ ਬੰਦਾ ਹੱਥ 'ਚੋਂ ਨਿਕਲ ਜਾਂਦਾ।"

ਖੇਡ ਪੂਰੇ ਜੋਬਨ ਉੱਤੇ ਸੀ ਜਦੋਂ ਚੌਧਰੀ ਹਰਦੇਵ ਵੀ ਉਸ ਪਾਸੇ ਆ ਨਿਕਲ਼ਿਆ। ਉਹਦੇ ਪਿੱਛੇ ਪਿੱਛੇ ਮੰਗੂ ਸ਼ਿਕਾਰੀ ਕੁੱਤੇ ਦੀ ਸੰਗਲੀ ਫੜੀ ਆ ਰਿਹਾ ਸੀ। ਹਰਦੇਵ ਨੂੰ ਦੇਖ ਸਾਰੇ ਦਰਸ਼ਕ ਅਤੇ ਖਿਡਾਰੀ ਉਹਦੇ ਵਲ ਦੇਖਣ ਲੱਗੇ। ਸਾਰਿਆਂ ਨੂੰ ਅਹਿਸਾਸ ਸੀ ਕਿ ਖੇਡ ਬਰਾਬਰ ਦੀ ਨਹੀਂ। ਕੁਝ ਪਲ ਲਈ ਖੇਡ ਰੁਕ ਗਈ ਅਤੇ ਕਾਲ਼ੀ ਦੀ ਵਿਰੋਧੀ ਧਿਰ ਵਲੋਂ ਇਕੋ ਵੇਲੇ ਕਈ ਅਵਾਜ਼ਾਂ ਆਈਆਂ:

"ਚੌਧਰੀ ਸਾਡੇ ਪਾਸੇ ਆ ਜਾ। ਦੂਜੀ ਧਿਰ ਸਾਡੇ ਉੱਤੇ ਭਾਰੂ ਆ।"

"ਇੱਥੇ ਕੋਈ ਝੜਪ ਲੈਣ ਵਾਲ਼ਾ ਵੀ ਆ ਜਾਂ ਸਾਰੇ ਚਮਾਰ ਇਕੱਠੇ ਕੀਤੇ ਹੋਏ ਨੇ।"

ਹਰਦੇਵ ਨੇ ਬੇਨਿਆਜ਼ੀ ਨਾਲ ਕਿਹਾ ਅਤੇ ਫਿਰ ਦਿਲਦਾਰ ਨੂੰ ਮੁਖ਼ਾਤਬ ਹੋਇਆ:

"ਦਿਲਦਾਰਾ, ਤੂੰ ਚਮਾਰਾਂ ਦੇ ਛੋਕਰਿਆਂ ਨਾਲ ਕਬੱਡੀ ਖੇਡ ਕੇ ਆਪਣੀ ਤਾਕਤ ਦਾ ਅੰਦਾਜ਼ਾ ਕਿਉਂ ਲਾਉਂਦਾ। ਕਿਸੇ ਦਿਨ ਭਲਵਾਨ ਦੇ ਅਖਾੜੇ 'ਚ ਆ।" ਹਰਦੇਵ ਨੇ ਭਰਪੂਰ ਅੰਗੜਾਈ ਲਈ ਅਤੇ ਲਾਲੂ ਭਲਵਾਨ ਦੇ ਕੋਲ ਬੈਠਦਾ ਹੋਇਆ ਬੋਲਿਆ:

"ਭਲਵਾਨ ਜੀ, ਤੁਸੀਂ ਬਿਆਸੋਂ ਪਾਰਲੇ ਭਲਵਾਨ ਰਹੀਮੇ ਦਾ ਘੋਲ ਦੇਖਿਆ ਕਿ ਨਹੀਂ ... ਸੁਣਿਆ ਬੜਾ ਬਾਂਕਾ ਜਵਾਨ ਆ।"

"ਉਹਦੇ ਘੋਲ ਬਾਰੇ ਤੈਨੂੰ ਬਾਅਦ 'ਚ ਦੱਸੂੰ। ਪਹਿਲਾਂ ਤੂੰ ਆਪਣਾ ਜ਼ੋਰ ਦਿਖਾ।" ਲਾਲੂ ਭਲਵਾਨ ਨੇ ਹਰਦੇਵ ਨੂੰ ਬਾਹਾਂ ਤੋਂ ਫੜ ਕੇ ਖੜਾ ਕਰਨ ਦੀ ਕੋਸ਼ਿਸ਼ ਕਰਦਿਆਂ ਕਿਹਾ।

"ਚੌਧਰੀ, ਇੱਥੇ ਕਿਹਦੇ ਨਾਲ ਝੜਪ ਲਊਂ। ਸਾਰੇ ਚਮਾਰ ਇਕੱਠੇ ਹੋਏ ਨੇ। ਇਕ ਦਿਲਦਾਰ ਆ, ਅਤੇ ਉਹ ਵੀ ਆਪਣਾ ਬੱਚਾ ਹੀ ਆ।" ਹਰਦੇਵ ਨੇ ਅਖਾੜੇ ਵਿਚਲੇ ਨੌਜਵਾਨਾਂ ਨੂੰ ਨਫਰਤ ਨਾਲ ਦੇਖਦਿਆਂ ਕਿਹਾ ਅਤੇ ਫਿਰ ਲਾਲੂ ਭਲਵਾਨ ਨੂੰ ਮੁਖਾਤਬ ਹੋਇਆ:

"ਮੇਰੀ ਕਬੱਡੀ ਤਾਂ ਸੀਕਰੀ ਦੇ ਮੇਲੇ ਦੇ ਟੂਰਨਾਮੈਂਟ ਵਿਚ ਦੇਖਿਉ।"

"ਕਾਲ਼ੀ ਚੰਗੀ ਝੜਪ ਲੈਂਦਾ। ਦਿਲਦਾਰ ਦਾ ਤਾਂ ਇਹਨੇ ਇਕ ਵਾਰ ਪਟੜਾ ਬਣਾ ਦਿੱਤਾ." ਜੀਤੂ ਨੇ ਕਿਹਾ।

ਜਦੋਂ ਕਿ ਹਰਦੇਵ ਪੇਸ਼ਾਵਰ ਖਿਡਾਰੀ ਨਹੀਂ ਸੀ ਪਰ ਉਹਨੇ ਕਈ ਨਖਰੇ ਸਿਖ ਲਏ ਹੋਏ ਸਨ। ਉਹ ਉੱਥੇ ਖੇਡਣ ਦੀ ਨੀਯਤ ਨਾਲ ਨਹੀਂ ਆਇਆ ਸੀ, ਪਰ ਚਾਹੁੰਦਾ ਸੀ ਕਿ ਸਾਰੇ ਲੋਕ ਉਹਨੂੰ ਬਾਰ ਬਾਰ ਕਹਿਣ ਅਤੇ ਉਹਦੀਆਂ ਬਾਰ ਬਾਰ ਮਿੰਨਤਾਂ ਕਰਨ। ਲਾਲੂ ਭਲਵਾਨ ਨੇ ਹਰਦੇਵ ਨੂੰ ਨਖਰੇ ਕਰਦਿਆਂ ਦੇਖਿਆ ਤਾਂ ਉੱਚੀ ਅਵਾਜ਼ ਵਿੱਚ ਬੋਲਿਆ:

"ਹਰਦੇਵ ਤੂੰ ਵੀ ਹੁਣ ਠਠਿਆਰ ਵਾਂਗੂੰ ਬਹੁਤ ਨਖਰੇ ਕਰਨ ਲੱਗ ਪਿਆਂ ਉਹਨੂੰ ਕਹੋ ਕਿ ਉਹ ਬਾਜੇ (ਹਰਮੋਨੀਅਮ) 'ਤੇ ਇਕ ਅੱਧ ਗੀਤ ਸੁਣਾ ਦੇਵੇ ਤਾਂ ਉਹ ਪੰਜਾਹ ਬਹਾਨੇ ਬਣਾਊ। ਪਰ ਜਦੋਂ ਇਕ ਬਾਰ ਸ਼ੁਰੂ ਕਰ ਦਿੰਦਾ ਤਾਂ ਗਿੱਦੜ ਵਾਂਗ ਹੁਆਕਣੋ ਨਹੀਂ ਹਟਦਾ। ... ਕੱਪੜੇ ਲਾਹ ਕੇ ਅਖਾੜੇ 'ਚ ਚੱਲ। ਕਾਲ਼ੀ ਤੇਰੇ ਮੁਕਾਬਲੇ ਦੀ ਸੱਟ ਆ।"

ਜਦੋਂ ਹਰਦੇਵ ਫਿਰ ਵੀ ਆਪਣੀ ਥਾਂ ਤੋਂ ਨਾ ਹਿੱਲਿਆ ਤਾਂ ਲਾਲੂ ਭਲਵਾਨ ਨੇ ਕਾਲ਼ੀ ਨੂੰ ਕਿਹਾ:

"ਕਾਲ਼ੀ ਤੂੰ ਹੀ ਸੱਦ ਲਾ।"

"ਖੇਡ ਤਾਂ ਮਨ ਦੀ ਮੌਜ ਹੈ, ਇਸ ਵਿੱਚ ਕਿਸੇ ਨੂੰ ਸੱਦਣ ਜਾਂ ਮਜਬੂਰ ਕਰਨ ਦਾ ਕੀ ਮਤਲਬ।" ਕਾਲ਼ੀ ਨੇ ਮੁਸਕਰਾਉਂਦਿਆਂ ਕਿਹਾ। ਹਰਦੇਵ ਨੇ ਕਾਲ਼ੀ ਵਲ ਨਫਰਤ ਭਰੀਆਂ ਨਜ਼ਰਾਂ ਨਾਲ ਦੇਖਿਆ ਅਤੇ ਫਿਰ ਕੱਪੜੇ ਲਾਹੁੰਦਾ ਹੋਇਆ ਬੋਲਿਆ:

"ਅੱਜ ਇਹਦਾ ਵੀ ਜ਼ੋਰ ਦੇਖ ਹੀ ਲਵਾਂ। ਨਵਾਂ ਨਵਾਂ ਸ਼ਹਿਰੋਂ ਆਇਆ।"

ਹਰਦੇਵ ਨੇ ਕੱਪੜੇ ਲਾਹ ਕੇ ਆਪਣੇ ਸਰੀਰ ਉੱਤੇ ਰੇਤ ਸੁੱਟੀ, ਝੁਕ ਕੇ ਅਖਾੜੇ ਦੀ ਮਿੱਟੀ ਨੂੰ ਚੁੱਕਿਆ ਅਤੇ ਉਹਨੂੰ ਆਪਣੇ ਮੱਥੇ ਅਤੇ ਕੰਨਾਂ ਉੱਤੇ ਮਲਿਆ ਅਤੇ ਕਲੋਲਾਂ ਕਰਦਾ ਅਖਾੜੇ ਵਿੱਚ ਆ ਗਿਆ। ਦਰਸ਼ਕ ਅਖਾੜੇ ਦੇ ਨੇੜੇ ਖਿਸਕ ਆਏ। ਇਕ ਦੋ

ਖਿਡਾਰੀਆਂ ਬਾਅਦ ਹਰਦੇਵ ਦੂਜੇ ਪਾਸੇ ਦਮ ਪਾਉਣ ਗਿਆ। ਉਹਦਾ ਰੰਗ-ਢੰਗ ਸਾਰਿਆਂ ਨਾਲੋਂ ਨਿਰਾਲਾ ਸੀ ? ਉਹ ਤਾਜ਼ਾਦਮ ਘੋੜੇ ਵਾਂਗ ਉਲਾਂਘਾਂ ਭਰ ਰਿਹਾ ਸੀ। ਉਹਨੇ ਹਰ ਇਕ ਵਿਰੋਧੀ ਨੂੰ ਲਲਕਾਰਿਆ ਪਰ ਕਿਸੇ ਨੇ ਵੀ ਉਹਦੀ ਵਲ ਹੱਥ ਨਹੀਂ ਵਧਾਇਆ ਅਤੇ ਉਹ ਸਾਰੇ ਖਿਡਾਰੀਆਂ ਉੱਪਰ ਰੇਤ ਸੁੱਟਦਾ ਆਪਣੇ ਪਾਸੇ ਪਰਤ ਗਿਆ।

ਲਾਲੂ ਭਲਵਾਨ ਦੇ ਕਹਿਣ ਉੱਤੇ ਕਾਲ਼ੀ ਹਰਦੇਵ ਵਾਲੇ ਪਾਸੇ ਕਬੱਡੀ ਪਾਉਣ ਗਿਆ। ਕਾਲ਼ੀ ਅਜੇ ਕੁਝ ਕਦਮ ਹੀ ਅੱਗੇ ਵਧਿਆ ਸੀ ਕਿ ਹਰਦੇਵ ਨੇ ਉਹਨੂੰ ਝਕਾਨੀ ਦਿੱਤੀ ਅਤੇ ਉਹਨੂੰ ਚੀਤੇ ਵਾਂਗ ਦਬੋਚਣਾ ਚਾਹਿਆ ਪਰ ਕਾਲ਼ੀ ਨੇ ਉਹਨੂੰ ਆਪਣੀਆਂ ਬਾਹਾਂ ਦੇ ਜ਼ੋਰ ਨਾਲ ਪਰ੍ਹੇ ਧੱਕ ਦਿੱਤਾ। ਹਰਦੇਵ ਦੁਬਾਰਾ ਉਹਦੀ ਵਲ ਝਪਟਿਆ ਤਾਂ ਕਾਲ਼ੀ ਝਕਾਨੀ ਦੇ ਕੇ ਇਕ ਪਾਸੇ ਨਿਕਲ ਗਿਆ ਅਤੇ ਹਰਦੇਵ ਆਪਣੇ ਹੀ ਜ਼ੋਰ ਨਾਲ ਜ਼ਮੀਨ ਉੱਤੇ ਡਿਗ ਪਿਆ। ਉਹ ਮਿੱਟੀ ਝਾੜਦਾ ਉੱਠਿਆ ਤਾਂ ਕਾਲ਼ੀ ਆਪਣੀ ਹੱਦ ਵਿੱਚ ਜਾ ਚੁੱਕਾ ਸੀ। ਹਰਦੇਵ ਕਾਲ਼ੀ ਦੇ ਪਿੱਛੇ ਹੀ ਕਬੱਡੀ ਪਾਉਂਦਾ ਆ ਗਿਆ ਅਤੇ ਬਾਵਜੂਦ ਇਸ ਦੇ ਕਿ ਕਾਲ਼ੀ ਚੰਗੀ ਤਰ੍ਹਾਂ ਸੰਭਲ ਸਕਦਾ ਉਹਨੇ ਆਪਣੇ ਦੋਵੇਂ ਹੱਥਾਂ ਨਾਲ ਬਹੁਤ ਜ਼ੋਰ ਨਾਲ ਕਾਲ਼ੀ ਦੀ ਛਾਤੀ ਉੱਤੇ ਦੁਹੱਥੜ ਮਾਰਿਆ। ਉਹ ਕੁਝ ਪਲਾਂ ਲਈ ਚਕਰਾ ਗਿਆ। ਸਾਰਿਆਂ ਨੇ ਮਹਿਸੂਸ ਕੀਤਾ ਕਿ ਹਰਦੇਵ ਆਪਣੀ ਹਾਰ ਦਾ ਬਦਲਾ ਲੈਣਾ ਚਾਹੁੰਦਾ ਹੈ। ਕਾਲ਼ੀ ਨੇ ਹਰਦੇਵ ਨੂੰ ਫੜਨ ਦੀ ਬਹੁਤ ਕੋਸ਼ਿਸ਼ ਕੀਤੀ ਪਰ ਉਹਦੇ ਹੱਥਾਂ ਵਿੱਚ ਉਸ ਦਾ ਕੋਈ ਅੰਗ ਨਾ ਆਇਆ ਅਤੇ ਉਹ ਸਾਰਿਆਂ ਨੂੰ ਲਲਕਾਰਦਾ ਹੋਇਆ ਆਪਣੇ ਪਾਸੇ ਵਾਪਸ ਮੁੜ ਗਿਆ। ਕੁਝ ਚਿਰ ਲਈ ਆਪਣਾ ਸਾਹ ਸੂਤ ਕਰਨ ਤੋਂ ਬਾਅਦ ਕਾਲੀ ਫਿਰ ਵਿਰੋਧੀ ਪਾਸੇ ਦਮ ਪਾਉਣ ਗਿਆ। ਸਾਰੇ ਖਿਡਾਰੀ ਪਿੱਛੇ ਹਟ ਗਏ ਕਿਉਂਕਿ ਉਹਨਾਂ ਨੂੰ ਪਤਾ ਸੀ ਕਿ ਕਾਲ਼ੀ ਨੂੰ ਹਰਦੇਵ ਹੀ ਫੜਨ ਦੀ ਕੋਸ਼ਿਸ਼ ਕਰੂਗਾ। ਕਾਲ਼ੀ ਗੇੜੀ ਦੇ ਕੇ ਮੁੜਿਆ ਤਾਂ ਹਰਦੇਵ ਪੈਂਤਰਾ ਬਦਲ ਕੇ ਉਹਦੇ ਸਾਹਮਣੇ ਆ ਗਿਆ ਪਰ ਕਾਲ਼ੀ ਨੇ ਉਹਨੂੰ ਪਿੱਛੇ ਧੱਕ ਦਿੱਤਾ। ਹਰਦੇਵ ਨੇ ਕਾਲ਼ੀ ਦੀਆਂ ਬਾਹਾਂ ਨੂੰ ਕਾਬੂ ਵਿੱਚ ਕਰਨ ਦੀ ਤਿੰਨ-ਚਾਰ ਬਾਰ ਕੋਸ਼ਿਸ਼ ਕੀਤੀ ਪਰ ਉਹ ਅਸਫਲ ਰਿਹਾ। ਕਾਲ਼ੀ ਜਦੋਂ ਆਪਣੇ ਪਾਸੇ ਵਾਪਸ ਆਇਆ ਤਾਂ ਲਾਲੂ ਖੁਸ਼ ਹੋ ਕੇ ਬੋਲਿਆ:

"ਕਾਲ਼ੀ, ਵਿਰੋਧੀ ਖਿਡਾਰੀ ਨੂੰ ਕਦੇ ਵੀ ਆਪਣੇ ਬਗਲ 'ਚ ਨਾ ਆਉਣ ਦਿਉ।"

ਫਿਰ ਉਹਨੇ ਹਰਦੇਵ ਨੂੰ ਕਿਹਾ:

"ਤੂੰ ਹਮੇਸ਼ਾਂ ਸਾਹਮਣਿਓਂ ਫੜਨ ਦੀ ਕੋਸ਼ਿਸ਼ ਕਿਉਂ ਕਰਦਾਂ। ਝੋਟੇ ਦੀ ਤਰ੍ਹਾਂ ਹਮੇਸ਼ਾਂ ਆਪਣੀ ਸੇਧ ਵਿੱਚ ਨਾ ਜਾਇਆ ਕਰ।"

ਉੱਥੇ ਰੌਲ਼ਾ ਸੁਣ ਕੇ ਰਾਹ ਜਾਂਦੇ ਲੋਕ ਵੀ ਇਕੱਠੇ ਹੋਣ ਲੱਗੇ ਅਤੇ ਦਰਸ਼ਕਾਂ ਦੀ ਗਿਣਤੀ ਵੱਧਦੀ ਗਈ। ਅਸਮਾਨ ਵਿੱਚ ਲਾਲੀ ਖਤਮ ਹੋ ਗਈ ਅਤੇ ਹਲਕਾ-ਹਲਕਾ ਹਨ੍ਹੇਰਾ ਫੈਲਣ ਲੱਗਾ। ਚੌਧਰੀ ਹਰਨਾਮ ਸਿੰਘ ਖੇਤਾਂ ਵਿੱਚੋਂ ਵਾਪਸ ਆ ਰਿਹਾ ਸੀ। ਉਹ ਵੀ ਰੌਲਾ ਸੁਣ ਉੱਥੇ ਆ ਗਿਆ। ਉਹਨੂੰ ਦੇਖ ਕੇ ਕਈ ਲੋਕ ਪਿੱਛੇ ਹਟ ਗਏ। ਉਹ ਲਾਲੂ ਭਲਵਾਨ ਦੇ ਕੋਲ ਜਾ ਕੇ ਬੋਲਿਆ:

"ਸੁਣਾਉ ਭਲਵਾਨ ਜੀ, ਖੇਡ ਗਰਮ ਹੈ ?"

"ਹਾਂ ਚੌਧਰੀ, ਪਰ ਹੁਣ ਉਹ ਗੱਲਾਂ ਕਿੱਥੇ। ਉਹ ਜ਼ਮਾਨੇ ਲਦ ਗਏ ਜਦੋਂ ਚਾਨਣੀਆਂ ਰਾਤਾਂ 'ਚ ਸਾਰੀ ਸਾਰੀ ਰਾਤ ਕਬੱਡੀ ਚਲਦੀ ਸੀ। ਖੇਡਣ ਵਾਲੇ ਵੀ ਬਾਂਕੇ ਜਵਾਨ ਹੁੰਦੇ ਸਨ। ਉਹਨਾਂ ਦੇ ਮੁਕਾਬਲੇ ਦਾ ਤਾਂ ਅੱਜ ਦੇ ਛੋਕਰਿਆਂ ਵਿੱਚੋਂ ਕੋਈ ਵੀ ਗਭਰੂ ਨਹੀਂ। ਚੌਧਰੀ ਰੁਲਦੂ ਦਾ ਭਤੀਜਾ ਲਲਕਾਰ ਸਿੰਘ, ਉੱਚੇ ਮੁਹੱਲੇ ਵਾਲਿਆਂ ਦਾ ਫੌਜਾ ਸਿੰਘ, ਲੋਹਾਰਾਂ ਦਾ ਨਿੱਕਾ ਅਤੇ ਚਮਾਰਾਂ ਦਾ ਮਾਖਾ।"

ਕਾਲ਼ੀ ਦਾ ਧਿਆਨ ਲਾਲੂ ਭਲਵਾਨ ਵਲ ਖਿੱਚਿਆ ਗਿਆ। ਆਪਣੇ ਪਿਉ ਦੀ ਸਿਫਤ ਸੁਣ ਕੇ ਉਹਦਾ ਉਤਸ਼ਾਹ ਪਹਿਲਾਂ ਨਾਲੋਂ ਕਈ ਗੁਣਾਂ ਹੋ ਗਿਆ। ਹਰਦੇਵ ਨੇ ਆਪਣੇ ਚਾਚੇ ਨੂੰ ਉੱਥੇ ਹਾਜ਼ਰ ਦੇਖਿਆ ਤਾਂ ਉਹਦੇ ਮਨ ਵਿੱਚ ਤੇਜ਼ ਇੱਛਾ ਉੱਠੀ ਕਿ ਉਹ ਮੈਦਾਨ ਵਿੱਚ ਹਰ ਖਿਡਾਰੀ ਨੂੰ ਪਛਾੜ ਦੇਵੇ। ਚੌਧਰੀ ਹਰਨਾਮ ਸਿੰਘ ਨੇ ਖੇਡ ਬੰਦ ਦੇਖ ਕੇ ਉੱਚੀ ਅਵਾਜ਼ ਵਿੱਚ ਕਿਹਾ:

"ਖੇਡ ਬੰਦ ਕਿਉਂ ਕਰ ਦਿੱਤੀ। ਮੈਨੂੰ ਵੀ ਆਪਣੇ ਹੱਥ ਦੇਖਣ ਦਿਉ।"

ਕੁਝ ਪਲਾਂ ਤੱਕ ਖਿਡਾਰੀਆਂ ਵਿੱਚ ਸਰਸਰਾਹਟ-ਜਿਹੀ ਹੋਈ ਅਤੇ ਫਿਰ ਹਰਦੇਵ ਮੋਰ ਵਾਂਗ ਪੈਲ੍ਹਾਂ ਪਾਉਂਦਾ ਵਿਰੋਧੀ ਪਾਸੇ ਵਲ ਵੱਧ ਗਿਆ। ਕਾਲ਼ੀ ਨੇ ਉਹਨੂੰ ਝਕਾਨੀ ਦਿੱਤੀ ਤਾਂ ਉਹ ਇਕ ਹੋਰ ਖਿਡਾਰੀ ਵਲ ਮੁੜ ਗਿਆ ਪਰ ਦੂਸਰੇ ਹੀ ਪਲ ਉਹ ਕਾਲ਼ੀ ਨਾਲ਼ ਇੰਨੀ ਤੇਜ਼ੀ ਅਤੇ ਫੁਰਤੀ ਨਾਲ ਆ ਭਿੜਿਆ ਕਿ ਦੇਖਣ ਵਾਲੇ ਅਸ਼ ਅਸ਼ ਕਰ ਉੱਠੇ। ਪਰ ਪਲਕ ਝਪਕਦੇ ਹੀ ਉਹ ਦੋਨੋਂ ਜ਼ਮੀਨ ਉੱਤੇ ਡਿਗੇ ਹੋਏ ਸਨ ਅਤੇ ਹਰਦੇਵ ਹੱਥ ਫੈਲਾਈ ਕਬੱਡੀ ਕਬੱਡੀ ਕਹਿੰਦਾ ਹੋਇਆ ਆਪਣੇ ਪਾਸੇ ਵਲ ਰੀਂਗਨ ਦੀ ਕੋਸ਼ਿਸ਼ ਕਰ ਰਿਹਾ ਸੀ। ਕੁਝ ਚਿਰ ਲਈ ਉਹਨੇ ਆਪਣੇ ਆਪ ਨੂੰ ਕਾਲ਼ੀ ਦੀ ਪਕੜ ਵਿੱਚੋਂ ਛੁਡਾਉਣ ਲਈ ਹੱਥ-ਪੈਰ ਮਾਰੇ ਪਰ ਬਾਅਦ ਵਿੱਚ ਉਹਦਾ ਦਮ ਮੁੱਕ ਗਿਆ। ਕਾਲ਼ੀ ਨੇ ਉਹਨੂੰ ਛੱਡ ਦਿੱਤਾ ਤਾਂ ਹਰਦੇਵ ਗਰਦਨ ਝੁਕਾਈ ਆਪਣੀ ਹੱਦ ਵਿੱਚ ਆ ਗਿਆ। ਲਾਲੂ ਭਲਵਾਨ ਨੇ ਖ਼ੁਸ਼ ਹੋ ਕੇ ਚੌਧਰੀ ਹਰਨਾਮ ਸਿੰਘ ਨੂੰ ਕਿਹਾ:

"ਇਹ ਮਾਖੇ ਦਾ ਮੁੰਡਾ – ਆਪਣੇ ਪਿਉ ਵਾਂਗ ਈ ਦਲੇਰ ਅਤੇ ਸ਼ੇਰ ਆ। ਜੇ ਦਾਅ-ਪੇਚ ਸਿੱਖ ਲਵੇ ਤਾਂ ਆਪਣੇ ਇਲਾਕੇ ਦੇ ਵੱਡੇ ਵੱਡੇ ਭਲਵਾਨਾਂ ਨੂੰ ਸਾਹਮਣੇ ਨਾ ਟਿਕਣ ਦੇਵੇ।"

ਹਰਦੇਵ ਨੂੰ ਆਪਣੀ ਹਾਰ ਉੱਤੇ ਬਹੁਤ ਜ਼ਿਆਦਾ ਝੁੰਝਲਾਹਟ ਹੋਈ। ਇਹ ਸੋਚ ਕੇ ਉਹਦਾ ਗੁੱਸਾ ਹੋਰ ਵੀ ਵਧ ਗਿਆ ਕਿ ਉਹਨੂੰ ਇਕ ਚਮਾਰ ਨੇ ਹਰਾ ਦਿੱਤਾ। ਉਹ ਪਿੱਛੇ ਆ ਕੇ ਆਪਣਾ ਫੁੱਲਿਆ ਹੋਇਆ ਸਾਹ ਠੀਕ ਕਰਦਾ ਰਿਹਾ ਅਤੇ ਦੋਨਾਂ ਪਾਸਿਆਂ ਤੋਂ ਖਿਡਾਰੀ ਵਾਰ ਵਾਰ ਦਮ ਪਾਉਂਦੇ ਰਹੇ। ਜਦੋਂ ਕਾਲ਼ੀ ਦੀ ਵਾਰੀ ਆਈ ਤਾਂ ਹਰਦੇਵ ਅੱਗੇ ਵਧ ਆਇਆ। ਕਾਲ਼ੀ ਜਾਣਦਾ ਸੀ ਕਿ ਇਸ ਵਾਰ ਵੀ ਹਰਦੇਵ ਉਹਨੂੰ ਫੜਨ ਦੀ ਕੋਸ਼ਿਸ਼ ਕਰੂਗਾ। ਉਹ ਫੂਕ ਫੂਕ ਕੇ ਕਦਮ ਰੱਖਦਾ ਹੋਇਆ ਵਿਰੋਧੀ ਪਾਸੇ ਵਲ ਤੁਰ ਪਿਆ। ਹਰਦੇਵ ਇਕ ਪਾਸੇ ਉਹਦੀ ਤਾਕ ਵਿੱਚ ਖੜ੍ਹਾ ਸੀ ਕਿ ਕਾਲ਼ੀ ਦੀ ਪਿੱਠ ਜਾਂ ਬਗਲ ਉਹਦੀ ਵਲ ਹੋਵੇ ਤਾਂ ਉਹ ਉਹਨੂੰ ਫੜ ਲਵੇ ਪਰ ਕਾਲ਼ੀ ਉਹਨੂੰ ਅਜਿਹਾ ਮੌਕਾ ਨਹੀਂ ਦੇ ਰਿਹਾ ਸੀ। ਇਹ ਦੇਖ

ਕੇ ਮੰਗੂ ਹਰਦੇਵ ਦੇ ਸਾਥੀਆਂ ਨੂੰ ਲਲਕਾਰਦਾ ਬੋਲਿਆ:

"ਉਹਨੂੰ ਝਕਾਨੀ ਦਿਓ – ਸਿੱਧਿਆਂ ਤਾਂ ਕੁੱਤਾ ਵੀ ਸ਼ੇਰ ਦੇ ਕਾਬੂ ਵਿੱਚ ਨਹੀਂ ਆਉਂਦਾ।"

ਮੰਗੂ ਦੀ ਅਵਾਜ਼ ਸੁਣ ਕਾਲ਼ੀ ਦਾ ਧਿਆਨ ਇਕ ਪਲ ਲਈ ਖਿੰਡ ਗਿਆ। ਉਸ ਇਕ ਪਲ ਦਾ ਫਾਇਦਾ ਲੈਂਦਿਆਂ ਹਰਦੇਵ ਨੇ ਉਹਨੂੰ ਦਬੋਚ ਲਿਆ। ਕਾਲ਼ੀ ਆਪਣਾ ਪੂਰਾ ਜ਼ੋਰ ਲਾ ਕੇ ਉਹਨੂੰ ਘਸੀਟਣ ਦੀ ਕੋਸ਼ਿਸ਼ ਕਰਨ ਲੱਗਾ। ਹਰਦੇਵ ਨੇ ਜਦੋਂ ਦੇਖਿਆ ਕਿ ਕਾਲ਼ੀ ਉਹਦੀ ਪਕੜ ਵਿੱਚੋਂ ਛੁੱਟ ਰਿਹੈ ਤਾਂ ਉਹਨੇ ਕਾਲੀ ਦੀ ਛਾਤੀ ਉੱਤੇ ਜ਼ੋਰ ਨਾਲ ਦੁਹੱਥੜ ਮਾਰੀ ਅਤੇ ਨਾਲ ਹੀ ਉਹਦੇ ਖੱਬੇ ਚੂਲੇ ਉੱਤੇ ਆਪਣੇ ਪੈਰ ਦੀ ਅੱਡੀ ਮਾਰੀ। ਕਾਲ਼ੀ ਦੀਆਂ ਅੱਖਾਂ ਅੱਗੇ ਹਨ੍ਹੇਰਾ ਛਾ ਗਿਆ। ਉਹਦੀ ਪਕੜ ਢਿੱਲੀ ਪੈ ਗਈ। ਉਹ ਕੁਝ ਪਲ ਲੜਖੜਾਉਂਦਾ ਹੋਇਆ ਖੜਾ ਰਿਹਾ ਅਤੇ ਬਾਅਦ ਵਿੱਚ ਜ਼ਮੀਨ ਉੱਤੇ ਡਿਗ ਪਿਆ। ਹਰਦੇਵ ਇਕ ਕਦਮ ਪਿੱਛੇ ਹਟ ਕੇ ਜੇਤੂ ਨਜ਼ਰ ਨਾਲ ਦੇਖਣ ਲੱਗਾ। ਜਦੋਂ ਕਾਲ਼ੀ ਚੂਲੇ ਨੂੰ ਫੜ ਕੇ ਘੁਮੇਟਣੀਆਂ ਲੈਣ ਲੱਗਾ ਤਾਂ ਜੀਤੂ ਉਹਦੇ ਉੱਪਰ ਝੁਕਦਾ ਹੋਇਆ ਬੋਲਿਆ:

"ਕਾਲ਼ੀ ਦੇ ਸੱਟ ਲੱਗ ਗਈ।"

ਲਾਲੂ ਭਲਵਾਨ ਦੌੜ ਕੇ ਕਾਲ਼ੀ ਦੇ ਕੋਲ ਆ ਗਿਆ। ਬਾਕੀ ਲੋਕ ਵੀ ਉੱਥੇ ਇਕੱਠੇ ਹੋ ਗਏ। ਲਾਲੂ ਭਲਵਾਨ ਨੇ ਕਾਲ਼ੀ ਦੀਆਂ ਹਥੇਲੀਆਂ ਨੂੰ ਜ਼ੋਰ ਜ਼ੋਰ ਨਾਲ ਮਲ਼ਣਾ ਸ਼ੁਰੂ ਕਰ ਦਿੱਤਾ। ਜੀਤੂ ਉਹਦੇ ਪੈਰਾਂ ਦੀਆਂ ਤਲੀਆਂ ਝੱਸਣ ਲੱਗਾ। ਥੋੜ੍ਹੇ ਚਿਰ ਬਾਅਦ ਕਾਲ਼ੀ ਨੇ ਅੱਖਾਂ ਖੋਲ੍ਹ ਦਿੱਤੀਆਂ ਅਤੇ ਲੜਖੜਾਉਂਦਾ ਹੋਇਆ ਉੱਠਿਆ ਜਿਵੇਂ ਕਈ ਸਾਲ ਬੀਮਾਰ ਰਿਹਾ ਹੋਵੇ।

"ਕਿੱਥੇ ਸੱਟ ਲੱਗੀ ਆ ?" ਲਾਲੂ ਭਲਵਾਨ ਨੇ ਫਿਕਰ ਭਰੀ ਅਵਾਜ਼ ਵਿੱਚ ਪੁੱਛਿਆ।

"ਚੂਲੇ 'ਚ ਹਰਦੇਵ ਦੀ ਅੱਡੀ ਲੱਗ ਗਈ।" ਕਾਲ਼ੀ ਨੇ ਬਹੁਤ ਕਮਜ਼ੋਰ ਅਵਾਜ਼ ਵਿੱਚ ਕਿਹਾ। ਲਾਲੂ ਭਲਵਾਨ ਹਰਦੇਵ ਵਲ ਹਿਕਾਰਤ ਭਰੀਆਂ ਨਜ਼ਰਾਂ ਨਾਲ ਦੇਖਦਾ ਬੋਲਿਆ:

"ਇਥੇ ਖੇਡਣ ਆਇਆ ਸੀ ਜਾਂ ਲੜਨ ?"

ਫਿਰ ਉਹਨੇ ਕਾਲ਼ੀ ਨੂੰ ਆਸਰਾ ਦੇ ਕੇ ਸਿੱਧਾ ਖੜਾ ਕੀਤਾ ਅਤੇ ਨਰਮ ਅਵਾਜ਼ ਵਿੱਚ ਬੋਲਿਆ:

"ਹੌਲ਼ੀ ਹੌਲ਼ੀ ਤੁਰਨ ਦੀ ਕੋਸ਼ਿਸ਼ ਕਰ। ਹਾਲੇ ਸੱਟ ਤਾਜ਼ਾ। ਖ਼ੂਨ ਜੰਮ ਗਿਆ ਤਾਂ ਤੁਰਨਾ ਔਖਾ ਹੋ ਜਾਊ।"

ਚੌਧਰੀ ਹਰਨਾਮ ਸਿੰਘ ਹਰਦੇਵ ਨੂੰ ਝਿੜਕਦਾ ਬੋਲਿਆ:

"ਜੇ ਇਸ ਤਰ੍ਹਾਂ ਕਬੱਡੀ ਖੇਡੂਗਾਂ ਤਾਂ ਇਕ ਦਿਨ ਆਪਣੀ ਹੱਡੀ-ਪਸਲੀ ਵੀ ਤੁੜਵਾ ਲਊਂ।"

ਫਿਰ ਉਹ ਕਾਲ਼ੀ ਦਾ ਹਾਲ ਪੁੱਛ ਅਤੇ ਉਹਨੂੰ ਦਿਲਾਸਾ ਦੇ ਕੇ ਚਲਾ ਗਿਆ। ਲਾਲੂ ਭਲਵਾਨ ਅਤੇ ਜੀਤੂ ਕਾਲ਼ੀ ਨੂੰ ਮੋਢਿਆਂ ਤੋਂ ਫੜ ਹੌਲ਼ੀ ਹੌਲ਼ੀ ਤੋਰਨ ਲੱਗੇ।

ਹਰਦੇਵ ਨੇ ਆਪਣੇ ਕੱਪੜੇ ਚੁੱਕੇ ਅਤੇ ਚੁੱਪਚਾਪ ਆਪਣੇ ਘਰ ਨੂੰ ਤੁਰ ਪਿਆ। ਮੰਗੂ ਸ਼ਿਕਾਰੀ ਕੁੱਤੇ ਦੀ ਸੰਗਲੀ ਫੜੀ ਉਹਦੇ ਬਰਾਬਰ ਤੁਰ ਰਿਹਾ ਸੀ।

## 20

ਕਾਲ਼ੀ ਸਾਰੀ ਰਾਤ ਦਰਦ ਨਾਲ ਤੜਫਦਾ ਮੰਜੇ ਉੱਤੇ ਉਸਲਵੱਟੇ ਲੈਂਦਾ ਰਿਹਾ। ਰਾਤ ਦੇ ਅਖੀਰਲੇ ਪਹਿਰ ਜਾ ਕੇ ਨੀਂਦ ਆਈ ਤਾਂ ਉਹ ਦੇਰ ਤੱਕ ਸੁੱਤਾ ਰਿਹਾ।

ਚਾਚੀ ਨੇ ਪਹਿਲਾਂ ਤਾਂ ਉਹਦੇ ਵਲ ਧਿਆਨ ਨਾ ਦਿੱਤਾ ਪਰ ਸੂਰਜ ਜਦੋਂ ਕੋਠਿਆਂ ਦੇ ਬਨੇਰਿਆਂ ਤੱਕ ਆ ਗਿਆ ਤਾਂ ਉਹ ਕਾਲ਼ੀ ਦਾ ਮੋਢਾ ਹਲੂਣਦੀ ਬੋਲੀ:

"ਉੱਠ ਕਾਕਾ ਗੋਡੇ ਗੋਡੇ ਦਿਨ ਚੜ੍ਹ ਗਿਆ। ਕੀ ਸਾਰਾ ਦਿਨ ਕੁੰਭਕਰਨ ਵਾਂਗੂ ਸੁੱਤਾ ਰਹੂੰ ?"

ਕਾਲ਼ੀ ਨੇ ਹੜਬੜਾ ਕੇ ਅੱਖਾਂ ਖੋਲ੍ਹ ਦਿੱਤੀਆਂ ਅਤੇ ਉੱਠਣ ਲਈ ਜਦੋਂ ਲੱਤਾਂ ਇਕੱਠੀਆਂ ਕੀਤੀਆਂ ਤਾਂ ਦਰਦ ਦੀ ਲਹਿਰ ਸਾਰੇ ਸਰੀਰ ਵਿੱਚ ਦੌੜ ਗਈ। ਉਹ ਲੱਤਾਂ ਲਮਕਾ ਮੰਜੇ ਉੱਤੇ ਬੈਠ ਗਿਆ ਅਤੇ ਚਾਚੀ ਤੋਂ ਅੱਖਾਂ ਬਚਾ ਕੇ ਸੱਟ ਨੂੰ ਇਸ ਤਰ੍ਹਾਂ ਦੇਖਣ ਲੱਗਾ ਜਿਵੇਂ ਚੋਰੀ ਦਾ ਮਾਲ ਹੋਵੇ। ਚਾਚੀ ਰਸੋਈ ਵਿੱਚ ਚਲੇ ਗਈ ਤਾਂ ਉਹ ਫਿਰ ਲੰਮਾ ਪੈ ਗਿਆ। ਉਹ ਜਦੋਂ ਮੁੜਕੇ ਉਹਦੇ ਵਲ ਆਈ ਤਾਂ ਕਾਲ਼ੀ ਉੱਠ ਕੇ ਬੈਠ ਗਿਆ। ਚਾਚੀ ਉਹਦੇ ਨੇੜੇ ਆ ਕੇ ਬੋਲੀ:

"ਬਾਹਰ ਅੰਦਰ ਹੋ ਆ ਅਤੇ ਆ ਕੇ ਕੰਮ ਸ਼ੁਰੂ ਕਰ।"

"ਅੱਛਾ ਚਾਚੀ, ਉੱਠਦਾਂ।" ਕਾਲ਼ੀ ਨੇ ਦੰਦ ਘੁੱਟੇ ਅਤੇ ਹਿੰਮਤ ਕਰਕੇ ਉੱਠਣ ਦੀ ਕੋਸ਼ਿਸ਼ ਕੀਤੀ। ਉਹਨੇ ਲੰਗੜਾਉਂਦਿਆਂ ਚਾਰ-ਛੇ ਕਦਮ ਪੁੱਟੇ ਤਾਂ ਉਹਦੇ ਮੱਥੇ ਦੀਆਂ ਨਸਾਂ ਤਨ ਗਈਆਂ ਅਤੇ ਕੰਨ ਲਾਲ ਹੋ ਗਏ। ਚਾਚੀ ਨੇ ਉਹਨੂੰ ਲੰਗੜਾਉਂਦਿਆਂ ਦੇਖਿਆ ਅਤੇ ਘਬਰਾ ਕੇ ਬੋਲੀ:

"ਲੰਗ ਕਿਉਂ ਮਾਰਦਾਂ ? ਕਿਤੇ ਸੱਟ ਲੱਗ ਗਈ ਆ ?"

"ਨਹੀਂ ਚਾਚੀ, ਲੱਤ ਸੌਂ ਗਈ ਸੀ ?" ਕਾਲ਼ੀ ਨੇ ਮੁਸਕਰਾਉਣ ਦੀ ਕੋਸ਼ਿਸ਼ ਕਰਦਿਆਂ ਕਿਹਾ।

ਚਾਚੀ ਆਪਣੇ ਕੰਮ ਵਿੱਚ ਰੁਝ ਗਈ ਤਾਂ ਉਹ ਫਿਰ ਆਪਣੀ ਸੱਟ ਨੂੰ ਸਹਿਲਾਉਣ ਲੱਗਾ।

ਜੀਤੂ ਦਾਤੀ ਅਤੇ ਰੰਬਾ ਹੱਥ ਵਿੱਚ ਲਈ ਘਾਹ ਖੋਤਣ ਜਾ ਰਿਹਾ ਸੀ। ਕਾਲ਼ੀ ਨੂੰ ਆਪਣੇ ਵਿਹੜੇ ਵਿੱਚ ਦੇਖ ਕੇ ਉਹ ਅੰਦਰ ਆ ਗਿਆ। ਕਾਲ਼ੀ ਦੀ ਹਾਲਤ ਦੇਖ ਕੇ ਉਹ ਬੋਲਿਆ:

"ਕਿਉਂ ਜ਼ਿਆਦਾ ਸੱਟ ਲੱਗੀ ਆ ?"

ਫਿਰ ਉਹਦੇ ਜੁਆਬ ਦਾ ਇੰਤਜ਼ਾਰ ਕੀਤੇ ਬਿਨਾਂ ਬੋਲਿਆ:

"ਹਰਦੇਵ ਆਪਣੇ ਆਪ ਨੂੰ ਬਹੁਤ ਬੜਾ ਭਲਵਾਨ ਸਮਝਦਾ ਸੀ। ਪਰ ਕੱਲ੍ਹ ਤੂੰ

ਉਹਦਾ ਹੰਕਾਰ ਤੋੜ ਦਿੱਤਾ।"

"ਉਹਦਾ ਹੰਕਾਰ ਟੁੱਟਿਆ ਜਾਂ ਨਹੀਂ, ਮੇਰਾ ਚੂਲਾ ਜ਼ਰੂਰ ਟੁੱਟ ਗਿਆ। ਸ਼ਾਇਦ ਅੰਦਰ ਮਾਸ ਪਾਟ ਗਿਆ। ਬਹੁਤ ਦਰਦ ਹੋ ਰਹੀ ਹੈ।" ਕਾਲ਼ੀ ਨੇ ਦੁੱਖ ਭਰੀ ਅਵਾਜ਼ ਵਿੱਚ ਕਿਹਾ।

ਜੀਤੂ ਦਾਤੀ ਅਤੇ ਰੰਬਾ ਬਗਲ ਵਿੱਚ ਘੁੱਟ ਕੇ ਕਾਲ਼ੀ ਉੱਤੇ ਝੁਕਦਾ ਬੋਲਿਆ: "ਦਿਖਾ ਤਾਂ ?"

ਕੱਛੇ ਨੂੰ ਉੱਪਰ ਕਰ ਕੇ ਕਾਲ਼ੀ ਨੇ ਜੀਤੂ ਨੂੰ ਸੱਟ ਦਿਖਾਈ। ਚੂਲੇ ਉੱਤੇ ਸੇਰ ਦੇ ਵੱਟੇ ਜਿੰਨਾ ਮਾਸ ਉੱਭਰ ਆਇਆ ਸੀ ਅਤੇ ਉਹ ਹਿੱਸਾ ਨੀਲਾ ਹੋ ਗਿਆ ਸੀ। ਜੀਤੂ ਨੇ ਸੱਟ ਵਾਲੀ ਥਾਂ ਨੂੰ ਜ਼ਰਾ ਦੱਬਿਆ ਤਾਂ ਕਾਲ਼ੀ ਚੀਖ ਪਿਆ:

"ਛੱਡ ਦੇ, ਬਹੁਤ ਦਰਦ ਹੁੰਦਾ।"

ਜੀਤੂ ਸਿੱਧਾ ਖੜ੍ਹਾ ਹੋ ਗਿਆ ਅਤੇ ਚਿੰਤਾ ਨਾਲ ਬੋਲਿਆ:

"ਸੱਟ ਜ਼ਿਆਦਾ ਹੀ ਲੱਗੀ ਆ। ਤੂੰ ਲੋਗੜ ਗਰਮ ਕਰਕੇ ਸੇਕ ਦੇ। ਤਿੱਲ਼ੀ ਦਾ ਤੇਲ ਗਰਮ ਕਰਕੇ ਮਾਲਸ਼ ਕਰ।"

"ਚਾਚੀ ਨੇ ਉਹਨਾਂ ਨੂੰ ਇਸ ਤਰ੍ਹਾਂ ਖੁਸਰ-ਫੁਸਰ ਕਰਦਿਆਂ ਦੇਖਿਆ ਤਾਂ ਉਹਦਾ ਸ਼ੱਕ ਫਿਰ ਜਾਗ ਪਿਆ ਅਤੇ ਉਹ ਉਹਨਾਂ ਦੇ ਕੋਲ ਆ ਕੇ ਬੋਲੀ:

"ਕੀ ਹੋਇਆ। ਕੀ ਕਾਲ਼ੀ ਦੀ ਲੱਤ ਉੱਤੇ ਸੱਟ ਲੱਗੀ ਆ ?"

ਇਹ ਸੁਣ ਕੇ ਜੀਤੂ ਨੇ ਮੂੰਹ ਦੂਜੇ ਪਾਸੇ ਕਰ ਲਿਆ ਅਤੇ ਕਾਲ਼ੀ ਨੇ ਨਜ਼ਰਾਂ ਝੁਕਾ ਲਈਆਂ। ਚਾਚੀ ਨੇ ਜ਼ਰਾ ਉੱਚੀ ਅਵਾਜ਼ ਵਿੱਚ ਕਿਹਾ:

"ਕੀ ਗੱਲ ਆ ? ਚੁੱਪ ਕਿਉਂ ਆਂ ?"

"ਕੁਛ ਨਹੀਂ।" ਜੀਤੂ ਨੇ ਦੂਜੇ ਪਾਸੇ ਦੇਖਦਿਆਂ ਜੁਆਬ ਦਿੱਤਾ।

"ਹੁਣੇ ਤਾਂ ਦੋਵੇਂ ਬੱਕਰੀ ਵਾਂਗੂੰ ਮੂੰਹ ਮਾਰਦੇ ਸੀ ਅਤੇ ਹੁਣ ਕਹਿੰਦੇ ਆ ਕਿ ਕੁਛ ਨਹੀਂ ਹੋਇਆ।"

"ਚਾਚੀ ਮਾਮੂਲੀ ਜਿਹੀ ਸੱਟ ਲੱਗੀ ਆ। ਆਪਣੇ ਆਪ ਹੀ ਠੀਕ ਹੋ ਜਾਊ।" ਕਾਲ਼ੀ ਨੇ ਉਹਨੂੰ ਟਾਲਣ ਦੀ ਕੋਸ਼ਿਸ਼ ਕੀਤੀ।

"ਦਿਖਾ ਤਾਂ ਸਹੀ।" ਚਾਚੀ ਨੇ ਘਬਰਾਈ ਹੋਈ ਅਵਾਜ਼ ਵਿੱਚ ਕਿਹਾ। ਕਾਲ਼ੀ ਨੇ ਜੀਤੂ ਵਲ ਦੇਖਿਆ ਅਤੇ ਫਿਰ ਆਪਣੇ ਆਪ ਵਿੱਚ ਸਿਮਟਦਾ ਬੋਲਿਆ:

"ਚਾਚੀ ਕੋਈ ਸੱਟ ਨਹੀਂ ਲੱਗੀ। ਤੂੰ ਤਾਂ ਉਂਦਾਂ ਈ ਘਬਰਾਈ ਜਾਂਦੀ ਆਂ।"

ਚਾਚੀ ਸਮਝ ਗਈ ਕਿ ਕਾਲ਼ੀ ਦੇ ਕਿਸੇ ਏਦਾਂ ਦੀ ਥਾਂ ਉੱਤੇ ਸੱਟ ਲੱਗੀ ਆ ਜਿਹਨੂੰ ਦਿਖਾਉਂਦਿਆਂ ਉਹਨੂੰ ਸੰਗ ਆਉਂਦੀ ਹੈ। ਉਹ ਪਿਆਰ ਭਰੀ ਅਵਾਜ਼ ਵਿੱਚ ਬੋਲੀ:

"ਮੇਰੇ ਲਈ ਤਾਂ ਤੂੰ ਉਹੀ ਛੋਟਾ-ਜਿਹਾ ਕਾਲ਼ੀ ਆਂ ਜੋ ਦਸ ਸਾਲਾਂ ਤੱਕ ਮੇਰੇ ਨਾਲ ਸੌਂਦਾ ਰਿਹਾਂ। ਜਿਹਦਾ ਮੂੰਹ ਮੈਂ ਆਪਣੇ ਹੱਥਾਂ ਨਾਲ ਧੋਂਦੀ ਰਹੀ। ਮਾਂ ਲਈ ਤਾਂ ਬੱਚੇ ਬੁੱਢੇ ਹੋ ਜਾਣ 'ਤੇ ਵੀ ਛੋਟੇ ਰਹਿੰਦੇ ਆ।" ਕਾਲ਼ੀ ਨੂੰ ਦੁਚਿੱਤੀ ਵਿੱਚ ਦੇਖ ਕੇ ਚਾਚੀ ਨੇ ਉਹਨੂੰ

ਪੁਚਕਾਰਿਆ ਤਾਂ ਉਹ ਹੌਲ਼ੀ ਦੇਣੀਂ ਬੋਲਿਆ:

"ਅੱਛਾ ਦਿਖਾਉਂਦਾਂ। ਤੂੰ ਪਹਿਲਾਂ ਮੈਨੂੰ ਲੋਗੜ ਗਰਮ ਕਰ ਦੇ। ਦੋ ਰੋੜੇ ਚੁੱਲ੍ਹੇ 'ਚ ਸੁੱਟ ਦੇ। ਸੱਟ ਨੂੰ ਸੇਕ ਦੇਣਾ।"

ਪਰ ਚਾਚੀ ਪਹਿਲਾਂ ਸੱਟ ਦੇਖਣਾ ਚਾਹੁੰਦੀ ਸੀ। ਉਹਨੂੰ ਖੁਦ ਸੱਟ ਦੇਖੇ ਬਿਨਾਂ ਯਕੀਨ ਨਹੀਂ ਸੀ ਆ ਰਿਹਾ। ਕਾਲ਼ੀ ਦੀ ਗੱਲ ਲੁਕਾਉਣ ਦੀ ਆਦਤ ਨੂੰ ਉਹ ਚੰਗੀ ਤਰ੍ਹਾਂ ਜਾਣਦੀ ਸੀ। ਉਹਨੇ ਕਾਲ਼ੀ ਨੂੰ ਇਕ ਵਾਰ ਫਿਰ ਦੁਚਿੱਤੀ ਵਿੱਚ ਦੇਖ ਹੱਥ ਉਹਦੇ ਵਲ ਵਧਾਇਆ ਤਾਂ ਉਹ ਕਾਹਲੀ ਨਾਲ ਬੋਲਿਆ:

"ਚਾਚੀ ਹੁਣੇ ਦਿਖਾਉਂਦਾਂ।" ਉਹ ਮੰਜੇ ਉੱਤੇ ਲੰਮਾ ਪੈ ਗਿਆ ਅਤੇ ਕੱਛੇ ਨੂੰ ਹੇਠਾਂ ਨੂੰ ਖਿਸਕਾ ਦਿੱਤਾ। ਚਾਚੀ ਨੇ ਸੁੱਜੀ ਹੋਈ ਨੀਲੀ ਪੱਥਰ ਵਰਗੀ ਥਾਂ ਦੇਖੀ ਤਾਂ ਘਬਰਾ ਕੇ ਬੋਲੀ:

"ਇਹ ਸੱਟ ਕਿੱਦਾਂ ਲੱਗੀ ? ਕੀ ਕਿਸੇ ਨਾਲ ਲੜਾਈ ਹੋ ਗਈ ਸੀ ?"

ਕਾਲ਼ੀ ਚੁੱਪ ਰਿਹਾ ਪਰ ਜੀਤੂ ਨੇ ਹੌਲੀ ਜਿਹੀ ਜੁਆਬ ਦਿੱਤਾ:

"ਕਬੱਡੀ ਖੇਲਦਿਆਂ ਸੱਟ ਲੱਗ ਗਈ। ਚੌਧਰੀ ਹਰਨਾਮ ਸਿੰਘ ਦੇ ਭਤੀਜੇ ਹਰਦੇਵ ਨੇ ਅੱਡੀ ਮਾਰੀ ਸੀ।"

ਚਾਚੀ ਕੁਝ ਪਲਾਂ ਲਈ ਚੁੱਪ ਰਹੀ ਅਤੇ ਫਿਰ ਬਹੁਤ ਦੁਖੀ ਅਵਾਜ਼ ਵਿੱਚ ਬੋਲੀ:

"ਤੂੰ ਚੌਧਰੀਆਂ ਦੇ ਮੁੰਡਿਆਂ ਨਾਲ ਕਬੱਡੀ ਕਿਉਂ ਖੇਲਨ ਗਿਆ ਸੀ। ਉਹਨਾਂ ਦਾ ਕੀ ਆ। ਉਹਨੇ ਤਾਂ ਅੱਡੀ ਮਾਰ ਦਿੱਤੀ। ਗਰੀਬ ਦੀ ਭਾਵੇਂ ਜਾਨ ਹੀ ਚਲੀ ਜਾਂਦੀ। ਚਮਾਰ ਘੂਰ ਕੇ ਵੀ ਦੇਖ ਲੈਣ ਤਾਂ ਚੌਧਰੀਆਂ ਨੂੰ ਗੁੱਸਾ ਆ ਜਾਂਦਾ। ਆਪ ਚਾਹੇ ਚਮਾਰ ਨੂੰ ਜਾਨ ਤੋਂ ਵੀ ਮਾਰ ਦੇਣ ਤਾਂ ਕੋਈ ਪੁੱਛਣ ਵਾਲਾ ਨਹੀਂ। ਤੇਰੇ ਨਾਲ ਕਈ ਵਾਰ ਮੱਥਾ ਮਾਰਿਆ ਕਿ ਉਹਨਾਂ ਨਾਲ ਨਾ ਖੇਡਿਆ ਕਰ। ... ਹੁਣ ਲੰਗੜਾ ਤੂੰ ਹੋ ਗਿਆ, ਚੌਧਰੀ ਹਰਦੇਵ ਦਾ ਕੀ ਗਿਆ ?"

ਚਾਚੀ ਕਾਲ਼ੀ ਕੋਲ ਬੈਠੀ ਉਹਨੂੰ ਸਮਝਾ ਰਹੀ ਸੀ। ਉਹਨੂੰ ਚੌਧਰੀਆਂ ਉੱਤੇ ਕੁਝ ਗੁੱਸਾ ਸੀ, ਕੁਝ ਬੇਬਸੀ। ਉਹ ਗੋਡਿਆਂ ਉੱਤੇ ਹੱਥ ਰੱਖ ਕੇ ਉੱਠੀ ਅਤੇ ਪਾਟੀ ਹੋਈ ਰਜਾਈ ਵਿੱਚੋਂ ਲੋਗੜ ਕੱਢ ਲਿਆਈ ਅਤੇ ਚੁੱਲ੍ਹੇ ਵਿੱਚ ਦੋ ਸਾਫ ਰੋੜੇ ਰੱਖ ਦਿੱਤੇ।

ਚਾਚੀ ਹੱਥ ਵਿੱਚ ਕੌਲੀ ਲੈ ਕੇ ਗਲੀ ਵਿੱਚ ਆ ਗਈ ਤਾਂਕਿ ਕਿਸੇ ਦਿਉਂ ਥੋੜ੍ਹਾ ਜਿਹਾ ਤਿਲ਼ਾਂ ਦਾ ਤੇਲ ਮੰਗ ਲਿਆਵੇ। ਕਾਲ਼ੀ ਨੇ ਉਹਨੂੰ ਰੋਕਿਆ ਕਿ ਉਹ ਸ਼ਾਹ ਦੀ ਹੱਟੀ ਤੋਂ ਮੰਗਵਾ ਲਊ ਪਰ ਚਾਚੀ ਉਹਦੀ ਗੱਲ ਅਣਸੁਣੀ ਕਰਕੇ ਬਾਹਰ ਨਿਕਲ ਗਈ। ਕੁਝ ਆਦਤ ਤੋਂ ਮਜ਼ਬੂਰ, ਕੁਝ ਇਹ ਸੋਚ ਕੇ ਕਿ ਆਂਢੀ-ਗੁਆਂਢੀ ਵੀ ਉਹਦੇ ਕੋਲੋਂ ਕੁਝ ਨਾ ਕੁਝ ਮੰਗ ਕੇ ਲਿਜਾਂਦੇ ਹੀ ਹਨ ਅਤੇ ਕੁਝ ਇਸ ਵਿਸ਼ਵਾਸ ਨਾਲ ਕਿ ਗਲੀ-ਮੁਹੱਲੇ ਵਾਲੇ ਦੁਖ-ਸੁਖ ਦੇ ਸਾਂਝੀ ਹੁੰਦੇ ਹਨ। ਉਹ ਗਲੀ ਦੇ ਹਰ ਘਰ ਵਿੱਚ ਗਈ, ਕਾਲ਼ੀ ਦੀ ਸੱਟ ਬਾਰੇ ਦੱਸਿਆ, ਦੱਬੀ ਜ਼ਬਾਨ ਵਿੱਚ ਚੌਧਰੀਆਂ ਨੂੰ ਬੁਰਾ-ਭਲਾ ਕਹਿ ਕੇ ਤਿਲ਼ੀ ਦਾ ਤੇਲ ਮੰਗਿਆ। ਹਰ ਇਕ ਨੇ ਏਧਰ ਉਧਰ ਦੀਆਂ ਗੱਲਾਂ ਕੀਤੀਆਂ, ਗਰੀਬੀ ਦਾ ਰੋਣਾ ਰੋਇਆ, ਹਮਦਰਦੀ

ਜਤਾਈ, ਚੌਧਰੀਆਂ ਦੇ ਮੁੰਡਿਆਂ ਨੂੰ ਗਾਲ੍ਹਾਂ ਕੱਢੀਆਂ ਅਤੇ ਆਪਣੇ ਨਿਆਣਿਆਂ ਦੀਆਂ ਸਹੁੰਆਂ ਖਾ ਕੇ ਚਾਚੀ ਨੂੰ ਯਕੀਨ ਦਿਵਾਇਆ ਕਿ ਜੇ ਉਹਨਾਂ ਕੋਲ ਤਿਲ਼ਾਂ ਦਾ ਤੇਲ ਹੁੰਦਾ ਤਾਂ ਉਹ ਉਹਨੂੰ ਜ਼ਰੂਰ ਦਿੰਦੇ। ਚਾਚੀ ਨੂੰ ਤੇਲ ਤਾਂ ਕਿਤਿਉਂ ਨਾ ਮਿਲਿਆ ਪਰ ਸਾਰੇ ਮੁਹੱਲੇ ਨੂੰ ਖਬਰ ਹੋ ਗਈ ਕਿ ਚੌਧਰੀ ਹਰਦੇਵ ਨੇ ਕਾਲ਼ੀ ਦਾ ਚੂਲਾ ਤੋੜ ਦਿੱਤਾ ਹੈ।

ਜਦੋਂ ਚਾਚੀ ਬੁੜਬੁੜਾਉਂਦੀ ਹੋਈ ਖਾਲੀ ਕੌਲੀ ਲਈ ਘਰ ਆਈ ਤਾਂ ਕਾਲ਼ੀ ਬੋਲਿਆ:

"ਏਨੇ ਚਿਰ 'ਚ ਤਾਂ ਸ਼ਹਿਰੋਂ ਵੀ ਤੇਲ ਆ ਜਾਂਦਾ।" ਕਾਲ਼ੀ ਦੇ ਸ਼ਬਦਾਂ ਵਿੱਚ ਚਾਚੀ ਨੂੰ ਵਿਅੰਗ ਮਹਿਸੂਸ ਹੋਇਆ। ਉਹਦਾ ਹੌਂਸਲਾ ਪਹਿਲਾਂ ਹੀ ਟੁੱਟਿਆ ਹੋਇਆ ਸੀ। ਕਾਲ਼ੀ ਦੀ ਗੱਲ ਸੁਣ ਕੇ ਉਹ ਭੜਕ ਪਈ।

"ਆਂਢੀਆਂ-ਗੁਆਂਢੀਆਂ ਦਾ ਏਨਾ ਵੀ ਫਾਇਦਾ ਨਹੀਂ ਕਿ ਕੋਈ ਕਿਸੇ ਦਾ ਕੰਮ ਹੀ ਕਰ ਦੇਵੇ। ਆਪ ਨੂੰ ਲੋੜ ਹੁੰਦੀ ਆ ਤਾਂ ਏਧਰ ਨੂੰ ਮੂੰਹ ਚੁੱਕੀ ਆ ਜਾਂਦੀਆਂ ਜਿੱਦਾਂ ਏਥੇ ਲੰਗਰ ਲੱਗਾ ਹੋਵੇ ... ਚਾਚੀ ਲੂਣ ਹੈਗਾ, ਚਾਚੀ ਮਿਰਚ ਹੈਗੀ।"

ਚਾਚੀ ਸਾਂਗ ਲਾਉਂਦੀ ਹੋਈ ਬੋਲੀ।

"ਤੇ ਆਪ ਕਿਸੇ ਦੀ ਵੱਢੀ ਉਂਗਲ ਉੱਤੇ ਮੂਤਣ ਨੂੰ ਵੀ ਤਿਆਰ ਨਹੀਂ। ਭੱਠ 'ਚ ਪਏ ਏਦਾਂ ਦਾ ਗਲੀ ਗਵਾਂਢ। ਹੁਣ ਮੇਰੇ ਕੋਲੋਂ ਵੀ ਕੋਈ ਮੰਗਣ ਆਈ ਤਾਂ ਮੂੰਹ ਤੋੜਵਾਂ ਜਵਾਬ ਦਊਂਗੀ।"

ਚਾਚੀ ਨੇ ਮਿੱਟੀ ਦੇ ਘੜੇ ਵਿੱਚ ਰੱਖੇ ਇਕ ਮੈਲੇ-ਜਿਹੇ ਕੱਪੜੇ ਦੀਆਂ ਕਈ ਗੰਢਾਂ ਖੋਲ੍ਹ ਕੇ ਦੋ ਪੈਸੇ ਕੱਢੇ। ਉਹਨਾਂ ਨੂੰ ਚੰਗੀ ਤਰ੍ਹਾਂ ਟਟੋਲ ਕੇ ਅਤੇ ਫਿਰ ਅੱਖਾਂ ਦੇ ਨੇੜੇ ਲਿਆ ਕੇ ਦੇਖਿਆ। ਜਦੋਂ ਤਸੱਲੀ ਹੋ ਗਈ ਕਿ ਦੋ ਪੈਸੇ ਹੀ ਨੇ ਤਾਂ ਕੱਪੜਿਆਂ ਨੂੰ ਘੜੇ ਵਿੱਚ ਲੁਕਾ ਦਿੱਤਾ ਅਤੇ ਹੱਥ ਵਿੱਚ ਕੌਲੀ ਲਈ ਗਲੀ ਵਿੱਚ ਨਿਕਲ਼ ਗਈ।

ਕਾਲ਼ੀ ਦੀ ਸੱਟ ਦੀ ਖਬਰ ਸੁਣ ਕੇ ਬੱਚਿਆਂ ਨੇ ਉਹਦੇ ਘਰ ਦੁਆਲੇ ਚੱਕਰ ਕੱਢਣੇ ਸ਼ੁਰੂ ਕਰ ਦਿੱਤੇ ਸਨ। ਚਾਚੀ ਨੇ ਇਕ ਦੋਂਹ ਨੂੰ ਤੇਲ ਲਿਆਉਣ ਲਈ ਕਿਹਾ ਤਾਂ ਉਹ ਚੁੱਪਚਾਪ ਖਿਸਕ ਗਏ। ਉਹਨਾਂ ਨੂੰ ਕਾਲ਼ੀ ਦੀ ਸੱਟ ਦੇਖਣ ਦਾ ਸ਼ੌਕ ਸੀ, ਤੇਲ ਲਿਆਉਣ ਵਿੱਚ ਦਿਲਚਸਪੀ ਨਹੀਂ ਸੀ। ਚਾਚੀ ਨੇ ਇਕ ਨੂੰ ਪੁਚਕਾਰ ਕੇ ਕਿਹਾ:

"ਬਹੁਤ ਬੀਬਾ ਮੁੰਡਾਂ। ਜਾ ਦੌੜ ਕੇ ਟਕੇ ਦਾ ਤਿੱਲ਼ੀ ਦਾ ਤੇਲ ਲਿਆ ਦੇ, ਮੈਂ ਤੈਨੂੰ ਗੁੜ ਦਊਂ।"

ਪਰ ਉਹ ਮੁੰਡਾ ਚਾਚੀ ਦੀਆਂ ਨਜ਼ਰਾਂ ਬਚਾਉਂਦਾ ਹੋਇਆ ਦੌੜ ਗਿਆ।

"ਅੱਜਕਲ੍ਹ ਦੇ ਨਿਆਣਿਆਂ ਤੋਂ ਤਾਂ ਰੱਬ ਬਚਾਏ। ਡੱਕਾ ਤੋੜਦਿਆਂ ਵੀ ਉਹਨਾਂ ਦੇ ਦਿਲ ਵਿੱਚ ਸੂਲ਼ ਉੱਠਦਾ। ਸਾਡੇ ਜ਼ਮਾਨੇ ਵਿੱਚ ਮਜਾਲ ਸੀ ਕਿ ਕੋਈ ਨਿਆਣਾ ਵੱਡਿਆਂ ਦਾ ਕਿਹਾ ਟਾਲ਼ ਦੇਵੇ। ਗਲੀ ਗਵਾਂਢ ਤੱਕ ਸਾਰਿਆਂ ਦਾ ਕੰਮ ਕਰ ਦਿੰਦੇ ਸਨ।"

ਚਾਚੀ ਦੀ ਝੁੰਜਲਾਹਟ ਵਧਦੀ ਦੇਖ ਕੇ ਕਾਲ਼ੀ ਨੇ ਉਹਨੂੰ ਅਵਾਜ਼ ਦਿੱਤੀ।

"ਚਾਚੀ ਜੀਤੂ ਨੂੰ ਪੈਸੇ ਦੇ ਉਹ ਤੇਲ ਲੈ ਆਊਗਾ।"

ਚਾਚੀ ਨੇ ਕੌਲੀ ਅਤੇ ਦੋ ਪੈਸੇ ਜੀਤੂ ਵਲ ਵਧਾ ਦਿੱਤੇ। ਕਾਲ਼ੀ ਦੋ ਪੈਸੇ ਦੇਖ ਕੇ ਬੋਲਿਆ:

"ਦੋ ਪੈਸਿਆਂ ਦਾ ਕਿੰਨਾ ਤੇਲ ਆਊ। ਕੀ ਪਤਾ ਕਿੰਨੇ ਦਿਨ ਮਾਲਿਸ਼ ਕਰਨੀ ਪਵੇ?"

"ਮੈਂ ਰੋਜ਼ ਦੀ ਰੋਜ਼ ਮੰਗਵਾ ਲਊਂਗੀ। ਇਕ ਵਾਰ ਅੱਧੀ ਬੋਤਲ ਮੰਗਵਾ ਲਈ ਤਾਂ ਮੰਗਣ ਵਾਲਿਆਂ ਦੀਆਂ ਇਥੇ ਛਾਉਣੀਆਂ ਲੱਗ ਜਾਣਗੀਆਂ। ਅਤੇ ਬੂੰਦ ਬੂੰਦ ਕਰਕੇ ਦੋ ਦਿਨਾਂ ਵਿੱਚ ਹੀ ਬੋਤਲ ਲੈ ਜਾਣਗੇ।"

ਚਾਚੀ ਦੇ ਲਹਿਜੇ ਵਿੱਚ ਹੰਕਾਰ ਜੀਤੂ ਨੂੰ ਬੁਰਾ ਲੱਗਿਆ। ਕਾਲ਼ੀ ਨੇ ਵੀ ਉਹਨੂੰ ਮਹਿਸੂਸ ਕੀਤਾ। ਉਹ ਮੁਸਕਰਾਉਣ ਦੀ ਕੋਸ਼ਿਸ਼ ਕਰਦਾ ਹੋਇਆ ਬੋਲਿਆ:

"ਕੌਣ ਕਿਸੇ ਕੋਲ ਹੱਥ ਅੱਡਣ ਆਉਂਦਾ। ਜੇ ਕੋਈ ਆਊ ਤਾਂ ਆਪਣਾ ਸਮਝ ਕੇ ਹੀ ਆਊ।"

"ਚਾਚੀ, ਜੀਤੂ ਨੂੰ ਬੋਤਲ ਅਤੇ ਅੱਠ ਆਨੇ ਦੇ ਦੇ।"

ਚਾਚੀ ਨੇ ਬਹੁਤ ਜ਼ਿੱਦ ਕੀਤੀ ਪਰ ਆਖਿਰਕਾਰ ਉਹਨੂੰ ਕਾਲ਼ੀ ਦੀ ਗੱਲ ਮੰਨਣੀ ਹੀ ਪਈ। ਉਹ ਗੁੱਸੇ ਵਿੱਚ ਬੋਲੀ:

"ਲੁਟਾ ਦੇ ਘਰ ਨੂੰ। ਚਾਰ ਪੈਸੇ ਹੈਗੇ ਆ ਤਾਂ ਅੱਖਾਂ 'ਚ ਰੜਕ ਰਹੇ ਨੇ। ਖਤਮ ਹੋ ਜਾਣਗੇ ਤਾਂ ਫਿਰ ਬੈਠ ਕੇ ਰੋਵੀਂ।" ਚਾਚੀ ਦਾ ਗੁੱਸਾ ਬਹੁਤ ਵਧ ਗਿਆ ਸੀ। ਉਹਨੇ ਬੁੜਬੁੜਾਉਂਦਿਆਂ ਕਈ ਘੜੇ ਚੁੱਕੇ ਅਤੇ ਇਕ ਗਠੜੀ ਕੱਢੀ। ਉਹਦੀਆਂ ਕਈ ਤਹਿਆਂ ਖੋਲ੍ਹ ਕੇ ਇਕ ਰੁਪਈਆ ਕੱਢਿਆ ਅਤੇ ਜੀਤੂ ਦੇ ਹੱਥ ਵਿੱਚ ਰੁਪਈਆ ਅਤੇ ਬੋਤਲ ਫੜਾਉਂਦੀ ਬੋਲੀ:

"ਲੈ, ਤੇਲ ਨਾਲ ਭਰਵਾ ਲਿਆ ਇਹਨੂੰ।"

ਚਾਚੀ ਦਾ ਗੁੱਸਾ ਦੇਖ ਕੇ ਜੀਤੂ ਮੁਸਕਰਾ ਪਿਆ ਅਤੇ ਕਾਲ਼ੀ ਵਲ ਦੇਖਦਾ ਹੋਇਆ ਬਾਹਰ ਚਲਾ ਗਿਆ। ਜੀਤੂ ਦੇ ਜਾਣ ਬਾਅਦ ਚਾਚੀ ਕਾਲ਼ੀ ਦੇ ਕੋਲ ਬੈਠ ਕੇ ਉੱਚੀ ਅਵਾਜ਼ ਵਿੱਚ ਬੋਲੀ:

"ਇਸ ਤਰ੍ਹਾਂ ਘਰਾਂ ਦੇ ਗੁਜਾਰੇ ਨਹੀਂ ਚਲਦੇ। ਬਾਕੀ ਲੋਕਾਂ ਵਲ ਦੇਖੋ ਲੂਣ ਵੀ ਡੰਗ-ਡੰਗ ਦੇ ਹਿਸਾਬ ਲਿਆਉਂਦੇ ਆ।"

ਕਾਲ਼ੀ ਨੇ ਚਾਚੀ ਦੀ ਗੱਲ ਉੱਤੇ ਕੋਈ ਧਿਆਨ ਨਾ ਦਿੱਤਾ ਤਾਂ ਉਹ ਹੋਰ ਵੀ ਝੁੰਝਲਾ ਗਈ ਅਤੇ ਉੱਠ ਕੇ ਗਲ਼ੀ ਵਿੱਚ ਚਲੀ ਗਈ।

ਉਹਨੂੰ ਪ੍ਰੀਤੋ ਦਾ ਮੁੰਡਾ ਅਮਰੂ ਦਿਸ ਪਿਆ ਤਾਂ ਉਹਨੂੰ ਅਵਾਜ਼ ਮਾਰ ਕੇ ਬੋਲੀ:

"ਵੇ ਤੇਰੀ ਮਾਂ ਪਤੀਲਾ ਲੈ ਗਈ ਸੀ ਆਟੇ ਦਾ ਭਰ ਕੇ। ਆਟਾ ਨਹੀਂ ਹੈਗਾ ਤਾਂ ਪਤੀਲਾ ਹੀ ਮੋੜ ਦਿਉ।"

ਪਤੀਲੇ ਦਾ ਜ਼ਿਕਰ ਸੁਣ ਕੇ ਅਮਰੂ ਦੀਆਂ ਅੱਖਾਂ ਵਿੱਚ ਚਮਕ ਆ ਗਈ। ਉਹਨੇ ਧਿਆਨ ਨਾਲ ਚਾਚੀ ਵਲ ਦੇਖਿਆ ਅਤੇ ਫਿਰ ਦੌੜ ਗਿਆ। ਚਾਚੀ ਨੇ ਉਹਨੂੰ ਇਕ-ਦੋ

ਗਾਲ੍ਹਾਂ ਕੱਢੀਆਂ ਅਤੇ ਅੰਦਰ ਆ ਕੇ ਉਸਰੀਆਂ ਕੰਧਾਂ ਵਲ ਦੇਖਣ ਲੱਗੀ।

ਆਪਣੀ ਛੱਤ ਉੱਤੇ ਖੜੀ ਪ੍ਰੀਤੋ ਨੇ ਚਾਚੀ ਤੋਂ ਪੁੱਛਿਆ:

"ਸੁਣਿਆਂ ਕਾਲ਼ੀ ਦੇ ਸੱਟ ਲੱਗੀ ਗਈ ਆ। ਡਿਗ ਪਿਆ ਸੀ ਕਿਤੇ ?"

"ਬਹੁਤ ਸੱਟ ਲੱਗੀ ਆ। ਸਾਰੀ ਰਾਤ ਮੰਜੇ 'ਤੇ ਤੜਪਦਾ ਰਿਹਾ।"

"ਹਾਇ ਮੈਂ ਮਰ ਜਾਵਾਂ। ਕਿੱਥੇ ਸੱਟ ਲੱਗੀ ਆ ?" ਪ੍ਰੀਤੋ ਬਨੇਰੇ ਉੱਤੇ ਝੁਕਦੀ ਬੋਲੀ।

"ਚੂਲੇ 'ਚ ਲੱਗੀ ਆ। ਚੌਧਰੀਆਂ ਦੇ ਹਰਦੇਵ ਨਾਲ ਕਬੱਡੀ ਖੇਲ ਰਿਹਾ ਸੀ। ਮੇਰਾ ਕਾਲ਼ੀ ਵੀ ਰੱਬ ਦੀ ਮਿਹਰ ਨਾਲ ਤੱਕੜਾ। ਹਰਦੇਵ ਇਹਤੋਂ ਹਾਰ ਗਿਆ ਤਾਂ ਗੁੱਸੇ 'ਚ ਆ ਕੇ ਇਹਦੇ ਚੂਲੇ 'ਚ ਅੱਡੀ ਮਾਰ ਦਿੱਤੀ। ਉਹਦਾ ਕੀ ਗਿਆ, ਇਹ ਦਿਨਾਂ ਲਈ ਮੰਜੀ 'ਤੇ ਜਾ ਪਿਆ।"

ਚਾਚੀ ਨੇ ਪਤੀਲਾ ਮੰਗਣ ਲਈ ਉਹਦੇ ਨਾਲ ਗੱਲ ਸ਼ੁਰੂ ਕੀਤੀ ਸੀ। ਪਰ ਕਾਲ਼ੀ ਦੀ ਸੱਟ ਦਾ ਜ਼ਿਕਰ ਛਿੜਿਆ ਤਾਂ ਉਹ ਗੱਲ ਭੁੱਲ ਗਈ।

"ਰੱਬ ਜੀ ਆਰਾਮ ਦੇਵੇ। ਅਜੇ ਮਕਾਨ ਦੀਆਂ ਕੰਧਾਂ ਵੀ ਪੂਰੀਆਂ ਨਹੀਂ ਹੋਈਆਂ। ਤਿੱਲ਼ੀ ਦੇ ਤੇਲ ਨੂੰ ਗਰਮ ਕਰਕੇ ਮਾਲਿਸ਼ ਕਰੋ ਬਹੁਤ ਛੇਤੀਂ ਆਰਾਮ ਆ ਜਾਊ।" ਪ੍ਰੀਤੋ ਨੇ ਹਮਦਰਦੀ ਜਤਾਉਂਦਿਆਂ ਕਿਹਾ।

"ਜੀਤੂ ਗਿਆ ਆ ਤੇਲ ਲੈਣ।"

ਪ੍ਰੀਤੋ ਚਾਚੀ ਨਾਲ ਏਧਰ-ਉਧਰ ਦੀਆਂ ਦੋ ਚਾਰ ਗੱਲਾਂ ਕਰਕੇ ਹੇਠਾਂ ਉਤਰ ਗਈ ਅਤੇ ਸਿੱਧੀ ਮੰਗੂ ਦੀ ਮਾਂ ਜੱਸੋ ਕੋਲ ਚਲੀ ਗਈ। ਉਹ ਭੇਦਭਰੀ ਅਵਾਜ਼ ਵਿੱਚ ਬੋਲੀ:

"ਨੀ, ਕਾਲ਼ੀ ਦੇ ਸੱਟ ਲੱਗੀ ਆ। ਚੂਲੇ ਦੀ ਹੱਡੀ ਟੁੱਟ ਗਈ ਹੈ। ਹੁਣ ਮੰਜੇ 'ਤੇ ਪਿਆ। ਚੌਧਰੀ ਹਰਦੇਵ ਨਾਲ ਕਬੱਡੀ ਖੇਲ ਰਿਹਾ ਸੀ। ਰੱਬ ਜੀ ਸਾਰਿਆਂ ਦੀ ਸੁਣਦਾ। ਸਾਰਿਆਂ ਦਾ ਹੰਕਾਰ ਤੋੜਦਾ। ਪਹਿਲਾਂ ਮੰਗੂ ਨੂੰ ਕੁੱਟਿਆ, ਫਿਰ ਲੱਛੋ ਦੇ ਭਾਈਏ ਦਾ ਸਿਰ ਪਾੜਿਆ। ਚੌਧਰੀ ਨਾਲ ਟੱਕਰ ਲਈ ਤਾਂ ਹਾਰ ਗਿਆ। ਰੱਬ ਜੀ ਨੇ ਮੇਰੀ ਨੇੜਿਓਂ ਹੋ ਕੇ ਸੁਣੀ ਆ। ਉੱਪਰ ਵਾਲਾ ਸਾਰਿਆਂ ਦਾ ਹੰਕਾਰ ਤੋੜਦਾ।"

ਪ੍ਰੀਤੋ ਖਿੜਖਿੜਾ ਕੇ ਹੱਸ ਪਈ। ਉਹਦੀ ਅਵਾਜ਼ ਸੁਣ ਕੇ ਗਿਆਨੋ ਵੀ ਬਾਹਰ ਆ ਗਈ। ਪ੍ਰੀਤੋ ਨੇ ਉਹਨੂੰ ਦੇਖਿਆ ਤਾਂ ਬੋਲੀ:

"ਤੂੰ ਆਪਣਾ ਕੰਮ ਕਰ। ਤੂੰ ਬਾਹਰ ਕਿਉਂ ਆਈ ਆਂ। ਮੁਟਿਆਰ ਕੁੜੀਆਂ ਲਈ ਏਨਾ ਕੰਨ-ਰੱਸ ਚੰਗਾ ਨਹੀਂ ਹੁੰਦਾ। ਕਾਲ਼ੀ ਦੇ ਸਿਰਫ ਸੱਟ ਲੱਗੀ ਆ, ਮਰ ਨਹੀਂ ਗਿਆ।"

ਪ੍ਰੀਤੋ ਨੇ ਜੱਸੋ ਵਲ ਅਰਥਭਰੀ ਨਜ਼ਰ ਨਾਲ ਦੇਖਿਆ ਅਤੇ ਜਦੋਂ ਗਿਆਨੋ ਥੋੜ੍ਹਾ ਪਰ੍ਹੇ ਚਲੀ ਗਈ ਤਾਂ ਹੌਲੀ ਅਵਾਜ਼ ਵਿੱਚ ਬੋਲੀ:

"ਹਰ ਆਦਮੀ ਦੀ ਇੱਜ਼ਤ ਉਹਦੇ ਆਪਣੇ ਹੱਥ 'ਚ ਹੁੰਦੀ ਆ। ਗਿਆਨੋ ਨੂੰ ਮੈਂ ਜਦੋਂ ਵੀ ਦੇਖਦੀ ਆਂ ਕਾਲ਼ੀ ਦੇ ਘਰ ਹੀ ਵੜੀ ਰਹਿੰਦੀ ਆ। ਹੁਣ ਇਹ ਛੋਟੀ ਤਾਂ ਨਹੀਂ ਜੋ ਸਾਰਾ ਦਿਨ ਅਵਾਰਾ ਗਾਂ ਵਾਂਗ ਗਲੀਆਂ 'ਚ ਘੁੰਮਦੀ ਰਹੇ। ਮੈਂ ਤਾਂ ਆਪਣੀ ਲੱਛੋ ਨੂੰ

ਚੌਧਰੀਆਂ ਦੀ ਹਵੇਲੀ ਵੀ ਨਾ ਜਾਣ ਦੇਵਾਂ, ਪਰ ਕੀ ਕਰਾਂ, ਮਜਬੂਰੀ ਆ।"

ਜੱਸੋ ਨੇ ਪ੍ਰੀਤੋ ਦੀ ਗੱਲ ਵਲ ਧਿਆਨ ਨਾ ਦਿੱਤਾ ਪਰੰਤੂ ਗਿਆਨੋ ਕੰਬ ਜਿਹੀ ਗਈ। ਉਹਦਾ ਜੀਅ ਕੀਤਾ ਕਿ ਪ੍ਰੀਤੋ ਦੇ ਵਾਲ਼ਾਂ ਨੂੰ ਬਲਦੀ ਲੱਕੜ ਲਾ ਦੇਵੇ ਪਰ ਉਹ ਮਾਂ ਦੇ ਸਾਹਮਣੇ ਕੁਛ ਨਾ ਕਹਿ ਸਕੀ ਅਤੇ ਅੰਦਰ ਚਲੀ ਗਈ। ਫਿਰ ਉਹਨੂੰ ਅਚਾਨਕ ਕਾਲ਼ੀ ਦੀ ਸੱਟ ਦਾ ਖਿਆਲ ਆਇਆ। ਉਹ ਸੋਚਣ ਲੱਗੀ ਕਿ ਮੋਏ ਚੌਧਰੀਆਂ ਨੂੰ ਵੀ ਅੱਗ ਲੱਗੀ ਹੋਈ ਆ। ਰੱਬ ਕਰੇ ਇਹਨਾਂ ਸਾਰਿਆਂ ਨੂੰ ਪਲੇਗ ਨਿਕਲੇ, ਸਾਰਿਆਂ ਦੀਆਂ ਲੱਤਾਂ ਟੁੱਟ ਜਾਣ। ਸੱਟ ਜ਼ਿਆਦਾ ਹੋਈ ਤਾਂ ਕਾਲ਼ੀ ਦਾ ਮਕਾਨ ਵੀ ਦਿਨਾਂ ਉੱਤੇ ਜਾ ਪਊ। ਗਿਆਨੋ ਨੂੰ ਡਰ ਜਿਹਾ ਲੱਗਣ ਲੱਗਾ। ਉਹਨੇ ਦਰਵਾਜ਼ੇ ਉਹਲਿਓਂ ਵਿਹੜੇ ਵਿੱਚ ਦੇਖਿਆ। ਜਦੋਂ ਉਹਨੇ ਦੇਖਿਆ ਕਿ ਪ੍ਰੀਤੋ ਚਲੀ ਗਈ ਹੈ ਤਾਂ ਉਹ ਆਪਣੀ ਮਾਂ ਦੇ ਕੋਲ ਆ ਕੇ ਬੋਲੀ:

"ਮੈਂ ਇਸ ਰੰਡੀ ਨੂੰ ਘਰ ਨਹੀਂ ਵੜਨ ਦੇਣਾ। ਆਪਣੇ ਆਂਗ ਸਾਰਿਆਂ ਨੂੰ ਬਦਮਾਸ਼ ਸਮਝਦੀ ਆ। ਉਹ ਮੇਰੇ 'ਤੇ ਤੋਹਮਤ ਲਾਉਣ ਵਾਲੀ ਕੌਣ ਹੁੰਦੀ ਆ?" ਗਿਆਨੋ ਰੋ ਪਈ। ਜੱਸੋ ਪਹਿਲਾਂ ਚੁੱਪ ਰਹੀ ਪਰ ਜਦੋਂ ਉਹਨੇ ਦੇਖਿਆ ਕਿ ਉਹ ਹਿਚਕੀਆਂ ਭਰਦੀ ਪਈ ਹੈ ਤਾਂ ਉਹਨੂੰ ਦਿਲਾਸਾ ਦਿੰਦੀ ਬੋਲੀ:

"ਤੂੰ ਕਿਉਂ ਰੋਂਦੀ ਆਂ। ਉਹਦੀ ਤਾਂ ਆਦਤ ਆ। ਉਹਦੇ ਕਹਿਣ 'ਤੇ ਤੂੰ ਬੁਰੀ ਤਾਂ ਨਹੀਂ ਬਣ ਜਾਊ। ਜਾ ਉੱਠ ਕੇ ਕੰਮ ਕਰ।"

ਗਿਆਨੋ ਉਸੇ ਥਾਂ ਬੈਠੀ ਰਹੀ। ਉਹਨੂੰ ਕਾਲ਼ੀ ਦੀ ਸੱਟ ਦਾ ਖਿਆਲ ਆਇਆ ਤਾਂ ਉਹ ਬਾਹਰ ਜਾਣ ਲਈ ਉੱਠੀ ਪਰ ਰੁਕ ਗਈ। ਉਹਨੂੰ ਖਿਆਲ ਆਇਆ ਕਿ ਉਹਦੇ ਮਨ ਵਿੱਚ ਕੋਈ ਤਬਦੀਲੀ ਆ ਗਈ ਹੈ। ਫਿਰ ਉਹਨੇ ਆਪਣਾ ਹੌਂਸਲਾ ਵਧਾਉਣ ਲਈ ਮਨ ਹੀ ਮਨ ਵਿੱਚ ਕਿਹਾ ਕਿ ਉਹ ਪ੍ਰੀਤੋ ਦੀ ਕੀ ਪਰਵਾਹ ਕਰਦੀ ਹੈ। ਉਹ ਬਾਹਰ ਜਾਣ ਲਈ ਦਰਵਾਜ਼ੇ ਤੱਕ ਆ ਗਈ ਪਰ ਰੁਕ ਗਈ ਅਤੇ ਉੱਥੇ ਹੀ ਖੜੀ ਉਮੀਦ ਭਰੀਆਂ ਨਜ਼ਰਾਂ ਨਾਲ ਗਲ਼ੀ ਵਲ ਦੇਖਣ ਲੱਗੀ।

ਜੀਤੂ ਤਿੱਲ਼ੀ ਦਾ ਤੇਲ ਲੈ ਕੇ ਵਾਪਸ ਆ ਗਿਆ ਤਾਂ ਚਾਚੀ ਨੇ ਚੁੱਲ੍ਹੇ ਵਿੱਚੋਂ ਇਕ ਗਰਮ ਰੋੜਾ ਕੱਢਿਆ ਅਤੇ ਉਹਨੂੰ ਇਕ ਮੈਲੇ-ਜਿਹੇ ਕੱਪੜੇ 'ਚ ਲਪੇਟ ਕੇ ਕਾਲ਼ੀ ਦੇ ਹੱਥ 'ਚ ਫੜਾ ਦਿੱਤਾ ਤਾਂਕਿ ਉਹ ਸੱਟ ਨੂੰ ਸੇਕ ਦੇ ਲਵੇ। ਆਪ ਉਹ ਕੌਲੀ ਵਿੱਚ ਤੇਲ ਪਾ ਕੇ ਗਰਮ ਕਰਨ ਲੱਗੀ। ਤਿੱਲ਼ੀ ਦੇ ਗਰਮ ਤੇਲ ਦੀ ਮਾਲਿਸ਼ ਕਰਨ ਬਾਅਦ ਸੱਟ ਲੱਗੀ ਥਾਂ ਦਾ ਰੰਗ ਡੂੰਘੇ ਨੀਲੇ ਰੰਗ ਦੀ ਥਾਂ ਹਲਕਾ ਨੀਲਾ ਹੋ ਗਿਆ ਅਤੇ ਉਹਦੇ ਉੱਤੇ ਕਈ ਥਾਂਵੀਂ ਲਾਲ ਲਾਲ ਧੱਬੇ ਉਭਰ ਆਏ।

ਜੀਤੂ ਸੱਟ ਨੂੰ ਧਿਆਨ ਨਾਲ ਦੇਖਦਾ ਬੋਲਿਆ:

"ਅੰਦਰੋਂ ਮਾਸ ਪਾਟ ਗਿਆ।"

"ਹਾਂ" ਕਾਲ਼ੀ ਨੇ ਉਕਤਾਹਟ ਭਰੀ ਅਵਾਜ਼ 'ਚ ਕਿਹਾ।

"ਲਾਲੂ ਭਲਵਾਨ ਨੂੰ ਸੱਟ ਦਿਖਾ ਦੇ। ਇਕ ਤਾਂ ਉਹ ਮਾਲਸ਼ ਕਰ ਦਊ, ਨਾਲੇ ਉਹਨੂੰ ਟੁੱਟੀ ਹੱਡੀ ਦੀ ਵੀ ਸਮਝ ਆ।"

ਕਾਲ਼ੀ ਕੁਝ ਪਲ ਸੋਚਦਾ ਰਿਹਾ ਅਤੇ ਰੋੜੇ ਨੂੰ ਸੁੱਟਦਾ ਹੋਇਆ ਬੋਲਿਆ:

"ਗੱਲ ਤਾਂ ਠੀਕ ਹੈ।"

ਜੀਤੂ ਸੋਚ ਵਿੱਚ ਪੈ ਗਿਆ। ਉਹਨੂੰ ਗੰਭੀਰ ਦੇਖ ਕੇ ਕਾਲ਼ੀ ਬੋਲਿਆ:

"ਕੀ ਸੋਚ ਰਿਹੈਂ ?"

"ਇਹੀ ਸੋਚਦਾਂ ਕਿ ਲਾਲੂ ਭਲਵਾਨ ਆਦਮੀ ਸ਼ਰੀਫ ਆ, ਪਰ ਹੈ ਤਾਂ ਚੌਧਰੀ। ਸ਼ਾਇਦ ਇਥੇ ਆਉਣ ਤੋਂ ਇਨਕਾਰ ਕਰ ਦੇਵੇ। ਉਹਦੀ ਹਵੇਲੀ ਪਿੰਡ ਦੇ ਦੂਸਰੇ ਪਾਸੇ ਆ। ਉੱਥੇ ਤੱਕ ਜਾਣਾ ਸ਼ਾਇਦ ਤੇਰੇ ਲਈ ਮੁਸ਼ਕਿਲ ਹੋਵੇ।"

"ਨਹੀਂ ਮੁਸ਼ਕਿਲ ਕੀ ਆ। ਲੰਗ ਮਾਰਦਾ ਉੱਥੇ ਤੱਕ ਪਹੁੰਚ ਜਾਊਂ।"

ਕਾਲ਼ੀ ਨੇ ਉੱਠ ਕੇ ਕੱਛਾ ਲਾਹ ਦਿੱਤਾ ਅਤੇ ਤਹਿਮਦ ਬੰਨ ਲਿਆ। ਜੀਤੂ ਉਹਨੂੰ ਤਿਆਰ ਦੇਖ ਕੇ ਬੋਲਿਆ:

"ਚਾਚੀ, ਤੇਲ ਦੀ ਬੋਤਲ ਦੇ ਦੇ। ਲਾਲੂ ਭਲਵਾਨ ਕੋਲੋਂ ਮਾਲਿਸ਼ ਕਰਵਾ ਲਿਆਉਂਦਾ। ਸੱਟ ਛੇਤੀਂ ਠੀਕ ਹੋ ਜਾਊ।"

ਲਾਲੂ ਭਲਵਾਨ ਆਪਣੇ ਪਿੰਡ ਅਤੇ ਆਲੇ ਦੁਆਲੇ ਦੇ ਇਲਾਕੇ ਵਿੱਚ ਟੁੱਟੀਆਂ ਹੱਡੀਆਂ ਜੋੜਨ ਦਾ ਕਾਰੀਗਰ ਸਮਝਿਆ ਜਾਂਦਾ ਸੀ। ਕੋਈ ਡਿਗ ਪਵੇ, ਹੱਥ ਪੈਰ ਟੁੱਟ ਜਾਵੇ, ਕਿਸੇ ਦੇ ਮੋਚ ਆ ਜਾਵੇ – ਸਾਰੇ ਲਾਲੂ ਭਲਵਾਨ ਕੋਲ ਆਉਂਦੇ ਸਨ। ਉਹ ਵੀ ਸੌ ਕੰਮ ਛੱਡ ਕੇ ਪਹਿਲਾਂ ਏਧਰ ਧਿਆਨ ਦਿੰਦਾ ਸੀ। ਉਹ ਕਹਿੰਦਾ ਸੀ ਕਿ ਆਦਮੀ ਨੂੰ ਅੰਗਹੀਨ ਹੋਣ ਤੋਂ ਬਚਾਉਣਾ ਸਭ ਤੋਂ ਵੱਡਾ ਧਰਮ ਹੈ। ਇਹਨੂੰ ਉਹ ਰੱਬ ਦਾ ਕੰਮ ਸਮਝ ਕੇ ਸਭ ਤੋਂ ਪਹਿਲਾਂ ਅਤੇ ਪੂਰੀ ਲਗਨ ਨਾਲ ਕਰਦਾ ਸੀ। ਛੋਟਾ ਹੋਵੇ ਜਾਂ ਵੱਡਾ, ਜੱਟ ਹੋਵੇ ਜਾਂ ਚਮਾਰ ਇਸ ਸੰਬੰਧ ਵਿੱਚ ਉਹਦੇ ਲਈ ਸਾਰੇ ਬਰਾਬਰ ਸਨ।

ਕਾਲ਼ੀ ਜੀਤੂ ਦੇ ਮੋਢੇ ਦਾ ਸਹਾਰਾ ਲੈ ਕੇ ਲੰਗੜਾਉਂਦਾ ਹੋਇਆ ਤੁਰ ਪਿਆ। ਉਹਨੂੰ ਲੰਗੜਾਉਂਦਾ ਦੇਖ ਕੇ ਚਾਚੀ ਦੀ ਛਾਤੀ ਉੱਤੇ ਜਿਵੇਂ ਪੱਥਰ ਆ ਪਿਆ। ਉਹ ਮੂੰਹ ਹੀ ਮੂੰਹ ਵਿੱਚ ਬੁੜਬੁੜਾਈ ਕਿ ਮੋਏ ਹਰਦੇਵ ਨੇ ਚੰਦ ਨੂੰ ਗ੍ਰਹਿਣ ਲਾ ਦਿੱਤਾ ਹੈ। ਉਹਨੇ ਚੌਧਰੀਆਂ ਨੂੰ ਦੱਬੀ ਜ਼ਬਾਨ ਵਿੱਚ ਗਾਲ੍ਹਾ ਕੱਢੀਆਂ ਅਤੇ ਫਿਰ ਵੀਰ ਭਾਨ ਦਾ ਡੇਢ ਦਾਨਾ ਸੁੱਟ ਕੇ ਮੰਨਤ ਮੰਗੀ ਕਿ ਕਾਲ਼ੀ ਦੀ ਸੱਟ ਛੇਤੀਂ ਠੀਕ ਹੋ ਜਾਵੇ।

## 21

ਲਾਲੂ ਭਲਵਾਨ ਦੀ ਹਵੇਲੀ ਲਹਿੰਦੇ ਵਲ ਪਿੰਡ ਤੋਂ ਬਾਹਰ ਸੀ। ਉਹਨੇ ਇਹ ਹਵੇਲੀ ਦੋ ਤਿੰਨ ਸਾਲ ਪਹਿਲਾਂ ਹੀ ਬਣਾਈ ਸੀ। ਇਸ ਲਈ ਇੱਟਾਂ ਦਾ ਰੰਗ ਅਜੇ ਸੁਰਖ ਹੀ ਸੀ। ਉਹਦੇ ਚਾਰੇ ਪਾਸੀਂ ਪੱਕੀ ਕੰਧ ਸੀ। ਵਿੱਚ ਲੋਹੇ ਦੀਆਂ ਚਾਦਰਾਂ ਦਾ ਵੱਡਾ ਦਰਵਾਜ਼ਾ ਸੀ ਜਿਹਦੇ ਵਿੱਚ ਦੀ ਗੱਡਾ ਸੌਖਿਆਂ ਹੀ ਲੰਘ ਸਕਦਾ ਸੀ। ਹਵੇਲੀ ਦੇ ਖੁੱਲ੍ਹੇ ਵਿਹੜੇ ਵਿੱਚ ਗੰਨੇ ਦਾ ਰੱਸ ਕੱਢਣ ਵਾਲਾ ਵੇਲਣਾ ਲੱਗਾ ਹੋਇਆ ਸੀ। ਉਹਦੇ ਅੱਗੇ ਦਲਾਨ ਸੀ ਅਤੇ ਉਹਦੇ ਪਿੱਛੇ ਕੋਠੜੀਆਂ ਸਨ, ਜਿਹਨਾਂ ਵਿੱਚ ਖੇਤੀਬਾੜੀ ਦਾ ਸਾਮਾਨ ਰੱਖਿਆ ਹੋਇਆ ਸੀ। ਇਕ

ਪਾਸੇ ਪਸ਼ੂ ਬੰਨਣ ਲਈ ਦਲਾਨ ਅਤੇ ਪੱਠਾ-ਦੱਥਾ ਰੱਖਣ ਲਈ ਕੋਠੜੀ ਸੀ। ਉਹਦੇ ਨਾਲ ਹੀ ਉਹ ਕੋਠੜੀ ਸੀ ਜਿੱਥੇ ਗੁੜ ਕੱਢਿਆ ਜਾਂਦਾ ਸੀ।

ਕਾਲ਼ੀ ਅਤੇ ਜੀਤੂ ਹਵੇਲੀ ਵਿੱਚ ਦਾਖਲ ਹੋਏ ਤਾਂ ਲਾਲੂ ਭਲਵਾਨ ਦਲਾਨ ਵਿੱਚ ਮੰਜੀ ਉੱਤੇ ਬੈਠਾ ਸਣ ਦੀਆਂ ਰੱਸੀਆਂ ਵਟ ਰਿਹਾ ਸੀ। ਉਹਨਾਂ ਦੋਹਾਂ ਨੂੰ ਗੇਟ ਵਿੱਚ ਆਉਂਦੇ ਦੇਖਿਆ ਤਾਂ ਮੁਸਕਰਾਉਂਦਾ ਹੋਇਆ ਬੋਲਿਆ:

"ਆ ਬਈ ਕਾਲ਼ੀ। ਲੰਗਾ ਕੇ ਤੁਰਦਾਂ, ਕੀ ਜ਼ਿਆਦਾ ਸੱਟ ਲੱਗੀ ਹੈ ?"

ਕਾਲੀ ਦੇ ਕੁਛ ਕਹਿਣ ਤੋਂ ਪਹਿਲਾਂ ਹੀ ਜੀਤੂ ਬੋਲ ਪਿਆ:

"ਭਲਵਾਨ ਜੀ, ਸੱਟ ਜਿਹੀ ਸੱਟ ਲੱਗੀ ਆ, ਉਹ ਥਾਂ ਤਾਂ ਕਾਲ਼ੇ ਲੂਣ ਵਰਗੀ ਹੋ ਗਈ ਆ। ਸਾਰੀ ਲੱਤ ਆਕੜ ਗਈ ਆ। ਵਿਚਾਰਾ ਘਿਸੜਦਾ-ਘਿਸੜਦਾ ਇਥੇ ਤੱਕ ਆਇਆ।"

ਕਾਲ਼ੀ ਨੇ ਬਹੁਤ ਮੁਸ਼ਕਿਲ ਨਾਲ ਬੁੱਲਾਂ ਉੱਤੇ ਫਿੱਕੀ ਮੁਸਕਾਨ ਲਿਆਉਂਦਿਆਂ ਕਿਹਾ:

"ਚੌਧਰੀ ਜੀ ਰੱਸੀਆਂ ਵੱਟ ਰਹੇ ਓ।"

"ਹਾਂ ਬਈ। ਫਸਲ ਦੀ ਵਢਾਈ ਬਾਅਦ ਪੱਠੇ ਦੱਥੇ ਦਾ ਕੰਮ ਹੀ ਰਹਿ ਜਾਂਦਾ। ਜ਼ਮੀਨ ਦੀ ਵਾਹੀ-ਬਿਆਈ ਤਾਂ ਬਰਸਾਤ ਲੱਗਣ ਤੋਂ ਬਾਅਦ ਹੀ ਹੋਊ। ਪਸ਼ੂਆਂ ਦੇ ਚਾਰੇ ਦਾ ਕੰਮ ਸਵੇਰੇ-ਸ਼ਾਮ ਖਤਮ ਹੋ ਜਾਂਦਾ। ਦੁਪਹਿਰ ਆਪਣੀ ਹੁੰਦੀ ਆ। ਚੌਪਟ-ਬਾਰਾਂ ਟਾਹਣੀ ਖੇਡ ਕੇ ਵੀ ਮਨ ਅੱਕ ਜਾਂਦਾ। ਫਿਰ ਉੱਥੇ ਸੌ ਲੜਾਈ-ਫਸਾਦ ਦੀਆਂ ਗੱਲਾਂ ਹੁੰਦੀਆਂ। ਹਾੜੀ ਦੀ ਫ਼ਸਲ ਚੰਗੀ ਹੋ ਜਾਵੇ ਤਾਂ ਜੱਟ ਦੇ ਜਿਸਮ 'ਚ ਪਾਣੀ ਵੀ ਲਹੂ ਬਣ ਜਾਂਦਾ। ਅਤੇ ਜਿਸ ਆਦਮੀ ਵਿੱਚ ਪਹਿਲਾਂ ਹੀ ਲਹੂ ਵਾਧੂ ਹੋਵੇ, ਉਹ ਜਾਂ ਤਾਂ ਦੇਵਤਾ ਬਣ ਜਾਂਦਾ ਜਾਂ ਰਾਖਸ਼ਸ - ਅਤੇ ਅਕਸਰ ਜੱਟ ਰਾਖਸ਼ਸ ਹੀ ਬਣਦੇ ਆ।" ਲਾਲੂ ਭਲਵਾਨ ਮੁਸਕਰਾਉਂਦਾ ਹੋਇਆ ਬੋਲਿਆ:

"ਮੇਰੇ ਉਸਤਾਦ ਨੇ ਤਾਲੀਮ ਦਿੱਤੀ ਸੀ ... ਕਿ ਜੇ ਲੰਗੋਟ ਦੇ ਪੱਕੇ ਰਹਿਣਾ ਚਾਹੁੰਦੇ ਹੋ ਤਾਂ ਕਦੇ ਵਿਹਲੇ ਨਾ ਬੈਠੋ ... ਜ਼ਮੀਨ ਪੁੱਟੋ, ਵਾੜ ਲਾਓ ਅਤੇ ਹੋਰ ਕੋਈ ਕੰਮ ਨਾ ਹੋਵੇ ਤਾਂ ਮੰਜਿਆਂ ਦੀਆਂ ਰੱਸੀਆਂ ਹੀ ਕੱਸ ਦਿਓ ... ਮੈਂ ਉਸਤਾਦ ਦੀ ਗੱਲ ਪੱਲੇ ਬੰਨ ਲਈ। ਕਦੇ ਵਿਹਲਾ ਬੈਠਾਂ ਤਾਂ ਏਦਾਂ ਲੱਗਦਾ ਜਿਵੇਂ ਬੀਮਾਰ ਹੋ ਗਿਆ ਹੋਵਾਂ।" ਲਾਲੂ ਭਲਵਾਨ ਨੇ ਸਾਰੀਆਂ ਚੀਜ਼ਾਂ ਸੰਭਾਲ ਕੇ ਇਕ ਪਾਸੇ ਰੱਖ ਦਿੱਤੀਆਂ ਅਤੇ ਕਾਲ਼ੀ ਨੂੰ ਕਿਹਾ:

"ਖੜਾ ਕਿਉਂ ਆਂ, ਬਹਿ ਜਾ।" ਉਹਨੇ ਕਾਹੀ ਦੀ ਲੰਬੀ-ਚੌੜੀ ਸਫ਼ ਕੱਚੇ ਫਰਸ਼ ਉੱਤੇ ਵਿਛਾ ਦਿੱਤੀ ਅਤੇ ਦੋਹਾਂ ਨੂੰ ਬੈਠਣ ਲਈ ਕਹਿ ਕੇ ਆਪ ਵੀ ਉੱਥੇ ਬੈਠ ਗਿਆ।

ਕਾਲ਼ੀ ਨੇ ਹੈਰਾਨ ਹੋ ਕੇ ਲਾਲੂ ਭਲਵਾਨ ਵਲ ਦੇਖਿਆ ਅਤੇ ਉਹਦੀ ਛਾਤੀ ਖੁਸ਼ੀ ਨਾਲ ਫੁੱਲ੍ਹ ਗਈ ਕਿ ਉਹ ਚੌਧਰੀ ਹੋ ਕੇ ਵੀ ਉਹਨਾਂ ਦੇ ਬਰਾਬਰ ਬੈਠਿਆ ਹੈ।

"ਕਿੱਥੇ ਸੱਟ ਲੱਗੀ ਆ ?" ਲਾਲੂ ਭਲਵਾਨ ਨੇ ਪੁੱਛਿਆ। ਕਾਲ਼ੀ ਨੇ ਚੂਲੇ ਵਲ ਇਸ਼ਾਰਾ ਕਰ ਦਿੱਤਾ।

"ਲੰਮਾ ਪੈ ਜਾ।"

ਜਦੋਂ ਕਾਲ਼ੀ ਲੰਮਾ ਪੈ ਗਿਆ ਤਾਂ ਭਲਵਾਨ ਨੇ ਉਹਦੀ ਲੱਤ ਸਿੱਧੀ ਕੀਤੀ। ਉਹਦਾ ਤਹਿਮਦ ਢਿੱਲਾ ਕਰਕੇ ਸੱਟ ਨੂੰ ਦੇਖਿਆ ਅਤੇ ਉਂਗਲਾਂ ਨਾਲ ਛੂਹ ਕੇ ਉਹਦੀ ਡੂੰਘਾਈ ਮਹਿਸੂਸ ਕਰਨ ਲੱਗਾ। ਕਾਲ਼ੀ ਨੂੰ ਦਰਦ ਮਹਿਸੂਸ ਹੋਇਆ ਪਰ ਉਹ ਉਹਨੂੰ ਪੀ ਗਿਆ। ਲਾਲੂ ਭਲਵਾਨ ਨੇ ਸੱਟ ਨੂੰ ਚੰਗੀ ਤਰ੍ਹਾਂ ਦੇਖਿਆ, ਉਹਦੀ ਲੱਤ ਨੂੰ ਏਧਰ ਓਧਰ ਹਿਲਾਇਆ ਅਤੇ ਕਾਲ਼ੀ ਵਲ ਭਰਪੂਰ ਨਜ਼ਰਾਂ ਨਾਲ ਦੇਖਦਾ ਬੋਲਿਆ:

"ਇਹ ਮਰਦਾਂ ਦਾ ਕੰਮ ਨਹੀਂ। ਖੇਲ 'ਚ ਜਿੱਥੇ ਬਦਲੇ ਦੀ ਇੱਛਾ ਜਾਗ ਪਈ, ਉੱਥੇ ਖੇਲ ਖਤਮ ਅਤੇ ਲੜਾਈ ਸ਼ੁਰੂ ਸਮਝੋ। ਮੈਂ ਹਰਦੇਵ ਨੂੰ ਚੰਗੀ ਤਰ੍ਹਾਂ ਜਾਣਦਾਂ। ਸੋਹਣਾ ਤਕੜਾ ਜਵਾਨ ਆ। ਪਰੂੰ ਮੇਰੇ ਕੋਲ ਵੀ ਆਉਂਦਾ ਹੁੰਦਾ ਸੀ। ਉਹਦੇ ਮਜਬੂਰ ਕਰਨ 'ਤੇ ਮੈਂ ਉਹਨੂੰ ਅਖਾੜੇ 'ਚ ਵੀ ਉਤਾਰਿਆ ਸੀ। ਕੁਛ ਦਾਅ-ਪੇਚ ਵੀ ਸਿਖਾਏ ਅਤੇ ਉਹਨੂੰ ਉਹੀ ਨਸੀਅਤ ਕੀਤੀ ਜੋ ਮੇਰੇ ਉਸਤਾਦ ਨੇ ਮੈਨੂੰ ਕੀਤੀ ਸੀ। ਲੰਗੋਟ ਪਾ ਕੇ ਪਰਾਈ ਔਰਤ ਵਲ ਨਹੀਂ ਦੇਖਣਾ, ਸ਼ਰਾਬ ਨੂੰ ਹੱਥ ਨਹੀਂ ਲਾਉਣਾ। ਦੋਨੋਂ ਪਾਪ ਹਨ ਅਤੇ ਜਿਹੜਾ ਆਦਮੀ ਇਕ ਪਾਪ ਕਰ ਲੈਂਦਾ ਫਿਰ ਉਹਦੇ ਲਈ ਪਾਪ ਦੀ ਕੋਈ ਹੱਦ ਨਹੀਂ ਰਹਿੰਦੀ। ਤੇਰੇ ਕੋਲੋਂ ਕੀ ਲੁਕਾਓਣਾ ... ਮੰਗੂ ਹੈ ਨਾ ਨੱਥੂ ਦਾ ਮੁੰਡਾ ... ਅੱਜ ਕੱਲ੍ਹ ਉਹ ਚੌਧਰੀ ਹਰਨਾਮ ਸਿੰਘ ਦੀ ਹਵੇਲੀ ਕੰਮ ਕਰਦਾ ... ਉਹਦੀ ਭੈਣ ... ਨਾਂ ਤਾਂ ਮੈਨੂੰ ਯਾਦ ਨਹੀਂ, ਉਹ ਇੱਥੇ ਮੱਕੀ ਕੁੱਟਣ ਆਉਂਦੀ ਸੀ। ਇਕ ਦਿਨ ਸਵੇਰੇ ਆਈ ਤਾਂ ਹਰਦੇਵ ਵੀ ਇਥੇ ਬੈਠਾ ਸੀ। ਵੇਲਣੇ ਦੇ ਕੋਲ ਹੀ ਅਖਾੜਾ ਸੀ। ਉਹ ਮਾਲਸ਼ ਕਰਕੇ ਡੰਡ ਬੈਠਕਾਂ ਕੱਢਣ ਲੱਗਾ। ਉਹਨੂੰ ਦੇਖ ਕੇ ਹਰਦੇਵ ਨੇ ਮਖੌਲ ਕੀਤਾ। ਮੈਂ ਵੀ ਸੁਣਿਆ। ਕੁੜੀ ਸ਼ਰੀਫ ਸੀ। ਉਹਨੇ ਉਹਨੂੰ ਝਾੜ ਦਿੱਤਾ। ਝੱਟ ਮੂੰਹ ਲਟਕਾ ਕੇ ਬੈਠ ਗਿਆ। ਉਹ ਚਲੀ ਗਈ ਤਾਂ ਮੈਂ ਉਹਨੂੰ ਸਮਝਾਇਆ ... ਪਾਗਲਾ, ਹਰ ਆਦਮੀ ਦੀ ਇੱਜ਼ਤ ਆਪਣੇ ਹੱਥ ਹੁੰਦੀ ਆ। ਤੇਰੀ ਕੀ ਰਹੀ। ਤੇਰੇ ਪੇਅ ਅਤੇ ਤਾਏ ਦੀ ਸਾਰਾ ਇਲਾਕਾ ਇੱਜ਼ਤ ਕਰਦਾ। ਇਕ ਚਮਾਰੀ ਨੇ ਤੇਰਾ ਦਾੜ੍ਹਾ-ਦਾੜ੍ਹੀ ਕਰ ਦਿੱਤੀ। ਜੇ ਤੂੰ ਇਹੀ ਕੁਛ ਕਰਨਾ ਤਾਂ ਲੰਗੋਟ ਲਾਹ ਕੇ ਚਾਦਰਾ ਲਾ ਲੈ, ਹੱਥ 'ਚ ਡਾਂਗ ਰੱਖ, ਟੇਢੀ ਪੱਗ ਬੰਨ ਅਤੇ ਮੌਜ ਕਰ। ਮੇਰੀਆਂ ਗੱਲਾਂ ਕੌੜੀਆਂ ਸੀਗੀਆਂ, ਗਰਮੀ ਖਾ ਗਿਆ ਅਤੇ ਉਸੇ ਵੇਲੇ ਉੱਠ ਕੇ ਚਲਾ ਗਿਆ। ਉਹਤੋਂ ਬਾਅਦ ਇੱਥੇ ਕਦੇ ਨਹੀਂ ਆਇਆ।"

ਕਾਲ਼ੀ ਨੇ ਗਿਆਨੋ ਬਾਰੇ ਇਸ ਤਰ੍ਹਾਂ ਦੀ ਗੱਲ ਪਹਿਲੀ ਵਾਰ ਸੁਣੀ ਸੀ। ਕੁਝ ਸਮੇਂ ਲਈ ਤਾਂ ਜਿਵੇਂ ਉਹ ਸੁੰਨ ਜਿਹਾ ਹੋ ਗਿਆ। ਉਹ ਆਪਣੀ ਸੱਟ ਅਤੇ ਦਰਦ ਨੂੰ ਬਿਲਕੁਲ ਭੁੱਲ ਗਿਆ। ਉਹਦੇ ਅੰਦਰ ਗੁੱਸਾ ਵਧਣ ਲੱਗਾ। ਉਹ ਆਪਣੇ ਖਿਆਲਾਂ ਵਿੱਚ ਮਗਨ ਸੀ ਕਿ ਲਾਲੂ ਭਲਵਾਨ ਦੀ ਅਵਾਜ਼ ਨਾਲ ਚੌਂਕ ਪਿਆ:

"ਇੱਥੇ ਅੱਡੀ ਲੱਗੀ ਆ। ਹੱਡੀ 'ਚ ਕੋਈ ਸੱਟ ਨਹੀਂ ਲੱਗੀ। ਮਾਸ ਪਾਟ ਗਿਆ। ਮੈਂ ਤਿੱਲ਼ੀ ਦੇ ਤੇਲ ਦੀ ਮਾਲ਼ਸ਼ ਕਰ ਦਿੰਦਾਂ। ਉੱਪਰ ਗਰਮ ਲੋਗੜ ਬੰਨ ਕੇ ਇੱਟਾਂ ਗਰਮ ਕਰਕੇ ਸੇਕ ਦਿੰਦਾ ਰਹੀਂ ਦੋ ਚਾਰ ਦਿਨਾਂ 'ਚ ਠੀਕ ਹੋ ਜਾਊ ... ਮੈਂ ਤੇਲ ਲੈ ਆਵਾਂ।"

"ਤੇਲ ਤਾਂ ਮੇਰੇ ਕੋਲ ਹੈਗਾ।" ਕਾਲੀ ਨੇ ਜੀਤੂ ਨੂੰ ਤੇਲ ਦੀ ਸ਼ੀਸ਼ੀ ਦੇਣ ਦਾ

ਇਸ਼ਾਰਾ ਕਰਦਿਆਂ ਕਿਹਾ।

"ਨਹੀਂ, ਨਹੀਂ। ਜੋ ਇੱਥੇ ਆਊ ਉਹਦੀ ਮਾਲ਼ਿਸ਼ ਲਈ ਤੇਲ ਇੱਥੋਂ ਹੀ ਲੱਗੂ। ਹਰ ਸਾਲ ਇਕ ਮਨ ਪੱਕੀ ਤਿੱਲ਼ੀ ਦਾ ਤੇਲ ਇਸ ਕੰਮ ਲਈ ਹੀ ਕਢਵਾਉਂਦਾਂ। ਫਿਰ ਕਦੇ ਤੇਲ ਨਾਲ ਨਾ ਲਿਆਈਂ।" ਲਾਲੂ ਭਲਵਾਨ ਨੇ ਪਿਆਰ ਨਾਲ ਝਿੜਕਦਿਆਂ ਕਿਹਾ ਅਤੇ ਕੋਠੜੀ ਵਿੱਚੋਂ ਤੇਲ ਦੀ ਬੋਤਲ ਕੱਢ ਕੇ ਉਹਦੀ ਮਾਲਸ਼ ਕਰਦਾ ਬੋਲਿਆ:

"ਉੱਪਰ ਵਾਲੇ ਨੇ ਸਭ-ਕੁਛ ਦਿੱਤਾ। ਕਿਸੇ ਚੀਜ਼ ਦੀ ਕਮੀ ਨਹੀਂ। ਸਬਰ ਸੰਤੋਖ ਹੋਵੇ ਤਾਂ ਥੋੜ੍ਹੇ 'ਚ ਵੀ ਚੰਗਾ ਗੁਜ਼ਾਰਾ ਹੋ ਜਾਂਦਾ। ਇਹ ਗੁਣ ਵੀ ਮੈਂ ਆਪਣੇ ਉਸਤਾਦ ਤੋਂ ਹੀ ਸਿੱਖਿਆ। ਉਹਨੂੰ ਮਰਿਆਂ ਸਾਉਣ 'ਚ ਚਾਰ ਸਾਲ ਹੋ ਜਾਣੇ ਆ। ਉਹਦੀ ਸ਼ਕਲ ਹੁਣ ਵੀ ਮੇਰੀਆਂ ਅੱਖਾਂ ਅਤੇ ਮਨ ਵਿੱਚ ਜ਼ਿੰਦਾ। ਇਲਾਕੇ ਦਾ ਉਹ ਸ਼ੇਰ ਸੀ।" ਆਪਣੇ ਉਸਤਾਦ ਦਾ ਜ਼ਿਕਰ ਕਰਦਿਆਂ ਲਾਲੂ ਭਲਵਾਨ ਦੀਆਂ ਅੱਖਾਂ 'ਚ ਹੰਝੂ ਆ ਗਏ ਅਤੇ ਉਹ ਕੁਝ ਪਲ ਚੁੱਪ ਰਹਿ ਕੇ ਬੋਲਿਆ:

"ਕਹਿੰਦੇ ਆ ਭਲਵਾਨਾਂ ਨੂੰ ਅਕਲ ਨਹੀਂ ਹੁੰਦੀ ਪਰ ਵੱਡੇ-ਵੱਡੇ ਪੰਡਿਤ ਉਹਤੋਂ ਕੰਨੀ ਕਤਰਾਉਂਦੇ ਸੀ। ਉਹ ਕਿਸੇ ਮਦਰੱਸੇ 'ਚ ਨਹੀਂ ਸੀ ਪੜ੍ਹਿਆ ਪਰ ਉਹਦੀ ਅਕਲ ਬਹੁਤ ਤੇਜ਼ ਸੀ। ਕੌਲ ਦਾ ਸੱਚਾ ਅਤੇ ਵਾਅਦੇ ਦਾ ਪੱਕਾ ਆਦਮੀ ਸੀ। ਉਹਦੀ ਔਲਾਦ ਸਿਰਫ ਇਕ ਕੁੜੀ ਆ। ਉਹ ਪਾਰ ਵਿਆਹੀ ਹੋਈ ਆ। ਕਰਵਾ-ਚੌਥ, ਵਿਸਾਖੀ, ਦਸਹਿਰੇ ਅਤੇ ਦਿਵਾਲੀ ਨੂੰ ਉਹਨੂੰ ਕੁਝ ਨਾ ਕੁਝ ਭੇਜਦਾ ਰਹਿੰਦਾਂ।" ਲਾਲੂ ਭਲਵਾਨ ਦੀਆਂ ਅੱਖਾਂ ਗਿੱਲੀਆਂ ਹੋ ਗਈਆਂ ਅਤੇ ਉਹ ਰੁਆਂਸੀ ਅਵਾਜ਼ ਵਿੱਚ ਬੋਲਿਆ:

"ਮੈਨੂੰ ਉਹਦਾ ਬਹੁਤ ਆਸਰਾ ਸੀ। ਉਹ ਮਰ ਗਿਆ ਤਾਂ ਮੇਰੇ ਲਈ ਦੁਨੀਆਂ 'ਚ ਹਨੇਰਾ ਛਾ ਗਿਆ। ਉਹਦੀ ਇਕ ਇਕ ਗੱਲ ਮੈਨੂੰ ਹੁਣ ਵੀ ਯਾਦ ਆ।"

ਲਾਲੂ ਭਲਵਾਨ ਗੱਲਾਂ 'ਚ ਆਪਣਾ ਕੰਮ ਨਹੀਂ ਭੁੱਲਦਾ ਸੀ। ਮਜ਼ਾਲ ਹੈ ਸੱਟ ਉੱਤੇ ਜ਼ਿਆਦਾ ਦਾਬ ਦੇ ਦੇਵੇ। ਉਹਨੇ ਸੱਟ ਉੱਤੇ ਪੰਦਰਾਂ-ਵੀਹ ਮਿਨਟ ਮਾਲ਼ਿਸ਼ ਕੀਤੀ ਅਤੇ ਹੱਥ ਮਲਦਾ ਬੋਲਿਆ:

"ਇਹਨੂੰ ਕੱਪੜੇ ਨਾਲ ਢਕ ਲੈ, ਨਹੀਂ ਤਾਂ ਹਵਾ ਲੱਗ ਜਾਊ।"

ਕਾਲ਼ੀ ਨੇ ਭਲਵਾਨ ਵਲ ਧਿਆਨ ਨਾਲ ਦੇਖਿਆ। ਪੁਰਾਣੇ ਪਿੱਪਲ ਵਾਂਗ ਉਹਦਾ ਸਰੀਰ ਵੀ ਬਹੁਤ ਫੈਲਿਆ ਹੋਇਆ ਸੀ। ਛੋਟੇ ਛੋਟੇ ਮੁੜੇ ਹੋਏ ਕੰਨ, ਮੋਟੀ ਗਰਦਨ ਅਤੇ ਭੋਲਾ-ਭਾਲਾ ਮਾਸੂਮ ਜਿਹਾ ਚਿਹਰਾ। ਕਾਲ਼ੀ ਨਜ਼ਰਾਂ ਝੁਕਾ ਕੇ ਲਾਲੂ ਭਲਵਾਨ ਦੀ ਇਕ-ਇਕ ਗੱਲ ਯਾਦ ਕਰਨ ਲੱਗਾ। ਉਹਨੇ ਮਨ ਹੀ ਮਨ ਵਿੱਚ ਸੋਚਿਆ ਕਿ ਭਲਵਾਨ ਬਹੁਤ ਚੰਗੀ ਆਦਮੀ ਹੈ। ਉਹ ਦੂਸਰੇ ਚੌਧਰੀਆਂ ਵਰਗਾ ਨਹੀਂ। ਲਾਲੂ ਭਲਵਾਨ ਤੇਲ ਨਾਲ ਭਰੇ ਹੱਥ ਸਿਰ ਉੱਤੇ ਮਲ਼ ਕੇ ਬੋਲਿਆ:

"ਹੁਣ ਤਾਂ ਸਰੀਰ 'ਚ ਪਹਿਲਾਂ ਵਰਗੀ ਤਾਕਤ ਨਹੀਂ ਰਹੀ। ਏਨੀ ਦੇਰ ਤਾਂ ਲੋਹਾ ਘਸਦਾ ਰਹੇ ਤਾਂ ਉਹ ਵੀ ਹੌਲਾ ਪੈ ਜਾਂਦਾ। ਇਹ ਤਾਂ ਹੱਡ-ਮਾਸ ਦਾ ਸਰੀਰ ਆ। ਇਹਨੂੰ ਸੌ ਦੁੱਖ-ਸੁੱਖ ਆਉਂਦੇ ਰਹਿੰਦੇ ਆ। ਜਵਾਨੀ ਵੇਲੇ ਮੇਰੇ 'ਚ ਝੋਟੇ ਜਿੰਨਾ ਜ਼ੋਰ ਸੀ। ਅੰਨ੍ਹੀ ਜਵਾਨੀ

'ਚ ਅੰਨੀ ਤਾਕਤ ... ਪੈਰ ਪੈਰ 'ਤੇ ਡਿਗ ਜਾਣ ਦਾ ਡਰ ਰਹਿੰਦਾ। ਇਕ ਵਾਰ ਇਥੋਂ ਸੱਤ ਕੋਹ ਦੂਰ ਮਹਿਤਾਬਪੁਰ 'ਚ ਬਹੁਤ ਵੱਡੀ ਛਿੰਜ ਪਈ। ਉਸ ਛਿੰਜ 'ਚ ਡਿਪਟੀ ਸਾਹਿਬ ਵੀ ਆਏ ਸੀ। ਮੇਲਿਆਂ 'ਚ ਏਨੀ ਰੌਣਕ ਨਹੀਂ ਹੁੰਦੀ ਜਿੰਨੀ ਇਸ ਛਿੰਜ 'ਚ ਸੀ। ਬਿਆਸ ਪਾਰੋਂ ਨੂਰਾ ਭਲਵਾਨ ਵੀ ਆਇਆ ਸੀ। ਮੈਂ ਬਹੁਤ ਛਿੰਜਾਂ 'ਚ ਘੋਲ਼ ਘੁਲ਼ੇ ਸਨ ਪਰ ਉਹਨੂੰ ਪਹਿਲੀ ਵਾਰ ਦੇਖਿਆ ਸੀ। ਬਹੁਤ ਸੁਥਰਾ ਸੋਹਣਾ ਸਰੀਰ ਸੀ ਉਹਦਾ। ਲੰਮਾ ਗੋਰਾ ਚਿੱਟਾ ਅਤੇ ਬਿਜਲੀ ਵਾਂਗ ਫੁਰਤੀਲਾ। ਉਹਦਾ ਸਰੀਰ ਬੈਂਤ ਦੀ ਪਤਲੀ ਛਿਟੀ ਵਾਂਗ ਲਚਕੀਲਾ ਸੀ। ਜਦੋਂ ਛੋਟੇ ਮੋਟੇ ਜੋੜ ਹੋ ਚੁੱਕੇ ਤਾਂ ਪਟਕੇ ਦੇ ਘੋਲ ਲਈ ਢੋਲ ਵੱਜਣ ਲੱਗਾ। ਦੋ ਮਰਾਸੀ ਡਗਾਡਗ ਢੋਲ ਵਜਾ ਕੇ ਭਲਵਾਨਾਂ ਨੂੰ ਲਲਕਾਰਨ ਲੱਗੇ। ਨੂਰਾ ਇਕ ਪਾਸਿਓਂ ਛਾਲ ਮਾਰ ਕੇ ਅਖਾੜੇ 'ਚ ਆ ਗਿਆ। ਉਹਨੂੰ ਦੇਖ ਕੇ ਸਾਰੇ ਮਜਮੇ ਦੀਆਂ ਅੱਖਾਂ ਉਹਦੇ 'ਤੇ ਟਿਕ ਗਈਆਂ। ਇਕ ਆਦਮੀ ਡਾਂਗ 'ਤੇ ਪਟਕਾ ਅਤੇ ਉਹਦੇ ਲੜ ਇਕਵੰਜਾ ਰੁਪਈਏ ਅਤੇ ਸੋਨੇ ਦਾ ਇਕ ਪੌਂਡ ਬੰਨ ਢੋਲ ਆਲੇ ਦੇ ਨਾਲ ਨੂਰੇ ਤੋਂ ਅੱਗੇ ਤੁਰਨ ਲੱਗਾ। ਨੂਰਾ ਭਲਵਾਨਾਂ ਦੀ ਹਰ ਟੋਲੀ ਕੋਲ ਆ ਕੇ ਰੁਕ ਜਾਂਦਾ ਅਤੇ ਉਹਨਾਂ ਵਲ ਮਿੱਟੀ ਸੁੱਟਦਾ। ਉਹਨਾਂ ਤੋਂ ਕੋਈ ਜੁਆਬ ਨਾ ਮਿਲਦਾ ਤਾਂ ਉੱਥੋਂ ਮੁਸਕਰਾਉਂਦਾ ਹੋਇਆ ਅੱਗੇ ਵਧ ਜਾਂਦਾ।

ਜਦੋਂ ਉਹ ਸਾਡੀ ਟੋਲੀ ਬਰਾਬਰ ਆਇਆ ਤਾਂ ਉਸਤਾਦ ਨੇ ਮੇਰੀ ਵਲ ਦੇਖ ਪੁੱਛਿਆ ਕਿ ਲਾਲੂ ਹੈ ਹਿੰਮਤ ? ਮੈਂ ਕਿਹਾ ਉਸਤਾਦ ਦਾ ਹੁਕਮ ਹੋਵੇ ਤਾਂ ... ਮੈਂ ਅਜੇ ਗੱਲ ਵੀ ਨਹੀਂ ਮੁਕਾਈ ਸੀ ਕਿ ਉਸਤਾਦ ਨੇ ਮੈਨੂੰ ਲੰਗੋਟਾ ਬੰਨਣ ਦਾ ਇਸ਼ਾਰਾ ਕੀਤਾ। ਨੂਰੇ ਨੇ ਸਾਡੀ ਟੋਲੀ ਦੇ ਸਾਹਮਣੇ ਆ ਕੇ ਮਿੱਟੀ ਸੁੱਟੀ। ਜਵਾਬ 'ਚ ਮੈਂ ਵੀ ਉਹਦੇ ਵਲ ਮਿੱਟੀ ਸੁੱਟ ਦਿੱਤੀ। ਉਹਨੇ ਉਸਤਾਦ ਨੂੰ ਦੇਖ ਕੇ ਉਹਦੇ ਪੈਰ ਛੁਏ ਅਤੇ ਉਹਦੇ ਪੈਰਾਂ ਦੀ ਮਿੱਟੀ ਆਪਣੇ ਮੱਥੇ ਨੂੰ ਲਾਈ। ਉਸਤਾਦ ਨੇ ਉਹਨੂੰ ਥਾਪੀ ਦਿੱਤੀ ਤਾਂ ਉਹ ਕਲੇਲਾਂ ਭਰਦਾ ਅੱਗੇ ਵਧ ਗਿਆ।

ਮੈਂ ਲੰਗੋਟਾ ਬੰਨ ਉਸਤਾਦ ਦੇ ਕੋਲ਼ ਆਇਆ। ਆਪਣਾ ਸਿਰ ਉਹਦੇ ਪੈਰਾਂ 'ਤੇ ਰੱਖ ਦਿੱਤਾ। ਉਸਤਾਦ ਨੇ ਮੈਨੂੰ ਥਾਪੀ ਦਿੱਤੀ ਅਤੇ ਕਿਹਾ ਲਾਲੂ ਸ਼ੇਰ ਆ, ਅਖਾੜੇ 'ਚ ਉਤਰ ਪਿੱਠ ਨਹੀਂ ਲਵਾਊ। ... ਮੈਂ ਵੀ ਛਾਲ ਮਾਰ ਕੇ ਅਖਾੜੇ 'ਚ ਵੜ ਗਿਆ। ਚਾਰੇ ਪਾਸਿਆਂ ਤੋਂ ਅਵਾਜ਼ ਆਈ ... ਲਾਲੂ ਆ ਗਿਆ ... ਲਾਲੂ ਆ ਗਿਆ। ਨੂਰਾ ਪਿੜ ਦਾ ਚੱਕਰ ਲਾ ਕੇ ਅਖਾੜੇ ਵਿੱਚ ਆ ਕੇ ਮਿੱਟੀ ਨਾਲ ਖੇਲਨ ਲੱਗਾ।

ਮੈਂ ਵੀ ਪਟਕੇ ਨਾਲ ਪਿੜ ਦਾ ਚੱਕਰ ਲਾਇਆ। ਜਿਧਰ ਦੀ ਲੰਘਦਾ, ਉਧਰੋਂ ਕਈ ਬਾਹਾਂ ਮੇਰੀ ਵਲ ਉਠਦੀਆਂ ਅਤੇ ਮੇਰਾ ਹੌਂਸਲਾ ਵਧਾਉਂਦੀਆਂ।

ਚੱਕਰ ਲਾ ਕੇ ਮੈਂ ਵੀ ਅਖਾੜੇ 'ਚ ਆ ਗਿਆ। ਦੋਨਾਂ ਮਰਾਸੀਆਂ ਨੇ ਢੋਲ ਦੀ ਤਾਨ ਬਦਲ ਦਿੱਤੀ। ਧਨਕ ਧਿਨ ਧਿਨ ... ਧਨਕ ਧਿਨ ਧਿਨ। ਮੇਰੇ ਅੰਦਰ ਲਹੂ ਜੋਸ਼ ਖਾਣ ਲੱਗਾ। ਮੈਂ ਨੂਰੇ ਨਾਲ ਹੱਥ ਮਿਲਾਇਆ ਅਤੇ ਹੱਥਾਂ 'ਚ ਮਿੱਟੀ ਮਲ ਕੇ ਮਿੱਟੀ ਉਹਦੀ ਵਲ ਸੁੱਟ ਦਿੱਤੀ। ਨੂਰੇ ਦਾ ਬਾਂਕਾ ਸਰੀਰ ਦੇਖ ਕੇ ਮੇਰਾ ਇਕ ਵਾਰ ਤਾਂ ਜੀਅ ਖੁਸ਼ ਹੋ ਗਿਆ। ਉਹਦਾ ਸਰੀਰ ਇਸ ਤਰ੍ਹਾਂ ਘੜਿਆ ਹੋਇਆ ਸੀ ਕਿ ਜਿੱਦਾਂ ਰੱਬ ਨੇ ਵਿਹਲ 'ਚ ਬੈਠ ਕੇ

ਤਰਾਸ਼ਿਆ ਹੋਵੇ। ਸਰੂ ਦੇ ਬੂਟੇ ਜਿੱਡਾ ਕੱਦ, ਵੱਡੀਆਂ ਵੱਡੀਆਂ ਚਮਕਦਾਰ ਅੱਖਾਂ। ਪਤਲੀ-ਜਿਹੀ ਨੱਕ ਅਤੇ ਬੁੱਲ੍ਹ ਅਤੇ ਛੋਟੀਆਂ ਛੋਟੀਆਂ ਭੂਰੀਆਂ ਮੁੱਛਾਂ। ਸ਼ਕਲ ਤੋਂ ਉਹ ਭਲਵਾਨ ਨਹੀਂ ਸੀ ਲੱਗਦਾ।

ਜਦੋਂ ਢੋਲ ਦੀ ਸੁਰ ਤੇਜ਼ ਹੋ ਗਈ ਤਾਂ ਅਸੀਂ ਦਸਤਪੰਜਾ ਲਿਆ। ਝੜਪਾਂ ਹੋਣ ਲੱਗੀਆਂ। ਮੈਂ ਦੋ ਚਾਰ ਝੜਪਾਂ 'ਚ ਉਹਨੂੰ ਤੋਲਿਆ। ਉਹ ਜ਼ੋਰ 'ਚ ਮੇਰੇ ਨਾਲੋਂ ਘੱਟ ਸੀ ਪਰ ਫੁਰਤੀਲਾ ਏਨਾ ਕਿ ਸਰੀਰ 'ਤੇ ਪਾਣੀ ਦੀ ਬੂੰਦ ਨਾ ਟਿਕਣ ਦੇਵੇ। ਮੈਂ ਉਹਨੂੰ ਡੇਗਣ ਦੀ ਕਈ ਵਾਰ ਕੋਸ਼ਿਸ਼ ਕੀਤੀ ਪਰ ਉਹ ਹਰ ਵਾਰ ਨਿਕਲ਼ ਜਾਂਦਾ। ਮੈਂ ਉਹਨੂੰ ਫੜ ਕੇ ਹੇਠਾਂ ਨੂੰ ਕਰਦਾ ਤਾਂ ਉਹ ਬੈਂਤ ਦੀ ਛਿਟੀ ਵਾਂਗੂ ਦੋਹਰਾ-ਤੀਹਰਾ ਹੋ ਕੇ ਏਨੀ ਫੁਰਤੀ ਨਾਲ ਮੇਰੀ ਪਕੜ 'ਚੋਂ ਨਿਕਲ ਜਾਂਦਾ ਜਿਵੇਂ ਮੁੱਠੀ 'ਚੋਂ ਹਵਾ ਨਿਕਲ ਜਾਵੇ। ਥੋੜ੍ਹੀ ਦੇਰ ਬਾਅਦ ਲੋਕ ਹੱਸਣ ਲੱਗੇ। ਸਾਲਾ, ਸਿਲੋਨਾ ਜਿਹਾ ਚਿੜੀ ਵਾਂਗ ਟਪੂਸੀਆਂ ਮਾਰਦਾ। ਮੈਂ ਇਕ ਵਾਰ ਪੂਰੇ ਜ਼ੋਰ ਨਾਲ ਉਹਨੂੰ ਫੜਨ ਦੀ ਕੋਸ਼ਿਸ਼ ਕੀਤੀ ਪਰ ਉਹ ਫੁਰਤੀ ਨਾਲ ਏਦਾਂ ਘੁੰਮ ਗਿਆ ਕਿ ਮੈਂ ਖੁਦ ਡਿਗਦਾ ਡਿਗਦਾ ਬਚਿਆ। ਮੈਂ ਫਿਰ ਉਹਨੂੰ ਫੜਨ ਦੀ ਕੋਸ਼ਿਸ਼ ਕੀਤੀ ਪਰ ਉਹ ਸੱਪ ਵਰਗਾ ਲਚਕੀਲਾ ਮੇਰੀਆਂ ਬਾਹਾਂ 'ਚੋਂ ਨਿਕਲ ਗਿਆ। ਮੇਰਾ ਗੁੱਸਾ ਬਹੁਤ ਵਧ ਗਿਆ। ਮੈਂ ਉਹਨੂੰ ਫੜ ਕੇ ਉਹਦੀ ਬਾਂਹ ਨੂੰ ਆਪਣੇ ਕਾਬੂ 'ਚ ਕਰ ਲਿਆ। ਉਹਦੇ ਪੈਰ ਨੂੰ ਠਿੱਬੀ ਲਾਕੇ ਏਦਾਂ ਸੁੱਟਿਆ ਕਿ ਉਹਦਾ ਆਪਣਾ ਅਤੇ ਮੇਰਾ ਸਾਰਾ ਭਾਰ ਉਹਦੀ ਬਾਂਹ 'ਤੇ ਜਾ ਪਿਆ ਅਤੇ ਇਸ ਤਰ੍ਹਾਂ ਤੜਾਕ ਦੀ ਅਵਾਜ਼ ਆਈ ਜਿਵੇਂ ਕੋਈ ਟਾਹਣੀ ਟੁੱਟੀ ਹੋਵੇ। ਉਹਦੀ ਖੱਬੀ ਬਾਂਹ ਲਟਕਣ ਲੱਗੀ। ਮੈਂ ਇਕ ਪਾਸੇ ਹੱਟ ਗਿਆ। ਮੈਂ ਘਬਰਾਇਆ ਹੋਇਆ ਚਾਰੇ ਪਾਸੀਂ ਦੇਖ ਰਿਹਾ ਸੀ। ਮੈਨੂੰ ਪਤਾ ਸੀ ਕਿ ਮੈਂ ਕੀ ਕੀਤਾ। ਜੋ ਮੈਂ ਸੋਚਿਆ ਸੀ ਉਹ ਹੀ ਹੋਇਆ ਸੀ। ਜਦੋਂ ਕੁਛ ਚਿਰ ਤੱਕ ਨੂਰਾ ਬਾਂਹ ਨੂੰ ਫੜ ਕੇ ਬੈਠਾ ਰਿਹਾ ਤਾਂ ਮੈਂ ਉਹਦੇ ਕੋਲ਼ ਆ ਗਿਆ। ਦਰਦ ਦੇ ਬਾਵਜੂਦ ਉਹਦੀਆਂ ਅੱਖਾਂ 'ਚ ਅਜੀਬ ਚਮਕ ਸੀ। ਉਸ ਨੇ ਸ਼ਿਕਾਇਤੀ ਲਹਿਜੇ 'ਚ ਮੇਰੀ ਵਲ ਦੇਖ ਕੇ ਕਿਹਾ ... ਘੋਲ਼ ਲੜਨ ਆਇਆ ਸੀ ਜਾਂ ਮੇਰੀ ਬਾਂਹ ਤੋੜਨ ... ਤੂੰ ਚੱਕ ਵਾਲੇ ਉਸਤਾਦ ਮਿਹਰ ਦਾ ਸ਼ਗਿਰਦ ਆਂ ਨਾ ... ਉਹਦੇ ਇਹਨਾਂ ਬੋਲਾਂ ਨੇ ਮੈਨੂੰ ਜਿਵੇਂ ਝੰਜੋੜ ਦਿੱਤਾ।

ਦਰਦ ਦਾ ਮਾਰਿਆ ਨੂਰਾ ਜ਼ਮੀਨ 'ਤੇ ਚਿਤ ਲੰਮਾ ਪੈ ਗਿਆ। ਢੋਲ ਵਾਲਿਆਂ ਨੇ ਫਤਿਹ ਦੀ ਸੁਰ ਵਜਾਉਣੀ ਸ਼ੁਰੂ ਕੀਤੀ ਤਾਂ ਹਜੂਮ 'ਚ ਹਾਹਾਕਾਰ ਮਚ ਗਈ। ਸਾਡੇ ਇਲਾਕੇ ਦੇ ਲੋਕਾਂ ਨੇ ਖੁਸ਼ੀ 'ਚ ਬੱਕਰੇ ਬੁਲਾਉਣੇ ਸ਼ੁਰੂ ਕਰ ਦਿੱਤੇ। ਭੀੜ ਸਾਡੀ ਵਲ ਉਮੜ ਆਈ। ਉਸਤਾਦ ਸਭ ਤੋਂ ਪਹਿਲਾਂ ਪਹੁੰਚਿਆ। ਉਹਨੇ ਮੇਰੀ ਵਲ ਨਫਰਤ ਨਾਲ ਦੇਖਿਆ ਅਤੇ ਨੂਰੇ ਦੀ ਪਿੱਠ ਉੱਤੇ ਥਾਪੀ ਦਿੱਤੀ। ਆਪਣੀ ਪੱਗ ਲਾਹ ਕੇ ਉਹਦੀ ਬਾਂਹ 'ਤੇ ਬੰਨ ਦਿੱਤੀ। ਉਹਨੇ ਨੂਰੇ ਦੀ ਪਿੱਠ 'ਤੇ ਥਾਪੀ ਦੇ ਕੇ ਕਿਹਾ - ਨੂਰਿਆ ਤੂੰ ਜਿੱਤ ਗਿਆ। ਲਾਲੂ ਦੇ ਨਾਲ ਮੈਂ ਵੀ ਹਾਰ ਗਿਆ। ਮੈਂ ਤਾਂ ਇਹਨੂੰ ਰੁੱਖ ਸਮਝ ਕੇ ਪਾਣੀ ਦਿੱਤਾ ਸੀ ਕਿ ਇਹਦੀ ਛਾਂ 'ਚ ਬੈਠੂੰਗਾ ਪਰ ਮੈਨੂੰ ਕੀ ਪਤਾ ਸੀ ਕਿ ਇਸ ਰੁੱਖ'ਚ ਇਕ ਖੁੱਡ ਵੀ ਆ, ਜਿਹਦੇ 'ਚ ਇਕ ਸੱਪ ਰਹਿੰਦਾ ਜੋ ਭਰੇ ਪਿੜ 'ਚ ਮੇਰੇ ਡੰਗ ਮਾਰੂ। ... ਉਸਤਾਦ ਦੀਆਂ ਅੱਖਾਂ ਨੀਵੀਂਆਂ ਹੋ ਗਈਆਂ। ਨੂਰੇ

ਦੀਆਂ ਅੱਖਾਂ 'ਚ ਦਰਦ ਦੇ ਨਾਲ-ਨਾਲ ਇਕ ਅਜੀਬ ਚਮਕ ਵੀ ਸੀ। ਮੈਂ ਉਸਤਾਦ ਦੇ ਪੈਰੀਂ ਪੈ ਗਿਆ ਅਤੇ ਫਫਕ-ਫਫਕ ਕੇ ਰੋਣ ਲੱਗਾ। ਉਸਤਾਦ ਇਕ ਪਾਸੇ ਹੱਟ ਕੇ ਬੋਲਿਆ ਇਹਦੇ ਨਾਲੋਂ ਚੰਗਾ ਤਾਂ ਇਹ ਸੀ ਕਿ ਤੂੰ ਹਾਰ ਜਾਂਦਾ।

ਉਸਤਾਦ ਨੇ ਨੂਰੇ ਨੂੰ ਆਪਣੇ ਮੋਢਿਆਂ 'ਤੇ ਚੱਕ ਲਿਆ। ਢੋਲ ਵਾਲ਼ੇ ਅੱਗੇ ਅੱਗੇ ਢੋਲ ਵਜਾਉਂਦੇ ਚੱਲਣ ਲੱਗੇ। ਉਸਤਾਦ ਨੇ ਸਾਰੇ ਪਿੜ ਦਾ ਚੱਕਰ ਲਾਇਆ ਅਤੇ ਲੋਕਾਂ ਨੂੰ ਕਹਿੰਦਾ ਰਿਹਾ ਕਿ ਪਾਰ ਇਲਾਕੇ ਦਾ ਨੂਰਾ ਭਲਵਾਨ ਜਿੱਤ ਗਿਆ ਅਤੇ ਲਾਲੂ ਭਲਵਾਨ ਸਮੇਤ ਅਸੀਂ ਸਾਰੇ ਹਾਰ ਗਏ। ਉਹਦੀ ਅਵਾਜ਼ 'ਚ ਕੁਝ ਅਜਿਹਾ ਦਰਦ ਸੀ ਕਿ ਸਾਰੇ ਲੋਕਾਂ ਨੇ ਆਪਣੀ ਹਾਰ ਮੰਨ ਲਈ। ਉਸਤਾਦ ਨੇ ਨੂਰੇ ਨੂੰ ਡਿਪਟੀ ਸਾਹਿਬ ਅੱਗੇ ਪੇਸ਼ ਕੀਤਾ। ਉਹਦੇ ਸਿਰ 'ਤੇ ਜਿੱਤ ਦਾ ਪਟਕਾ ਬੰਨਿਆ ਅਤੇ ਇਕ ਪੌਂਡ ਅਤੇ ਚਾਂਦੀ ਦੇ ਇਕਵੰਜਾ ਰੁਪਈਏ ਉਹਦੀ ਝੋਲੀ 'ਚ ਪਾ ਦਿੱਤੇ।

ਉਸਤਾਦ ਦਾ ਪਿੰਡ ਮਹਿਤਾਬਪੁਰ ਤੋਂ ਚਾਰ ਕੋਹ ਦੂਰ ਸੀ। ਉਹ ਨੂਰੇ ਨੂੰ ਸਾਰਾ ਰਾਹ ਆਪਣੇ ਮੋਢਿਆਂ 'ਤੇ ਚੁੱਕੀ ਨੂਰੇ ਨੂੰ ਆਪਣੇ ਪਿੰਡ ਲੈ ਗਿਆ। ਲੋਕਾਂ ਦੀ ਇਕ ਭੀੜ ਉਹਦੇ ਨਾਲ਼ ਸੀ। ਘਰ ਲਿਜਾ ਕੇ ਉਹਦੀ ਬਾਂਹ ਜੋੜ ਕੇ ਬਾਂਸ ਦੀ ਫੱਟੀ ਬੰਨ ਦਿੱਤੀ। ਨੂਰੇ ਨੂੰ ਉਹਨੇ ਸੱਤ ਦਿਨ ਆਪਣੇ ਘਰ ਰੱਖਿਆ। ਵੱਡੇ ਪਲੰਘ 'ਤੇ ਨੂਰਾ ਬੈਠਦਾ। ਆਲੇ ਦੁਆਲੇ ਮੰਜਿਆਂ 'ਤੇ ਦੂਸਰੇ ਲੋਕ ਬੈਠੇ ਰਹਿੰਦੇ। ਉਸਤਾਦ ਦੀ ਹਵੇਲੀ 'ਚ ਮੇਲਾ ਲੱਗਾ ਰਹਿੰਦਾ। ਨੂਰੇ ਦੀ ਇਸ ਤਰ੍ਹਾਂ ਆਉ-ਭਗਤ ਹੁੰਦੀ ਜਿਵੇਂ ਉਹ ਪਿੰਡ ਦਾ ਜਵਾਈ ਹੋਵੇ ਜਾਂ ਕੋਈ ਬਹੁਤ ਪਹੁੰਚਿਆ ਹੋਇਆ ਸੰਤ ਜਾਂ ਫਕੀਰ।

ਸੱਤ ਦਿਨ ਬਾਅਦ ਜਦੋਂ ਨੂਰੇ ਦੀ ਬਾਂਹ ਠੀਕ ਹੋ ਗਈ ਤਾਂ ਉਸਤਾਦ ਉਹਨੂੰ ਘੋੜੀ 'ਤੇ ਬਿਠਾ ਬਿਆਸ ਦਰਿਆ ਤੱਕ ਛੱਡਣ ਗਿਆ। ਪੰਦਰਾਂ-ਵੀਹ ਆਦਮੀ ਨਾਲ ਸੀ। ਸਾਰੇ ਲੋਕਾਂ ਨੇ ਨੂਰੇ ਤੋਂ ਮਾਫੀ ਮੰਗੀ ਕਿ ਉਹਨਾਂ ਦੇ ਇਲਾਕੇ 'ਚ ਛਿੰਜ 'ਚ ਨੂਰੇ ਨਾਲ ਜ਼ਿਆਦਤੀ ਹੋਈ ਹੈ। ਵਾਪਸ ਆ ਕੇ ਉਸਤਾਦ ਨੇ ਮੇਰਾ ਲੰਗੋਟਾ ਲੈ ਕੇ ਪਿੱਪਲ ਦੀ ਉੱਚੀ ਟਾਹਣੀ ਨਾਲ ਬੰਨ ਕੇ ਮੈਨੂੰ ਅਖਾੜੇ 'ਚ ਜਾਣ ਤੋਂ ਮਨ੍ਹਾ ਕਰ ਦਿੱਤਾ। ਉਸ ਦਿਨ ਤੋਂ ਬਾਅਦ ਮੈਂ ਉਸਤਾਦ ਨਾਲ ਛਿੰਜਾਂ 'ਚ ਤਾਂ ਜਾਂਦਾ ਰਿਹਾ ਪਰ ਮੇਰਾ ਕੰਮ ਸਿਰਫ ਪੱਠਿਆਂ ਦੀ ਮਾਲ਼ਸ਼ ਕਰਨਾ ਸੀ। ਉਹ ਦਿਨ ਗਿਆ ਅੱਜ ਤੱਕ ਮੈਂ ਕਦੇ ਬੱਚਿਆਂ 'ਤੇ ਵੀ ਹੱਥ ਨਹੀਂ ਚੁੱਕਿਆ।"

ਇਹ ਕਹਾਣੀ ਸੁਣਾਉਂਦੇ ਸੁਣਾਉਂਦੇ ਲਾਲੂ ਭਲਵਾਨ ਦੀਆਂ ਅੱਖਾਂ ਵਿੱਚ ਹੰਝੂ ਆ ਗਏ। ਕਾਲ਼ੀ ਵੀ ਬੱਚਿਆਂ ਵਰਗੀ ਮਾਸੂਮੀਅਤ ਅਤੇ ਚਾਅ ਨਾਲ ਭਲਵਾਨ ਦੀਆਂ ਗੱਲਾਂ ਸੁਣ ਰਿਹਾ ਸੀ। ਭਲਵਾਨ ਦੇ ਅੰਦਰ ਜਿਵੇਂ ਵਿਚਾਰਾਂ ਦੀ ਡੂੰਘੀ ਨਦੀ ਵੇਗ ਨਾਲ ਵਗ ਰਹੀ ਸੀ ਅਤੇ ਉਹਦੇ ਤਲ 'ਤੇ ਉਹ ਗੁਣ ਉਭਰ ਉਭਰ ਸਾਹਮਣੇ ਆ ਰਹੇ ਸਨ ਜੋ ਗੁਣ ਆਦਮੀ ਨੂੰ ਜਾਨਵਰ ਤੋਂ ਇਨਸਾਨ ਬਣਾ ਦਿੰਦੇ ਹਨ। ਉਹਦੀਆਂ ਗੱਲਾਂ ਸੁਣ ਕੇ ਕਾਲ਼ੀ ਨੂੰ ਇੰਝ ਮਹਿਸੂਸ ਹੋ ਰਿਹਾ ਸੀ ਜਿਵੇਂ ਉਹਦੀ ਅਵਾਜ਼ ਹਜ਼ਾਰਾਂ ਜ਼ਖਮਾਂ ਨੂੰ ਛੋਹ ਕੇ ਆ ਰਹੀ ਹੋਵੇ।

ਲਾਲੂ ਭਲਵਾਨ ਨੇ ਉੱਠਦਿਆਂ ਕਿਹਾ:

"ਸੱਟ ਤੋਂ ਕੱਪੜਾ ਨਾ ਲਾਹੀਂ। ਸੇਕ ਜ਼ਰੂਰ ਦੇਵੀਂ। ਕੱਲ੍ਹ ਮੈਂ ਇਹਨੂੰ ਦੇਖ ਕੇ ਫਿਰ ਮਾਲ਼ਿਸ਼ ਕਰ ਦਊਂਗਾ। ਤੂੰ ਇਥੇ ਨਾ ਆਈਂ, ਤੈਨੂੰ ਤੁਰਨ 'ਚ ਤਕਲੀਫ ਹੋਊ। ਮੈਂ ਆਪ ਹੀ ਆ ਜਾਊਂਗਾ।"

"ਨਹੀਂ, ਮੈਂ ਹੀ ਆ ਜਾਊਂਗਾ। ਤੁਸੀਂ ਉਸ ਗੰਦਗੀ 'ਚ ਕਿੱਥੇ ਆਉਗੇ।" ਕਾਲ਼ੀ ਨੇ ਝੱਟ ਜੁਆਬ ਦਿੱਤਾ। ਲਾਲੂ ਭਲਵਾਨ ਨੇ ਕਾਲ਼ੀ ਵਲ ਦੇਖਿਆ ਅਤੇ ਪਿਆਰ ਨਾਲ ਝਿੜਕਦਾ ਹੋਇਆ ਬੋਲਿਆ:

"ਇਸ ਗੰਦਗੀ 'ਚ ਫੁੱਲ ਵੀ ਪੈਦਾ ਹੁੰਦੇ ਆ ... ਤੇਰਾ ਪਿਉ ਮਾਖਾ ਮੇਰਾ ਲੰਗੋਟੀਆ ਯਾਰ ਸੀ। ਉਹ ਮੇਰੀ ਮਾਲ਼ਿਸ਼ ਕਰਦਾ ਅਤੇ ਜ਼ੋਰ ਕਰਵਾਉਂਦਾ ਹੁੰਦਾ ਸੀ। ਸਾਡਾ ਦੋਵਾਂ ਦਾ ਬਰਾਬਰ ਦਾ ਜੋੜ ਸੀ। ਪਰ ਮੈਂ ਅੱਗੇ ਨਿਕਲ਼ ਗਿਆ ਕਿਉਂਕਿ ਮੇਰੇ ਪਿੱਛੇ ਜ਼ਮੀਨ ਸੀ, ਖੁਰਾਕ ਸੀ। ਮੈਂ ਇਕੱਲਾ ਇਕ ਮੱਝ ਦਾ ਦੁੱਧ ਪੀ ਜਾਂਦਾ ਸੀ। ਉਹਦੇ ਪਿੱਛੇ ਮਿਹਨਤ ਸੀ, ਸਿਰਫ ਸੁੱਕੀ ਮਿਹਨਤ। ਪਰ ਉਹ ਨਰ ਆਦਮੀ ਸੀ, ਬਹੁਤ ਸੂਝ ਬੂਝ ਵਾਲਾ। ਜਦੋਂ ਤੱਕ ਉਹ ਜਿਉਂਦਾ ਰਿਹਾ ਮੈਂ ਉਹਦੇ ਕੋਲ ਦਿਨ 'ਚ ਇਕ ਵਾਰ ਜ਼ਰੂਰ ਜਾਂਦਾ ਹੁੰਦਾ ਸੀ। ਤੂੰ ਵੀ ਤਾਂ ਉਹਦਾ ਈ ਪੁੱਤ ਆਂ ਅਤੇ ਫਿਰ ਇਹ ਕੰਮ ਮੇਰਾ ਕਾਰੋਬਾਰ ਨਹੀਂ, ਧਰਮ ਹੈ। ਇਹਦੇ ਲਈ ਤਾਂ ਮੈਨੂੰ ਕਿਤੇ ਵੀ ਜਾਣਾ ਪਏ ਜ਼ਰੂਰ ਜਾਊਂਗਾ।"

ਲਾਲੂ ਭਲਵਾਨ ਅਜੇ ਗੱਲਾਂ ਹੀ ਕਰ ਰਿਹਾ ਸੀ ਕਿ ਵੱਡੇ ਦਰਵਾਜ਼ੇ ਉੱਤੇ ਕਿਸੇ ਵਲੋਂ ਮੂੰਹ ਨਾਲ ਬੱਕਰਾ ਬੁਲਾਉਣ ਦੀ ਅਵਾਜ਼ ਆਈ। ... ਬੱਬਾ ... ਬੱਬਾ ... ਬੱਬਾ ... ਲਾਲੂ ਭਲਵਾਨ, ਕਾਲ਼ੀ ਅਤੇ ਜੀਤੂ – ਤਿੰਨੇ ਉਸ ਪਾਸੇ ਦੇਖਣ ਲੱਗੇ। ਲੋਹੇ ਦੇ ਵੱਡੇ ਸਾਰੇ ਦਰਵਾਜ਼ੇ ਨੂੰ ਜ਼ੋਰ ਨਾਲ ਧੱਕ ਕੇ ਦਿਲਸੁੱਖ ਝੂਮਦਾ, ਲੜਖੜਾਉਂਦਾ ਅਤੇ ਊਟਪਟਾਂਗ ਬੋਲਦਾ ਅੰਦਰ ਦਾਖਲ ਹੋਇਆ। ਸਰਕੰਡੇ ਵਾਂਗ ਲੰਮਾ ਅਤੇ ਪਤਲਾ ਸਰੀਰ ਸੀ ਉਹਦਾ ਜਿਵੇਂ ਵੇਲਣੇ 'ਚੋਂ ਕੱਢਿਆ ਗਿਆ ਹੋਵੇ। ਵੇਲਣੇ ਦੇ ਨੇੜੇ ਆ ਕੇ ਉਹ ਰੁਕ ਗਿਆ ਅਤੇ ਚਾਰੇ ਪਾਸੀਂ ਦੇਖਦਾ ਹੋਇਆ ਅਵਾਜ਼ਾ ਮਾਰਨ ਲੱਗਾ:

"ਤਾਇਆ ... ਓ ਤਾਇਆ ...!" ਜਦੋਂ ਕੋਈ ਜੁਆਬ ਨਾ ਮਿਲਿਆ ਤਾਂ ਉਹ ਉੱਚੀ ਅਵਾਜ਼ 'ਚ ਬੋਲਿਆ:

"ਬੋਲ ਕਿੱਥੇ ਆਂ ਤੂੰ ... ਬਾਹਰ ਆ ਜਾ ਨਹੀਂ ਤਾਂ ਸਾਰੀ ਭਲਵਾਨੀ ਕੱਢ ਦਊਂ।"

ਭਲਵਾਨ ਨੇ ਉਹਨਾਂ ਦੋਹਾਂ ਵਲ ਦੇਖਿਆ ਅਤੇ ਉਹਦੇ ਚਿਹਰੇ ਦਾ ਰੰਗ ਬਦਲ ਗਿਆ ਅਤੇ ਉਹ ਉਕਤਾਹਟ ਭਰੀ ਅਵਾਜ਼ 'ਚ ਬੋਲਿਆ:

"ਕੀ ਆ ਦਿਲਸੁੱਖ ? ਕੀ ਤੂੰ ਅੱਜ ਫਿਰ ਪੀ ਕੇ ਆਇਆਂ ?" ਲਾਲੂ ਭਲਵਾਨ ਦਲਾਨ ਵਿੱਚੋਂ ਵਿਹੜੇ ਵਿੱਚ ਆ ਗਿਆ। ਦਿਲਸੁੱਖ ਉਹਦੇ ਕੋਲ ਆ ਕੇ ਅਤੇ ਗੌਰ ਨਾਲ ਦੇਖਣ ਤੋਂ ਬਾਅਦ ਝਿੜਕਦਾ ਹੋਇਆ ਬੋਲਿਆ:

"ਤੂੰ ਕੌਣ ਆਂ ?" ਦਿਲਸੁੱਖ ਲਾਲੂ ਭਲਵਾਨ ਦੇ ਹੋਰ ਵੀ ਨੇੜੇ ਚਲੇ ਗਿਆ ਅਤੇ ਆਪਣਾ ਮੂੰਹ ਉਹਦੇ ਬਹੁਤੇ ਨੇੜੇ ਲਿਜਾ ਕੇ ਹੱਸਦਾ ਹੋਇਆ ਬੋਲਿਆ:

"ਤੂੰ ਤਾਇਐਂ ?"

ਲਾਲੂ ਭਲਵਾਨ ਨੇ ਉਹਨੂੰ ਫੜ ਕੇ ਝੰਜੋੜਿਆ।

"ਅੱਜ ਤੂੰ ਫਿਰ ਪੀ ਕੇ ਆਇਆਂ। ਤੇਰੀ ਮੌਤ ਦਾ ਦਿਨ ਹੁਣ ਨੇੜੇ ਈ ਆ। ਕੁਛ ਸ਼ਰਮ ਕਰ।"

ਦਿਲਸੁੱਖ ਨੇ ਲਾਲੂ ਭਲਵਾਨ ਦੀ ਗੱਲ ਅਣਸੁਣੀ ਕਰਦਿਆਂ ਕਿਹਾ:

ਇੱਥੇ ਉਹ ਤਾਂ ਨਹੀਂ ਆਈ ... ਲੱਛੋ ... ਨਿੱਕੂ ਚਮਾਰ ਦੀ ਛੋਕਰੀ। ਸਾਲ਼ੀ ਧੋਖਾ ਦੇ ਗਈ। ਏਦਾਂ ਘੁਮੇਟਾ ਦਿੱਤਾ ਕਿ ਹੁਣ ਤੱਕ ਨਹੀਂ ਮਿਲੀ।"

ਕਾਲ਼ੀ ਅਤੇ ਜੀਤੂ ਨੇ ਇਕ ਦੂਸਰੇ ਵਲ ਦੇਖਿਆ। ਕਾਲ਼ੀ ਦੀਆਂ ਅੱਖਾਂ 'ਚ ਲਾਲ ਲਾਲ ਡੋਰੇ ਉਭਰ ਆਏ ਅਤੇ ਨਾਲ ਹੀ ਸ਼ਰਮ ਦੇ ਮਾਰੇ ਉਹਦੀ ਗਰਦਨ ਝੁਕ ਗਈ। ਲਾਲੂ ਭਲਵਾਨ ਨੇ ਦਿਲਸੁੱਖ ਨੂੰ ਗਾਲ੍ਹਾਂ ਕੱਢੀਆਂ ਅਤੇ ਧੱਕੇ ਮਾਰ ਕੇ ਹਵੇਲੀ ਤੋਂ ਬਾਹਰ ਕੱਢਦਾ ਬੋਲਿਆ:

"ਜੇ ਜ਼ਿਆਦਾ ਬਕਵਾਸ ਕੀਤੀ ਤਾਂ ਜੁੱਤੀਆਂ ਮਾਰ-ਮਾਰ ਕੇ ਸਿਰ ਪੋਲਾ ਕਰ ਦਊਂ।"

ਦਿਲਸੁੱਖ ਬੁੜਬੁੜਾਉਂਦਾ ਹੋਇਆ ਵੱਡੇ ਦਰਵਾਜ਼ੇ ਵਲ ਮੁੜ ਗਿਆ।

"ਨਲਾਇਕ ਸਾਰੇ ਜ਼ਮਾਨੇ ਦਾ। ਏਨੀ ਜਾਇਦਾਦ ਦਾ ਮਾਲਕ ਅਤੇ ਕਰਤੂਤਾਂ ਇਹ।" ਲਾਲੂ ਭਲਵਾਨ ਨੇ ਦੁੱਖ ਭਰੀ ਅਵਾਜ਼ ਵਿੱਚ ਕਿਹਾ। ਦਿਲਸੁੱਖ ਨੇ ਵੱਡੇ ਦਰਵਾਜ਼ੇ ਕੋਲ ਜਾ ਕੇ ਪਿੱਛੇ ਮੁੜ ਕੇ ਦੇਖਿਆ ਅਤੇ ਲਾਲੂ ਭਲਵਾਨ ਵਲ ਥੁੱਕ ਕੇ ਅੱਗੇ ਵਧ ਗਿਆ। ਉਹ ਵੱਡੇ ਦਰਵਾਜ਼ੇ ਤੋਂ ਬਾਹਰ ਜਾ ਕੇ ਅਮਰੂ ਨੂੰ ਅਵਾਜ਼ਾ ਮਾਰਨ ਲੱਗਾ। ਪਰ ਜਦੋਂ ਕੋਈ ਜੁਆਬ ਨਾ ਆਇਆ ਤਾਂ ਮੋਟੀ ਜਿਹੀ ਗਾਲ੍ਹ ਕੱਢ ਕੇ ਬੋਲਿਆ:

"ਭੈਣ ਤਾਂ ਗਈ ਸੀ, ਹੁਣ ਸਾਲਾ ਭਰਾ ਵੀ ਦੌੜ ਗਿਆ। ਸ਼ਰਾਬ ਦੀ ਭੱਠੀ ਤੋਂ ਮੇਰੇ ਨਾਲ ਆਇਆ ਸੀ।"

ਕਾਲ਼ੀ ਨੇ ਇਹ ਸੁਣਿਆ ਤਾਂ ਉਹਨੂੰ ਝਟਕਾ ਜਿਹਾ ਲੱਗਾ। ਭਲਵਾਨ ਦਲਾਨ ਵਿੱਚ ਆ ਕੇ ਮੰਜੇ ਉੱਤੇ ਬੈਠ ਗਿਆ। ਕਾਲ਼ੀ ਨੇ ਉਹਦੀ ਵਲ ਦੇਖਿਆ। ਉਹ ਵੀ ਖਿਝਿਆ ਹੋਇਆ ਸੀ। ਸਾਹ ਜਿੱਦਾਂ ਫੁੱਲ ਰਿਹਾ ਹੋਵੇ। ਤਿੰਨੇ ਕੁਝ ਚਿਰ ਲਈ ਚੁੱਪ ਰਹੇ। ਫਿਰ ਲਾਲੂ ਭਲਵਾਨ ਨੇ ਕਿਸੇ ਡੂੰਘੀ ਸੋਚ 'ਚ ਡੁੱਬਿਆਂ ਹੋਇਆਂ ਕਿਹਾ:

"ਜੱਟ ਜ਼ਮੀਨ ਨਾਲ ਸਾਰਿਆਂ ਨਾਲੋਂ ਜ਼ਿਆਦਾ ਪਿਆਰ ਕਰਦਾ, ਭਰਾਵਾਂ ਤੋਂ ਵੀ ਜ਼ਿਆਦਾ। ਪਰ ਇਹ ਇਹਦੀ ਸਭ ਤੋਂ ਵੱਡੀ ਦੁਸ਼ਮਣ ਆ। ਦਿਲਸੁੱਖ ਵੀਹ ਘੁਮਾਂ ਜ਼ਮੀਨ ਦਾ ਵਾਹਿਦ ਮਾਲਕ ਹੈ। ਲੰਬੜਦਾਰ ਤੋਂ ਬਿਨਾਂ ਕਿਸੇ ਕੋਲ ਏਨੀ ਜ਼ਮੀਨ ਨਹੀਂ। ਜੱਟ ਦੇ ਜਵਾਨੀ ਆਉਣ ਤੋਂ ਪਹਿਲਾਂ ਹੀ ਪਰ ਨਿਕਲਣ ਲੱਗਦੇ ਆ। ਔਰਤ 'ਤੇ ਸ਼ਰਾਬ ਉਹਨੂੰ ਆਪਣੀ ਵਲ ਖਿੱਚਦੇ ਨੇ। ਕਈ ਤਾਂ ਇਕ-ਦੋ ਚੱਕਰ ਖਾ ਕੇ ਵਾਪਸ ਆ ਜਾਂਦੇ ਆ, ਕੁਝ ਉੱਥੋਂ ਦੇ ਹੀ ਹੋ ਕੇ ਰਹਿ ਜਾਂਦੇ ਆ। ਦਿਲਸੁੱਖ ਪੰਜ ਕਿੱਲੇ ਜ਼ਮੀਨ ਪਹਿਲਾਂ ਹੀ ਗਹਿਣੇ ਰੱਖ ਚੁੱਕਿਆ। ਬਾਕੀ ਹੌਲ਼ੀ ਹੌਲ਼ੀ ਰੱਖ ਦਊ। ... ਬਾਪ ਦਾਦੇ ਦਾ ਚੰਗਾ ਨਾਂ ਰੌਸ਼ਨ ਕਰ ਰਿਹਾ ... ਦਸ ਬਾਰਾਂ ਦਿਨ ਪਹਿਲਾਂ ਮੇਰੇ ਕੋਲ਼ ਆਇਆ ਸੀ। ਪੰਜ ਸੌ ਰੁਪਈਆਂ ਬਦਲੇ ਘੁਮਾਂ ਜ਼ਮੀਨ

ਗਹਿਣੇ ਰੱਖਦਾ ਸੀ। ਮੈਂ ਤਾਂ ਸਾਫ ਜੁਆਬ ਦੇ ਦਿੱਤਾ। ਮੇਰਾ ਦਾਦਾ ਅਤੇ ਇਹਦਾ ਦਾਦਾ ਸਕੇ ਭਰਾ ਸੀ। ਰਿਸ਼ਤਾ ਪੁਰਾਣਾ ਈ ਸੀ, ਪਰ ਖ਼ੂਨ ਤਾਂ ਇਕ ਈ ਆ। ਹੁਣ ਲੰਬੜਦਾਰ ਹਰਨਾਮ ਸਿੰਘ ਅਤੇ ਬਾਬਕ ਵਾਲੇ ਜਗਤੇ ਕੋਲ ਕੌਡੀਆਂ ਦੇ ਭਾਅ ਜ਼ਮੀਨ ਗਹਿਣੇ ਧਰ ਰਿਹੈ। ਦੁੱਖ ਤਾਂ ਬਹੁਤ ਹੁੰਦਾ ਪਰ ਕੀ ਕਰਾਂ, ਲੋਕ-ਲਾਜ ਨੇ ਮੇਰੀ ਬਾਂਹ ਫੜੀ ਹੋਈ ਆ। ਸ਼ਰੀਕੇ ਦਾ ਮਾਮਲਾ। ਕੱਲ੍ਹ ਨੂੰ ਲੋਕਾਂ ਨੇ ਕਹਿਣਾ ਕਿ ਤਾਇਆ ਭਤੀਜੇ ਦੀ ਜਾਇਦਾਦ ਖਾ ਗਿਆ ...। ਮੈਂ ਰਾਜੇ ਘਰ 'ਚ ਇਹਦਾ ਵਿਆਹ ਕਰਵਾਇਆ ਸੀ। ਕੁੜੀ ਦਾ ਪਿਉ ਫ਼ੌਜ 'ਚ ਸੂਬੇਦਾਰ ਸੀ। ਇਹਦਾ ਫੁੱਲ ਵਰਗਾ ਮੁੰਡਾ। ਉਸ ਵਿਚਾਰੀ ਨੂੰ ਇਹਨੇ ਬਹੁਤ ਦੁੱਖ ਦਿੱਤਾ। ਉਹ ਤਾਂ ਰੋ-ਪਿੱਟ ਕੇ ਆਪਣੇ ਪੇਕੀਂ ਚਲੀ ਗਈ। ਸੌ ਹੀਲੇ ਬਹਾਨੇ ਕਰਕੇ ਦਿਲਸੁੱਖ ਤੋਂ ਅੱਧੀ ਜ਼ਮੀਨ ਮੁੰਡੇ ਦੇ ਨਾਂ ਕਰਵਾ ਦਿੱਤੀ ਆ। ਸਭ ਕਿਸਮਤ ਦੀਆਂ ਖੇਡਾਂ। ਇਹਦੇ ਪਿਉ-ਦਾਦੇ ਵੇਲੇ ਇਹਨਾਂ ਦੀ ਹਵੇਲੀ 'ਚ ਪੰਚਾਇਤ ਹੁੰਦੀ ਸੀ। ਹੁਣ ਪਿੰਡ ਦਾ ਸਾਰਾ ਲੁੱਚਾ ਲਫੰਗਾ ਉੱਥੇ ਹੀ ਇਕੱਠਾ ਹੁੰਦਾ।" ਭਲਵਾਨ ਦਾ ਮਨ ਜਿਵੇਂ ਕੰਬ ਗਿਆ ਸੀ।

"ਹੇ ਰੱਬ ਜੀ, ਸਭ ਨੂੰ ਬਖਸ਼ ਲੈ।"

ਕੁਛ ਚਿਰ ਚੁੱਪ ਰਹਿਣ ਬਾਅਦ ਕਾਲ਼ੀ ਉੱਠ ਖੜਾ ਹੋਇਆ। ਜੀਤੂ ਵੀ ਉਸ ਹੀ ਵੇਲੇ ਉੱਠਿਆ। ਲਾਲੂ ਭਲਵਾਨ ਉਹਨਾਂ ਨੂੰ ਜਾਣ ਲਈ ਤਿਆਰ ਦੇਖ ਕੇ ਬੋਲਿਆ:

"ਚੱਲ ਪਏ। ਚੰਗਾ, ਇਹਦਾ ਖਿਆਲ ਰੱਖੀਂ ਹਵਾ ਨਾ ਲੱਗੇ। ਸੇਕ ਜ਼ਰੂਰ ਦੇਈਂ। ਕੱਲ੍ਹ ਨੂੰ ਮੈਂ ਦਿਨ ਢਲੇ ਆਊਂਗਾ।"

ਦੋਨਾਂ ਨੇ ਲਾਲੂ ਭਲਵਾਨ ਨੂੰ ਬੰਦਗੀ ਕੀਤੀ ਅਤੇ ਕਾਲੀ ਜੀਤੂ ਦੇ ਮੋਢੇ ਦਾ ਸਹਾਰਾ ਲੈ ਤੁਰ ਪਿਆ। ਦੋਨੋਂ ਵੱਡੇ ਦਰਵਾਜ਼ੇ ਤੱਕ ਚੁੱਪਚਾਪ ਤੁਰਦੇ ਰਹੇ। ਉਹਨਾਂ ਦਾ ਗੱਲ ਕਰਨ ਨੂੰ ਜਿਵੇਂ ਜੀਅ ਨਾ ਕਰਦਾ ਹੋਵੇ। ਦਰਵਾਜ਼ੇ ਤੋਂ ਬਾਹਰ ਆ ਕੇ ਦੋਨੋਂ ਰੁਕ ਗਏ ਅਤੇ ਇਕ-ਦੂਸਰੇ ਵਲ ਇਸ ਤਰ੍ਹਾਂ ਦੇਖਣ ਲੱਗੇ ਜਿਵੇਂ ਪੁੱਛਦੇ ਹੋਣ ਤੂੰ ਕੀ ਕਹਿਣਾ ਚਾਹੁੰਦਾ। ਦੋਨਾਂ ਦੀਆਂ ਨਜ਼ਰਾਂ ਝੁਕ ਗਈਆਂ ਜਿੱਦਾਂ ਗੱਲ ਕਰਨ ਤੋਂ ਝਿਜਕ ਰਹੇ ਹੋਣ। ਕਾਲ਼ੀ ਕੁਝ ਪਲਾਂ ਬਾਅਦ ਜੀਤੂ ਦੇ ਮੋਢੇ ਤੋਂ ਹੱਥ ਚੁੱਕਦਾ ਹੋਇਆ ਬਹੁਤ ਹੌਲ਼ੀ ਅਵਾਜ਼ 'ਚ ਬੋਲਿਆ:

"ਜੀਤੂ, ਤੂੰ ਵੀ ਕੰਮ-ਕਾਜ ਦੇ ਸਿਲਸਿਲੇ 'ਚ ਪਿੰਡ ਦੇ ਅੰਦਰ-ਬਾਹਰ ਆਉਂਦਾ ਜਾਂਦਾ ਰਹਿੰਦਾ। ਕੀ ਇਹ ਸੱਚ ਆ ਕਿ ਲੱਛੋ ਹੁਣ ਦਿਲਸੁੱਖ ਦੀ ਬੈਠਕ 'ਚ ਵੀ ਆਉਂਦੀ ਆ?"

"ਮੈਂ ਵੀ ਇਹ ਹੀ ਸੋਚ ਰਿਹਾ ਸੀ ਅਤੇ ਇਹ ਹੀ ਗੱਲ ਪੁੱਛਣੀ ਚਾਹੁੰਦਾ ਸੀ।"

ਕੁਝ ਪਲਾਂ ਲਈ ਚੁੱਪ ਰਹਿ ਕੇ ਜੀਤੂ ਨੇ ਫੈਸਲਾਕੁਨ ਅਵਾਜ਼ ਵਿੱਚ ਕਿਹਾ:

"ਆਉਂਦੀ ਹੋਣੀ ਆ, ਜ਼ਰੂਰ ਆਉਂਦੀ ਹੋਣੀ ਆ। ਉਹ ਹੜ ਆਏ ਚੋਅ ਵਾਂਗ ਅੱਜਕੱਲ੍ਹ ਚਾਰੇ ਪਾਸੀਂ ਰਸਤੇ ਬਣਾ ਰਹੀ ਆ।"

## 22

ਸਾਰਾ ਦਿਨ ਕਾਲ਼ੀ ਘਰ ਵਿੱਚ ਮੰਜੇ ਉੱਤੇ ਪਿਆ ਰਿਹਾ। ਗਿਆਨੋ ਨੇ ਦਿਨ ਵਿੱਚ

ਕਈ ਚੱਕਰ ਲਾਏ ਤਾਂ ਕਿ ਖੁਦ ਕਾਲ਼ੀ ਦਾ ਹਾਲ ਪੁੱਛ ਸਕੇ, ਪਰ ਉਹ ਜਦੋਂ ਵੀ ਆਉਂਦੀ ਮੁਹੱਲੇ ਦਾ ਕੋਈ ਨਾ ਕੋਈ ਮਰਦ ਜਾਂ ਔਰਤ ਉਹਦੇ ਕੋਲ ਬੈਠਾ ਹੁੰਦਾ। ਕਾਲ਼ੀ ਤਾਂ ਹਾਲ ਪੁੱਛਣ ਵਾਲਿਆਂ ਨੂੰ ਕੋਈ ਜਵਾਬ ਨਾ ਦਿੰਦਾ ਪਰ ਚਾਚੀ ਸੱਟ ਦਾ ਪੂਰਾ ਵੇਰਵਾ ਦੇ ਪਰਮਾਤਮਾ ਅੱਗੇ ਅਰਦਾਸ ਕਰਦੀ ਕਿ ਚੌਧਰੀ ਹਰਦੇਵ ਦੀ ਵਧੀਕੀ ਦਾ ਬਦਲਾ ਉਸ ਕੋਲੋਂ ਉਹ ਆਪ ਲਵੇ।

ਸਾਰਾ ਦਿਨ ਹਾਲ ਪੁੱਛਣ ਵਾਲਿਆਂ ਦੀ ਭੀੜ ਲੱਗੀ ਰਹਿਣ ਕਾਰਨ ਕਾਲ਼ੀ ਦਾ ਮਨ ਉਦਾਸ ਨਹੀਂ ਹੋਇਆ ਪਰ ਤਰਕਾਲਾਂ ਨੂੰ ਘਰ ਲੰਮੇ ਪਿਆਂ ਉਹਦਾ ਦਿਲ ਘਬਰਾਉਣ ਲੱਗਾ। ਉਹਦਾ ਦਿਲ ਬਾਹਰ ਖੇਤਾਂ ਵਿੱਚ ਖੁੱਲ੍ਹੀ ਹਵਾ ਵਿੱਚ ਜਾਣ ਨੂੰ ਕੀਤਾ। ਉਹ ਕੁਝ ਚਿਰ ਚਾਚੀ ਤੋਂ ਡਰਦਾ ਮੰਜੇ ਉੱਤੇ ਪਿਆ ਰਿਹਾ ਪਰ ਜੀਤੂ ਦੇ ਆਉਣ 'ਤੇ ਉਹ ਉੱਠ ਖੜ੍ਹਾ ਹੋਇਆ।

ਕਾਲ਼ੀ ਨੇ ਜੀਤੂ ਦੇ ਕੰਨ ਵਿੱਚ ਕੁਝ ਕਿਹਾ ਅਤੇ ਉਹਨੇ ਖੂੰਜੇ ਵਿੱਚ ਪਈ ਲਾਠੀ ਚੁੱਕ ਕੇ ਉਹਦੇ ਹੱਥ ਫੜਾ ਦਿੱਤੀ। ਚਾਚੀ ਉਹਨੂੰ ਬਾਹਰ ਜਾਣ ਲਈ ਤਿਆਰ ਦੇਖ ਹੈਰਾਨੀ ਨਾਲ ਬੋਲੀ, "ਤੂੰ ਕਿੱਥੇ ਚੱਲਿਆਂ? ਤੁਰਨ ਨਾਲ ਸੁੱਡਾ ਪੈ ਗਿਆ ਤਾਂ ਗੱਲ ਦਿਨਾਂ 'ਤੇ ਜਾ ਪਊ। ਮੰਜੇ 'ਤੇ ਪੈ। ਮੈਂ ਰੋੜਾ ਗਰਮ ਕਰ ਦਿੰਦੀ ਆਂ, ਉਹਦੇ ਨਾਲ ਸੱਟ ਨੂੰ ਸੇਕ ਦੇ।"

"ਚਾਚੀ, ਲਾਲੂ ਭਲਵਾਨ ਨੇ ਕਿਹਾ ਸੀ ਕਿ ਤਕਾਲਾਂ ਨੂੰ ਥੋੜ੍ਹਾ ਬਹੁਤ ਘੁੰਮੀਂ ਫਿਰੀਂ, ਨਹੀਂ ਤਾਂ ਤਕਲੀਫ ਵਧ ਜਾਊ," ਕਾਲ਼ੀ ਨੇ ਕਿਹਾ। ਜੀਤੂ ਨੇ ਵੀ ਉਹਦੀ ਹਾਂ ਵਿੱਚ ਹਾਂ ਰਲ਼ਾਈ ਤਾਂ ਚਾਚੀ ਚੁੱਪ ਹੋ ਗਈ ਅਤੇ ਉਹ ਦੋਨੋਂ ਗਲੀ ਵਿੱਚ ਆ ਗਏ।

ਕਾਲ਼ੀ ਲੰਗ ਮਾਰਦਾ ਸੋਟੀ ਦੇ ਆਸਰੇ ਤੁਰ ਰਿਹਾ ਸੀ। ਉਹ ਮੰਗੂ ਦੇ ਘਰ ਅੱਗੇ ਪਹੁੰਚਿਆ ਤਾਂ ਸਾਹਮਣੇ ਗਿਆਨੋ ਖੜ੍ਹੀ ਸੀ। ਉਹ ਬਹੁਤ ਧਿਆਨ ਨਾਲ ਕਾਲ਼ੀ ਵਲ ਦੇਖਣ ਲੱਗੀ ਜਿਵੇਂ ਉਹਦੇ ਅੰਗ ਅੰਗ ਦਾ ਨਿਰੀਖਣ ਕਰ ਰਹੀ ਹੋਵੇ। ਕਾਲ਼ੀ ਨੇ ਵੀ ਉਹਦੀ ਵਲ ਨਜ਼ਰ ਭਰ ਕੇ ਦੇਖਿਆ ਪਰ ਜੀਤੂ ਨੂੰ ਮੁਸਕਰਾਉਂਦਾ ਦੇਖ ਉਹਨੇ ਨੀਵੀਂ ਪਾ ਲਈ। ਗਿਆਨੋ ਨੇ ਮਨ ਹੀ ਮਨ ਵਿੱਚ ਸੋਚਿਆ ਕਿ ਕਾਲ਼ੀ ਦੇ ਸੱਚੀਂ ਹੀ ਬਹੁਤ ਸੱਟ ਲੱਗੀ ਹੈ। ਮੰਗੂ ਝੂਠ ਨਹੀਂ ਸੀ ਬੋਲਦਾ ਕਿ ਉਹਦੇ ਚੂਲ਼ੇ ਅਤੇ ਮੋਢੇ ਦੀ ਹੱਡੀ ਤਿੜਕ ਗਈ ਹੈ।

ਪਿੰਡ ਤੋਂ ਬਾਹਰ ਜਾ ਕੇ ਉਹ ਚੋਅ ਦੇ ਬੰਨ ਉੱਤੇ ਚਲੇ ਗਏ। ਉੱਥੋਂ ਉਹ ਕੰਧਾਲੇ ਨੂੰ ਜਾਣ ਵਾਲੀ ਡੰਡੀ ਉੱਤਰ ਗਏ ਅਤੇ ਚੋਅ ਦੇ ਪਾਰ ਟਾਹਲੀਆਂ ਦੇ ਦਰਖਤਾਂ ਦੇ ਝੁੰਡ ਵਿੱਚ ਜਾ ਬੈਠੇ। ਜਦੋਂ ਹਨ੍ਹੇਰਾ ਹੋ ਗਿਆ ਤਾਂ ਪਿੰਡ ਵਲ ਤੁਰ ਪਏ। ਚੋਅ ਪਾਰ ਕਰਨ ਬਾਅਦ ਉਹਨਾਂ ਨੂੰ ਕੁਝ ਅਵਾਜ਼ਾਂ ਸੁਣੀਆਂ। ਦੂਰ ਹੋਣ ਕਰਕੇ ਉਹਨਾਂ ਤੋਂ ਅਵਾਜ਼ਾਂ ਪਹਿਚਾਣ ਨਹੀਂ ਸੀ ਹੋ ਰਹੀਆਂ। ਅਵਾਜ਼ਾਂ ਸੁਣ ਕੇ ਜੀਤੂ ਦੀ ਜਗਿਆਸਾ ਜਾਗ ਪਈ ਅਤੇ ਉਹ ਉਹਨਾਂ ਅਵਾਜ਼ਾਂ ਤੱਕ ਪਹੁੰਚਣ ਲਈ ਤੇਜ਼-ਤੇਜ਼ ਪੈਰ ਪੁੱਟਣ ਲੱਗਾ ਅਤੇ ਕਾਲ਼ੀ ਨੂੰ ਪਿੱਛੇ ਛੱਡ ਗਿਆ।

ਚੋਅ ਦੇ ਬੰਨ ਉੱਤੇ ਦਿਲਸੁੱਖ, ਬਲਵੰਤ ਅਤੇ ਮੰਗੂ ਜਾ ਰਹੇ ਸਨ ਅਤੇ ਤਿੰਨਾਂ ਨੇ ਸ਼ਰਾਬ ਪੀਤੀ ਹੋਈ ਸੀ। ਉਹ ਲੜਖੜਾਉਂਦੇ ਅਤੇ ਇਕ ਦੂਜੇ ਵਿੱਚ ਵਜਦੇ ਹੌਲ਼ੀ ਹੌਲ਼ੀ ਅੱਗੇ

ਵਧ ਰਹੇ ਸਨ। ਜੀਤੂ ਉਹਨਾਂ ਦੇ ਕੋਲ ਪਹੁੰਚਿਆ ਤਾਂ ਦਿਲਸੁੱਖ ਲਲਕਾਰ ਕੇ ਬੋਲਿਆ:

"ਕਿਹੜਾ ਆਂ ਉਏ ਤੂੰ ?"

"ਚੌਧਰੀ, ਮੈ ਆਂ ... ਜੀਤੂ।"

"ਸੁਣਾ ਚਮਾਰਾ, ਤੂੰ ਅੱਧੀ ਰਾਤ ਨੂੰ ਇਥੇ ਕਿੱਦਾਂ ਘੁੰਮਦਾਂ ? ਕੀ ਕਿਸੇ ਮਸ਼ੂਕ ਦੀ ਭਾਲ਼ 'ਚ ਆਇਆ ਸੀ ?"

ਜੀਤੂ ਵਲੋਂ ਜੁਆਬ ਦੇਣ ਤੋਂ ਪਹਿਲਾਂ ਹੀ ਮੰਗੂ ਬੋਲ ਪਿਆ:

"ਅੱਜਕੱਲ੍ਹ ਇਹ ਚਮ੍ਹਾਰਲੀ ਦਾ ਛੋਟਾ ਪੰਚ ਆ। ਵੱਡਾ ਪੰਚ ਕਾਲ਼ੀ ਆ।"

"ਫਿਰ ਤਾਂ ਨਿੱਕੂ ਦੀ ਛੋਕਰੀ ਇਹਦੇ ਵੀ ਵੱਸ 'ਚ ਹੋਊ।" ਦਿਲਸੁੱਖ ਹਸਦਾ ਹੋਇਆ ਬੋਲਿਆ।

"ਚੌਧਰੀ ਉਹ ਤਾਂ ਆਪਣੀ ਯਰਾਨੇਦਾਰ ਆ। ਇਹਦੇ ਮੂੰਹ 'ਤੇ ਤਾਂ ਉਹ ਥੁੱਕਦੀ ਵੀ ਨਹੀਂ।" ਮੰਗੂ ਨੇ ਹੰਕਾਰ ਭਰੀ ਅਵਾਜ਼ ਵਿੱਚ ਕਿਹਾ।

"ਉਏ ਮੰਗੂ, ਤੇਰਾ ਕੀ ਮੁਕਾਬਲਾ, ਤੂੰ ਤਾਂ ਚਮ੍ਹਾਰਲੀ ਦਾ ਰਾਂਝਾ। ਪੱਠੇ ਨੇ ਉਹਨੂੰ ਪੂਰੀ ਤਰ੍ਹਾਂ ਜਵਾਨ ਵੀ ਨਹੀਂ ਹੋਣ ਦਿੱਤਾ। ਪਹਿਲਾਂ ਹੀ ਉਹਦੇ ਉੱਤੇ ਕਾਠੀ ਪਾ ਲਈ।" ਬਲਵੰਤ ਨੇ ਮੰਗੂ ਨੂੰ ਥਾਪੀ ਦਿੰਦਿਆਂ ਕਿਹਾ ਅਤੇ ਫਿਰ ਉਹ ਦਿਲਸੁੱਖ ਦਾ ਮੋਢਾ ਫੜਦਾ ਹੋਇਆ ਬੋਲਿਆ:

"ਦਿਲਸੁਖ, ਜਿਹੜੀ ਕੁੜੀ ਚਾਚੇ ਮੁਨਸ਼ੀ ਦੀ ਹਵੇਲੀ 'ਚ ਕੰਮ ਕਰਦੀ ਆ ਨਾ, ਉਹ ਇਕਦਮ ਪੱਠੀ ਆ। ਬਿਲਕੁਲ ਜੰਗਲੀ ਮੋਰਨੀ ਵਰਗੀ। ਰੰਗ ਤਾਂ ਪੱਕਾ ਪਰ ਨੈਣ-ਨਕਸ਼ ਬਹੁਤ ਸੋਹਣੇ ਆ। ਜਦੋਂ ਉਹ ਸਿਰ 'ਤੇ ਟੋਕਰਾ ਚੁੱਕੀ ਤੁਰਦੀ ਆ ਨਾ ਤਾਂ ਉਹਦੀਆਂ ਕੱਚੇ ਖਰਬੂਜ਼ੇ ਵਰਗੀਆਂ ਛਾਤੀਆਂ ਕੌਲੀ 'ਚ ਪਏ ਪਾਣੀ ਵਾਂਗ ਹਿਲਕੋਰੇ ਖਾਂਦੀਆਂ। ਇਕ ਵਾਰ ਹੱਥ ਫਿਰ ਜਾਏ ਤਾਂ ਜਵਾਨ ਸਰੋਂ ਦੇ ਫੁੱਲਾਂ ਵਾਂਗੂ ਖਿੜ ਉੱਠੇ।"

"ਮੰਗੂ ਕੌਣ ਆਂ ਉਏ ਉਹ ? ਕਿਹਦੀ ਕੁੜੀ ਆ ?"

ਦਿਲਸੁੱਖ ਨੇ ਬੇਚੈਨੀ ਨਾਲ ਪੁੱਛਿਆ। ਮੰਗੂ ਨੇ ਕੋਈ ਜੁਆਬ ਨਾ ਦਿੱਤਾ ਤਾਂ ਉਹ ਉਹਦੇ ਮੋਢੇ ਨੂੰ ਝੰਜੋੜਦਾ ਬੋਲਿਆ:

"ਸਾਲ਼ਿਆ ਬੋਲਦਾ ਕਿਉਂ ਨਹੀਂ ! ਤੂੰ ਤਾਂ ਏਦਾਂ ਚੁੱਪ ਹੋ ਗਿਆ, ਜਿਵੇਂ ਤੇਰੀ ਸਕੀ ਭੈਣ ਲੱਗਦੀ ਹੋਵੇ।"

"ਭੈਣ ਹੀ ਲਗਦੀ ਆ ਚੌਧਰੀ।"

ਮੰਗੂ ਨੇ ਆਪਣੀ ਝਿਜਕ ਹਟਾਉਂਦਿਆਂ ਕਿਹਾ। ਬਲਵੰਤ ਖਿੜਖਿੜਾ ਕੇ ਹੱਸ ਪਿਆ ਅਤੇ ਉਹਨੂੰ ਧੱਕਾ ਮਾਰਦਾ ਹੋਇਆ ਬੋਲਿਆ:

"ਸਾਲ਼ਿਆ, ਤੇਰੀ ਸ਼ਕਲ ਤਾਂ ਨਜ਼ਰਬੱਟੂ ਵਰਗੀ ਹੈ।"

ਉਹਨਾਂ ਦੀਆਂ ਗੱਲਾਂ ਸੁਣ ਕੇ ਕਾਲ਼ੀ ਦੇ ਦਿਮਾਗ ਵਿੱਚ ਤੂਫਾਨ ਜਿਹਾ ਉੱਠਣ ਲੱਗਾ। ਉਹਦਾ ਜੀਅ ਕੀਤਾ ਕਿ ਬਲਵੰਤ ਅਤੇ ਦਿਲਸੁੱਖ ਨੂੰ ਪੀਹ ਸੁੱਟੇ। ਉਹ ਚੌਧਰੀ ਹਨ ਤਾਂ ਉਹਨਾਂ ਦਾ ਮਤਲਬ ਇਹ ਤਾਂ ਨਹੀਂ ਕਿ ਉਹ ਦੂਜਿਆਂ ਦੀਆਂ ਨਹੁੰਆਂ-ਧੀਆਂ ਬਾਰੇ

ਏਨੀਆਂ ਬੇਸ਼ਰਮ ਗੱਲਾਂ ਕਰਨ। ਉਹਨੂੰ ਮੰਗੂ ਉੱਤੇ ਬਹੁਤ ਗੁੱਸਾ ਆ ਰਿਹਾ ਸੀ ਕਿ ਉਹ ਏਨਾ ਬੇਗੈਰਤ ਹੋ ਗਿਆ ਹੈ ਕਿ ਆਪਣੀ ਭੈਣ ਬਾਰੇ ਏਨੀਆਂ ਬੁਰੀਆਂ ਬੁਰੀਆਂ ਗੱਲਾਂ ਸੁਣ ਕੇ ਹੀ-ਹੀ ਹੱਸ ਰਿਹਾ।

ਕਾਲ਼ੀ ਉਹਨਾਂ ਦੇ ਬਰਾਬਰ ਪਹੁੰਚਿਆ ਤਾਂ ਦਿਲਸੁੱਖ ਨੇ ਪੁੱਛਿਆ:

"ਕੌਣ ਆਂ ?"

"ਮੈਂ ਹਾਂ।" ਕਾਲ਼ੀ ਨੇ ਲਾਠੀ ਖੜਕਾਉਂਦਿਆਂ ਕਿਹਾ।

"ਉਏ ਕਾਲ਼ੀ, ਕੀ ਤੂੰ ਅਜੇ ਜਿਉਂਦਾਂ ? ਮੈਂ ਤਾਂ ਸੁਣਿਆ ਸੀ ਕਿ ਹਰਦੇਵ ਨੇ ਤੇਰੀਆਂ ਹੱਡੀਆਂ ਦਾ ਸੁਰਮਾ ਬਣਾ ਦਿੱਤਾ। ਚਮਾਰਾ, ਕੀ ਗੁੜ ਵੱਟੇ ਜਾਨ ਲਈ ਆ, ਜੋ ਇਕ ਹੀ ਵਾਰੀ ਹੱਡੀਆਂ ਤੁੜਵਾ ਲਈਆਂ।" ਬਲਵੰਤ ਨੇ ਹੱਸਦਿਆਂ ਕਿਹਾ।

"ਤੈਨੂੰ ਆਪਣੇ ਜ਼ੋਰ 'ਤੇ ਘਮੰਡ ਹੈ ਤਾਂ ਤੂੰ ਵੀ ਦੋ ਹੱਥ ਕਰ ਕੇ ਦੇਖ ਲੈ।" ਕਾਲੀ ਨੇ ਲਾਠੀ ਸੁੱਟ ਦਿੱਤੀ ਅਤੇ ਬਾਹਾਂ ਉੱਤੇ ਹੱਥ ਫੇਰਨ ਲੱਗਾ।

"ਬੱਲੇ ਉਏ ਸੂਰਮਿਆਂ ! ਕੀ ਦੂਜੀ ਲੱਤ ਤੁੜਵਾਉਣ ਦਾ ਵੀ ਇਰਾਦਾ ?" ਬਲਵੰਤ ਨੇ ਕਾਲ਼ੀ ਵਲ ਵਧਦਿਆਂ ਕਿਹਾ।

"ਬਸ-ਬਸ ..." ਕਹਿੰਦਿਆਂ ਜੀਤੂ ਨੇ ਬਲਵੰਤ ਨੂੰ ਫੜਨ ਦੀ ਕੋਸ਼ਿਸ਼ ਕੀਤੀ। ਬਲਵੰਤ ਉਹਨੂੰ ਧੱਕਾ ਦੇ ਕੇ ਕਾਲ਼ੀ ਵਲ ਵਧਿਆ ਪਰ ਦਿਲਸੁੱਖ ਨੇ ਫੜ ਲਿਆ।

"ਇਸ ਵੇਲੇ ਨਹੀਂ। ਤੁਹਾਡਾ ਘੋਲ ਕੱਲ੍ਹ ਦੇਖਾਂਗੇ। ... ਏਨੀਆਂ ਚੰਗੀਆਂ ਗੱਲਾਂ ਕਰ ਰਹੇ ਸਾਂ, ਵਿੱਚ ਲੜਾਈ ਝਗੜਾ ਸ਼ੁਰੂ ਕਰ ਦਿੱਤਾ।"

"ਚੌਧਰੀ, ਕੁਆਰੀਆਂ ਕੁੜੀਆਂ ਬਾਰੇ ਏਦਾਂ ਦੀਆਂ ਗੱਲਾਂ ਕਰਦਿਆਂ ਤੈਨੂੰ ਸ਼ਰਮ ਨਹੀਂ ਆਉਂਦੀ ?" ਕਾਲ਼ੀ ਨੇ ਗੁੱਸੇ ਭਰੀ ਅਵਾਜ਼ ਵਿੱਚ ਕਿਹਾ।

"ਤੈਨੂੰ ਸ਼ਰਮ ਆਉਂਦੀ ਆ ਤਾਂ ਤੂ ਚਲਾ ਜਾ। ਜਿਹਦੀ ਭੈਣ ਆ, ਉਹ ਚੁੱਪ ਆ ਪਰ ਤੇਰੇ ਢਿੱਡ 'ਚ ਖਾਹ ਮਖਾਹ ਮਰੋੜ ਉੱਠਦੇ ਆ। ਕਿਉਂ ਮੰਗੂ ?" ਦਿਲਸੁੱਖ ਨੇ ਕਿਹਾ। ਮੰਗੂ ਨੇ ਕੋਈ ਜਵਾਬ ਨਾ ਦਿੱਤਾ ਤਾਂ ਕਾਲ਼ੀ ਨੂੰ ਸੱਚਮੁੱਚ ਸ਼ਰਮ ਮਹਿਸੂਸ ਹੋਣ ਲੱਗੀ ਅਤੇ ਸੱਟ ਦੇ ਬਾਵਜੂਦ ਉਹ ਤੇਜ਼ ਤੇਜ਼ ਕਦਮ ਚੁੱਕਦਾ ਉਹਨਾਂ ਤੋਂ ਅੱਗੇ ਨਿਕਲ ਗਿਆ।

"ਸਾਲ਼ੇ ਨੇ ਸਾਰਾ ਮਜ਼ਾ ਖਰਾਬ ਕਰ ਦਿੱਤਾ।" ਅਤੇ ਫਿਰ ਉਹ ਮੰਗੂ ਵਲ ਮੁੜਦਾ ਹੋਇਆ ਬੋਲਿਆ:

"ਇਹਦੀ ਵੀ ਪ੍ਰੀਤੋ ਦੀ ਛੋਕਰੀ ਨਾਲ ਯਾਰੀ ਹੈ ਜਾਂ ਨਹੀਂ। ਇਹਨਾਂ ਦਾ ਤਾਂ ਉਹਨਾਂ ਨਾਲ ਬਨੇਰਾ ਸਾਂਝਾ।"

"ਸਾਡੀ ਮਸ਼ੂਕ ਏਦਾਂ ਦੀ ਨਹੀਂ ਕਿ ਹਰ ਐਰੇ-ਗੈਰੇ ਦੇ ਕਾਬੂ ਆ ਜਾਏ। ਉਹ ਤਾਂ ਇਹਦੀ ਵਲ ਅੱਖ ਚੁੱਕ ਕੇ ਵੀ ਨਹੀਂ ਦੇਖਦੀ।" ਮੰਗੂ ਨੇ ਖੁਸ਼ੀ ਭਰੀ ਅਵਾਜ਼ ਵਿੱਚ ਕਿਹਾ। "ਜਾ ਉਏ ਮੰਗੂ ਏਨਾ ਝੂਠ ਨਾ ਬੋਲ। ਉਹ ਤਾਂ ਰਾਮ ਗਊ ਆ। ਪੱਠੇ ਦਿਖਾ ਕੇ ਉਹਨੂੰ ਜਿਹੜਾ ਮਰਜ਼ੀ ਚੋ ਲਵੇ।"

ਇਹ ਸੁਣ ਕੇ ਕਾਲ਼ੀ ਇਕ ਵਾਰ ਫਿਰ ਰੁਕ ਗਿਆ ਤਾਂ ਕਿ ਉਹਨਾਂ ਨੂੰ ਕੋਈ

ਜਵਾਬ ਦੇਵੇ। ਪਰ ਫਿਰ ਇਹ ਸੋਚਦਾ ਹੋਇਆ ਅੱਗੇ ਵਧ ਗਿਆ ਕਿ ਜਦੋਂ ਮੁਹੱਲੇ ਦੇ ਲੋਕ ਹੀ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ ਤਾਂ ਦੂਸਰਿਆਂ ਦਾ ਮੂੰਹ ਕਿਵੇਂ ਬੰਦ ਕੀਤਾ ਜਾ ਸਕਦਾ।

ਕਾਲ਼ੀ ਘਰ ਪਹੁੰਚਿਆ ਤਾਂ ਚਾਚੀ ਮੰਜੇ ਉੱਤੇ ਲੰਮੀ ਪਈ ਸੀ। ਉਹਦੇ ਕੋਲ਼ ਕੋਈ ਬੈਠਾ ਸੀ। ਕਾਲ਼ੀ ਉਹਨੂੰ ਹਨ੍ਹੇਰੇ ਵਿੱਚ ਪਛਾਣ ਨਾ ਸਕਿਆ ਅਤੇ ਨੇੜੇ ਆ ਕੇ ਉਹਨੂੰ ਦੇਖਦਾ ਹੋਇਆ ਬੋਲਿਆ:

"ਚਾਚੀ।"

"ਆ ਗਿਆ ਕਾਕਾ! ਮੇਰਾ ਤਾਂ ਫਿਕਰ ਨਾਲ ਦਿਲ ਡੁੱਬ ਰਿਹਾ ਸੀ। ਕੋਈ ਚੰਗੀ ਗੱਲ ਮਨ 'ਚ ਆਉਂਦੀ ਹੀ ਨਹੀਂ ਸੀ।"

ਚਾਚੀ ਪਰਮਾਤਮਾ ਨੂੰ ਯਾਦ ਕਰਦੀ ਹੋਈ ਉੱਠ ਪਈ। ਕਾਲ਼ੀ ਉਹਦੇ ਸਾਹਮਣੇ ਦੂਸਰੀ ਮੰਜੀ ਉੱਤੇ ਬਹਿਣ ਲੱਗਾ ਤਾਂ ਗਿਆਨੋ ਉੱਠ ਕੇ ਖੜ੍ਹੀ ਹੋ ਗਈ।

"ਗਿਆਨੋ ਪੁੱਤ, ਤੂੰ ਕਿਉਂ ਖੜ੍ਹੀ ਹੋ ਗਈ?" ਫਿਰ ਉਹ ਕਾਲ਼ੀ ਨੂੰ ਕਹਿਣ ਲੱਗੀ:

"ਵਿਚਾਰੀ ਦਿਨ ਡੁੱਬਣ ਤੋਂ ਬਾਅਦ ਦਸ ਚੱਕਰ ਲਾ ਚੁੱਕੀ ਆ। ਇਹ ਕੁੜੀ ਨਾ ਹੁੰਦੀ ਤਾਂ ਮੈਂ ਤਾਂ ਹੌਲ ਨਾਲ ਹੀ ਮਰ ਜਾਂਦੀ।"

ਕਾਲ਼ੀ ਨੇ ਗਿਆਨੋ ਵਲ ਦੇਖਿਆ ਤਾਂ ਉਹਨੂੰ ਬਲਵੰਤ ਅਤੇ ਦਿਲਸੁੱਖ ਦੀਆਂ ਸਾਰੀਆਂ ਗੱਲਾਂ ਯਾਦ ਆ ਗਈਆਂ। ਉਹ ਦੂਸਰੇ ਮੰਜੇ ਉੱਤੇ ਲੰਮਾ ਪੈਂਦਾ ਬੋਲਿਆ:

"ਚਾਚੀ ਤੂੰ ਹਨ੍ਹੇਰਾ ਕਿਉਂ ਕਰ ਰੱਖਿਆ?"

"ਕਾਕਾ, ਜਦੋਂ ਤੂੰ ਇੱਥੇ ਨਹੀਂ ਹੁੰਦਾ ਤਾਂ ਮੇਰੇ ਲਈ ਤਾਂ ਦਿਨ ਵਿੱਚ ਵੀ ਹਨ੍ਹੇਰਾ ਹੀ ਰਹਿੰਦਾ।" ਚਾਚੀ ਦੀਵਾ ਜਗਾਉਣ ਲਈ ਉੱਠੀ ਤਾਂ ਕਾਲ਼ੀ ਨੇ ਗਿਆਨੋ ਨੂੰ ਬਹੁਤ ਹੀ ਧੀਮੀ ਅਵਾਜ਼ ਵਿੱਚ ਕਿਹਾ:

"ਤੂੰ ਘਰ ਚਲੇ ਜਾ, ਮੰਗੂ ਆ ਰਿਹਾ। ਉਹਨੇ ਸ਼ਰਾਬ ਪੀਤੀ ਹੋਈ ਆ।"

ਗਿਆਨੋ ਨੇ ਉਹਦੀ ਗੱਲ ਅਣਸੁਣੀ ਕਰਦਿਆਂ ਕਿਹਾ:

"ਕੀ ਬਹੁਤ ਸੱਟ ਲੱਗੀ ਆ?"

"ਨਹੀਂ।" ਉਹਨੇ ਗੁੱਸੇ ਭਰੀ ਅਵਾਜ਼ ਵਿੱਚ ਗਿਆਨੋ ਨੂੰ ਕਿਹਾ:

"ਚਲੀ ਜਾ ਨਾ, ਨਹੀਂ ਤਾਂ ਮੰਗੂ ਕੁੱਟੂਗਾ।"

ਗਿਆਨੋ ਨੂੰ ਕਾਲ਼ੀ ਦੇ ਲਹਿਜੇ ਤੋਂ ਸ਼ੱਕ ਹੋ ਗਿਆ ਕਿ ਉਹਦੇ ਬਹੁਤ ਸੱਟ ਲੱਗੀ ਹੈ। ਕਾਲ਼ੀ ਨੇ ਉਹਨੂੰ ਬਾਹੋਂ ਫੜ ਕੇ ਦਰਵਾਜ਼ੇ ਵਲ ਧਕਦਿਆਂ ਕਿਹਾ:

"ਚਲੀ ਜਾ। ਮੰਗੂ ਨੂੰ ਪਤਾ ਲੱਗ ਗਿਆ ਤਾਂ ਉਹ ਤੇਰੀ ਹੱਡੀ-ਪਸਲੀ ਇਕ ਕਰ ਦਊ।"

"ਨਹੀਂ ਜਾਂਦੀ। ਕੁੱਟੂਗਾ ਤਾਂ ਮੈਨੂੰ, ਤੈਨੂੰ ਕੀ?"

ਿ ਗਆਨੋ ਮੁਸਕਰਾਈ ਤਾਂ ਕਾਲ਼ੀ ਨੂੰ ਹਨ੍ਹੇਰੇ ਵਿੱਚ ਵੀ ਉਹਦੇ ਚਿੱਟੇ ਦੰਦ ਦਿਖਾਈ ਦਿੱਤੇ। ਚਾਚੀ ਨੇ ਦੀਵਾ ਜਗਾਇਆ ਤਾਂ ਉਹਦੀ ਹਲਕੀ ਰੌਸ਼ਨੀ ਵਿੱਚ ਕਾਲ਼ੀ ਨੂੰ ਗਿਆਨੋ

ਬਹੁਤ ਸੋਹਣੀ ਲੱਗੀ ਅਤੇ ਉਹ ਮਨ ਹੀ ਮਨ ਵਿੱਚ ਸੋਚਣ ਲੱਗਾ ਕਿ ਦਿਲਸੁੱਖ ਅਤੇ ਬਲਵੰਤ ਜੋ ਕੁਝ ਕਹਿ ਰਹੇ ਸਨ ਉਹ ਬਿਲਕੁਲ ਠੀਕ ਸੀ।

ਗਿਆਨੋ ਨੂੰ ਗਲ਼ੀ ਵਿੱਚ ਆ ਕੇ ਅਹਿਸਾਸ ਹੋਇਆ ਕਿ ਸੱਚੀਂ ਹੀ ਬਹੁਤ ਦੇਰ ਹੋ ਚੁੱਕੀ ਹੈ। ਉਹ ਦੱਬੇ ਪੈਰੀਂ ਘਰ ਪਹੁੰਚੀ ਤਾਂ ਜੱਸੋ ਦੀਵੇ ਦੀ ਮੱਧਮ ਰੌਸ਼ਨੀ ਵਿੱਚ ਥੰਮੀ ਦੇ ਸਹਾਰੇ ਬੈਠੀ ਊਂਘ ਰਹੀ ਸੀ। ਆਪਣੀ ਮਾਂ ਨੂੰ ਇਸ ਤਰ੍ਹਾਂ ਢਾਸਨਾ ਲਾਈ ਬੈਠੀ ਦੇਖ ਗਿਆਨੋ ਦਾ ਮਨ ਹਮਦਰਦੀ ਨਾਲ ਭਰ ਗਿਆ ਅਤੇ ਉਹ ਬਹੁਤ ਹੀ ਪਿਆਰ ਭਰੀ ਅਵਾਜ਼ ਵਿੱਚ ਬੋਲੀ:

"ਮਾਂ।"

"ਆ ਗਈ ਤੂੰ ਸਿਰਮੁੰਨੀਏ!" ਜੱਸੋ ਨੇ ਅੱਖਾਂ ਖੋਲ੍ਹਦਿਆਂ ਕਿਹਾ, "ਕਿੱਥੇ ਮਰ ਗਈ ਸੀ ਤੂੰ? ਅਵਾਜ਼ਾਂ ਮਾਰ ਮਾਰ ਮੇਰਾ ਗਲ਼ ਬੈਠ ਗਿਆ।"

ਗਿਆਨੋ ਨੇ ਆਪਣੀ ਮਾਂ ਦੀ ਗੱਲ ਅਣਸੁਣੀ ਕਰਦਿਆਂ ਕਿਹਾ:

"ਮਾਂ, ਕਾਲ਼ੀ ਦੇ ਬਹੁਤ ਸੱਟ ਲੱਗੀ ਹੈ। ਹੁਣ ਉਹ ਦੀਨੇ ਘੁਮਿਆਰ ਦੇ ਬੁੱਢੇ ਗਧੇ ਵਾਂਗ ਲੰਗੜਾ ਕੇ ਤੁਰਦਾ।"

"ਚੌਧਰੀਆਂ ਨਾਲ ਮੱਥਾ ਲਾਉਂਦਾ, ਸੱਟ ਨਾ ਲੱਗੂ ਤਾਂ ਹੋਰ ਕੀ ਹੋਊ।"

ਆਪਣੀ ਮਾਂ ਦੀ ਗੱਲ ਸੁਣ ਕੇ ਗਿਆਨੋ ਨੂੰ ਵਿਸ਼ਵਾਸ ਹੋ ਗਿਆ ਕਿ ਕਾਲ਼ੀ ਦੇ ਸੱਚੀਂ ਹੀ ਜ਼ਿਆਦਾ ਸੱਟ ਲੱਗੀ ਹੈ। ਇਹ ਸੋਚ ਕੇ ਉਹ ਪਰੇਸ਼ਾਨ ਹੋ ਗਈ। ਉਹ ਮੰਜੇ ਉੱਤੇ ਬੈਠੀ ਪਾਸੇ ਬਦਲਦੀ ਰਹੀ। ਪਿੰਡ ਵਿੱਚ ਪਹਿਰਾ ਸ਼ੁਰੂ ਹੋ ਗਿਆ। "ਨੱਥਾ ਸਿਹਾਂ ... ਜਾਗ ਬਈ! ... ਬਖਤਾਵਰ ਸਿਹਾਂ ਜਾਗ ਬਈ! ... ਸ਼ਾਹ ਜੀ ... ਹੋਸ਼ਿਆਰ ਬਈ! ... " ਇਹ ਅਵਾਜ਼ਾਂ ਘੁੱਪ ਰਾਤ ਦੀ ਸ਼ਾਂਤੀ ਨੂੰ ਕੁਝ ਪਲਾਂ ਲਈ ਭੰਗ ਕਰ ਦਿੰਦੀਆਂ ਪਰ ਬਾਅਦ ਵਿੱਚ ਰਾਤ ਫਿਰ ਟਿਕ ਜਾਂਦੀ। ਗਿਆਨੋ ਸੋਚ ਰਹੀ ਸੀ ਕਿ ਕਾਲ਼ੀ ਦੇ ਜ਼ਿਆਦਾ ਸੱਟ ਲੱਗੀ ਹੈ, ਤਾਂ ਹੀ ਤਾਂ ਉਹ ਏਨਾ ਚਿੜਚਿੜਾ ਹੋ ਗਿਆ ਹੈ। ਫਿਰ ਉਹਨੂੰ ਮਹਿਸੂਸ ਹੋਇਆ ਕਿ ਰਾਤ ਟਿਕ ਗਈ ਹੈ। ਕੁੱਤੇ ਵੀ ਭੌਂਕ ਭੌਂਕ ਕੇ ਸੌਂ ਗਏ ਹਨ। ਸਿਰਫ ਰਾਤ ਦੀ ਸਾਂ ਸਾਂ ਅਤੇ ਮਾਂ ਦੇ ਘੁਰਾੜਿਆਂ ਦੀ ਅਵਾਜ਼ ਆ ਰਹੀ ਸੀ। ਗਿਆਨੋ ਨੇ ਪਾਸਾ ਬਦਲ ਕੇ ਮਾਂ ਵਲ ਦੇਖਿਆ। ਉਹ ਡੂੰਘੀ ਨੀਂਦ ਵਿੱਚ ਸੀ। ਉਹਦੇ ਘੁਰਾੜਿਆਂ ਦੀ ਅਵਾਜ਼ ਜਿਵੇਂ ਉਹਨੂੰ ਧਮਕੀਆਂ ਦੇ ਰਹੀ ਸੀ। ਗਿਆਨੋ ਨੇ ਸੋਚਿਆ ਕਿਉਂ ਨਾ ਜਾ ਕੇ ਕਾਲ਼ੀ ਨੂੰ ਦੇਖ ਆਵੇ। ਉਹਦੀਆਂ ਅੱਖਾਂ ਅੱਗੇ ਰੌਸ਼ਨੀ ਪਸਰ ਗਈ। ਫਿਰ ਉਹਨੂੰ ਖਿਆਲ ਆਇਆ ਕਿ ਜੇ ਮਾਂ ਜਾਗ ਪਈ ਜਾਂ ਕਿਸੇ ਨੇ ਦੇਖ ਲਿਆ ਤਾਂ ਫਿਰ ਕੀ ਹੋਊ। ਇਹ ਸੋਚ ਕੇ ਉਹਦੀਆਂ ਅੱਖਾਂ ਵਿੱਚ ਰੌਸ਼ਨੀ ਦੀ ਥਾਂ ਫਿਰ ਹਨ੍ਹੇਰਾ ਹੋ ਗਿਆ।

ਉਹ ਕੁਝ ਦੇਰ ਮੰਜੇ ਉੱਤੇ ਪਾਸੇ ਬਦਲਦੀ ਰਹੀ। ਫਿਰ ਉਹ ਉੱਠ ਖੜੀ ਹੋਈ। ਉਹਨੇ ਝੁਕ ਕੇ ਆਪਣੀ ਮਾਂ ਵਲ ਦੇਖਿਆ ਅਤੇ ਹੌਲ਼ੀ ਹੌਲ਼ੀ ਲੱਕੜੀ ਦੀ ਪੌੜੀ ਉੱਤਰ ਕੇ ਹੇਠਾਂ ਆ ਗਈ। ਉਹਨੇ ਦਰਵਾਜ਼ੇ ਦੀ ਸੰਗਲ਼ੀ ਲਾਹੀ ਅਤੇ ਇਕ ਦਰ ਖੋਲ੍ਹਿਆ ਤਾਂ ਚਿਰ–ਚਿਰ ਦੀ ਅਵਾਜ਼ ਇਸ ਤਰ੍ਹਾਂ ਆਈ ਜਿਵੇਂ ਉਹਨੂੰ ਚਿਤਾਵਨੀ ਦੇ ਰਹੀ ਹੋਵੇ। ਉਹਨੇ ਬਾਹਰ ਨਿਕਲ ਕੇ ਦਰਵਾਜ਼ੇ ਬੰਦ ਕਰਨ ਲਈ ਸੰਗਲ਼ੀ ਵਲ ਹੱਥ ਵਧਾਇਆ ਪਰ ਫਿਰ ਵਾਪਸ

ਖਿੱਚ ਲਿਆ।

ਲੋਕ ਆਪਣੇ ਵਿਹੜਿਆਂ ਵਿੱਚ ਸੁੱਤੇ ਪਏ ਸਨ। ਉਹ ਆਪਣੇ ਆਪ ਨੂੰ ਸਮੇਟਦੀ ਹੋਈ ਦੱਬੇ ਪੈਰੀਂ ਹਨ੍ਹੇਰੀ ਗੱਲੀ ਵਿੱਚ ਅੱਗੇ ਵਧਦੀ ਗਈ। ਜਦੋਂ ਉਹ ਕਾਲ਼ੀ ਦੇ ਘਰ ਨੇੜੇ ਪਹੁੰਚੀ ਤਾਂ ਉਹਦੇ ਮਨ ਵਿੱਚ ਖਿਆਲ ਆਇਆ ਕਿ ਜੇ ਚਾਚੀ ਦੀ ਅੱਖ ਖੁਲ੍ਹ ਗਈ ਤਾਂ ਫਿਰ ਕੀ ਹੋਊ। ਪਰ ਜਦੋਂ ਉਹ ਕਾਲ਼ੀ ਦੇ ਘਰ ਦੇ ਸਾਹਮਣੇ ਪਹੁੰਚੀ ਤਾਂ ਸਭ ਕੁਝ ਭੁੱਲ ਗਈ ਅਤੇ ਇਕਦਮ ਅੰਦਰ ਵੜ ਗਈ।

ਇਕ ਪਾਸੇ ਮੰਜੇ ਉੱਤੇ ਕੱਛਾ ਪਾਈ ਕਾਲ਼ੀ ਸੁੱਤਾ ਪਿਆ ਸੀ। ਉਸ ਤੋਂ ਥੋੜ੍ਹੀ ਦੂਰ ਚਾਚੀ ਗਠੜੀ ਬਣੀ ਹੋਈ ਲੰਮੀ ਪਈ ਸੀ। ਉਹਦੇ ਪਿਲਪਿਲੇ ਮੂੰਹ ਵਿੱਚ ਸਾਹ ਅਜੀਬ ਜਿਹੀ ਅਵਾਜ ਕਰਦਾ ਆ ਜਾ ਰਿਹਾ ਸੀ। ਕਾਲ਼ੀ ਦੇ ਸਰਾਹਣੇ ਬੈਠ ਕੇ ਉਹ ਉਹਦੇ ਮੋਢਿਆਂ ਉੱਤੇ ਹੱਥ ਫੇਰ ਕਰ ਦੇਖਣ ਲੱਗੀ ਕਿ ਕਿੱਥੇ ਸੱਟ ਲੱਗੀ ਹੈ। ਕਾਲ਼ੀ ਹੜਬੜਾ ਕੇ ਉੱਠਿਆ ਤਾਂ ਗਿਆਨੋ ਨੇ ਉਹਦੇ ਮੂੰਹ ਉੱਤੇ ਹੱਥ ਰੱਖ ਦਿੱਤਾ ਅਤੇ ਬਹੁਤ ਧੀਮੀ ਅਵਾਜ਼ ਵਿੱਚ ਬੋਲੀ:

"ਮੈਂ ਆਂ।"

ਕਾਲ਼ੀ ਨੇ ਚਾਚੀ ਦੀ ਮੰਜੀ ਵਲ ਦੇਖਿਆ ਅਤੇ ਇਹ ਦੇਖ ਕੇ ਉਹ ਸੁੱਤੀ ਹੋਈ ਹੈ, ਉਹਨੇ ਗਿਆਨੋ ਦਾ ਹੱਥ ਫੜਿਆ ਅਤੇ ਉਹਨੂੰ ਇੱਟਾਂ ਦੇ ਚੱਕੇ ਪਿੱਛੇ ਲੈ ਗਿਆ। ਕਾਲ਼ੀ ਦੇ ਕੁਝ ਕਹਿਣ ਤੋਂ ਪਹਿਲਾਂ ਗਿਆਨੋ ਨੇ ਉਹਦੇ ਕੰਨ ਵਿੱਚ ਕਿਹਾ:

"ਕੀ ਬਹੁਤ ਸੱਟ ਲੱਗੀ ਹੈ ?"

"ਨਹੀਂ।"

"ਸੱਚ।"

"ਤੇਰੀ ਸਹੁੰ।"

ਗਿਆਨੋ ਨੇ ਬੇਫਿਕਰ ਹੋ ਲੰਮਾ ਸਾਹ ਛੱਡਿਆ ਅਤੇ ਆਪਣੀ ਤਸੱਲੀ ਕਰਨ ਲਈ ਕਾਲ਼ੀ ਦੀਆਂ ਬਾਹਾਂ, ਪੱਟਾਂ, ਛਾਤੀ ਅਤੇ ਪਿੱਠ ਉੱਤੇ ਹੱਥ ਫੇਰਨ ਲੱਗੀ। ਕਾਲ਼ੀ ਦੇ ਸਰੀਰ ਵਿੱਚ ਸਨਸਨੀ ਜਿਹੀ ਹੋਣ ਲੱਗੀ ਅਤੇ ਉਹਨੇ ਗਿਆਨੋ ਨੂੰ ਆਪਣੀਆਂ ਬਾਹਾਂ ਵਿੱਚ ਲੈ ਲਿਆ।

"ਸੱਟ ਲੱਗੀ ਕਿੱਥੇ ਹੈ ?"

"ਚੂਲੇ 'ਚ।"

"ਪਲੇਗ ਪਵੇ ਮੋਏ ਹਰਦੇਵ ਨੂੰ।" ਗਿਆਨੋ ਨੇ ਉਹਦੀ ਛਾਤੀ ਨਾਲ ਲਗਦਿਆਂ ਕਿਹਾ।

ਕਾਲੀ ਨੂੰ ਬਲਵੰਤ ਅਤੇ ਦਿਲਸੁੱਖ ਦੀਆਂ ਗੱਲਾਂ ਫਿਰ ਯਾਦ ਆ ਗਈਆਂ। ... ਕੱਚੇ ਖਰਬੂਜੇ ਵਰਗੀਆਂ ਛਾਤੀਆਂ। ਕਾਲ਼ੀ ਦਾ ਸਾਹ ਉਖੜਨ ਲੱਗਾ ਅਤੇ ਉਹਦੇ ਸਰੀਰ ਦਾ ਅਕੜੇਵਾਂ ਵਧਣ ਲੱਗਾ। ਉਹਨੇ ਗਿਆਨੋ ਨੂੰ ਘੁੱਟ ਲਿਆ। ਫਿਰ ਉਹਦੀ ਪਿੱਠ ਨੂੰ ਆਪਣੀ ਛਾਤੀ ਨਾਲ ਲਾ ਲਿਆ ਅਤੇ ਉਹਦੇ ਹੱਥ ਉਹਦੀ ਛਾਤੀਆਂ ਉੱਤੇ ਜਾ ਕੇ ਕੌਲੀਆਂ ਬਣ ਗਏ। ਗਿਆਨੋ ਨੇ ਕੁਝ ਪਲਾਂ ਲਈ ਕਾਲ਼ੀ ਦੀ ਜਕੜ ਛੁਡਾਉਣ ਦਾ ਯਤਨ ਕੀਤਾ

ਪਰ ਛੇਤੀ ਹੀ ਉਹਦੇ ਹੱਥ ਢਿੱਲੇ ਪੈ ਗਏ।

ਕੁਝ ਪਲਾਂ ਲਈ ਉਹ ਉਸ ਤਰ੍ਹਾਂ ਹੀ ਖੜੇ ਰਹੇ। ਕਾਲ਼ੀ ਸਾਰੀ ਦੁਨੀਆਂ ਨੂੰ ਭੁੱਲ ਗਿਆ ਅਤੇ ਉਹਦੇ ਹੱਥ ਹੇਠਾਂ ਖਿਸਕਣ ਲੱਗੇ। ਗਿਆਨੋ ਨੇ ਇਕ ਵਾਰ ਫਿਰ ਉਹਨੂੰ ਰੋਕਣ ਦਾ ਅਸਫਲ ਯਤਨ ਕੀਤਾ। ਉਹਦਾ ਸਰੀਰ ਢਿੱਲਾ ਪੈ ਗਿਆ ਅਤੇ ਕਾਲ਼ੀ ਦੇ ਸਾਂਚੇ ਵਿੱਚ ਢਲਦਾ ਗਿਆ।

ਜਦੋਂ ਕਾਲ਼ੀ ਨੇ ਆਪਣੀ ਪਕੜ ਢਿੱਲੀ ਕੀਤੀ ਤਾਂ ਗਿਆਨੋ ਨੂੰ ਲੱਗਾ ਕਿ ਉਹ ਡਿਗ ਪਊਗੀ। ਉਹਨੇ ਬਹੁਤ ਮੁਸ਼ਕਿਲ ਨਾਲ ਆਪਣੇ ਆਪ ਨੂੰ ਸੰਭਾਲਿਆ। ਉਹਨੂੰ ਇਕਦਮ ਡਰ ਅਤੇ ਸ਼ਰਮ ਮਹਿਸੂਸ ਹੋਣ ਲੱਗੀ। ਉਹ ਕਾਲ਼ੀ ਦੇ ਵਿਹੜੇ ਵਿੱਚੋਂ ਨਿਕਲ ਕੇ ਗਲ਼ੀ ਵਿੱਚ ਆ ਗਈ। ਉਹਨੇ ਘਰ ਆ ਕੇ ਅੰਦਰੋਂ ਦਰਵਾਜ਼ੇ ਨੂੰ ਸੰਗਲੀ ਚਾੜ੍ਹ ਦਿੱਤੀ। ਉਹਨੇ ਆਪਣੀ ਸਲਵਾਰ ਲਾਹ ਦਿੱਤੀ ਅਤੇ ਉਹਨੂੰ ਪਾਣੀ ਵਿੱਚ ਚੰਗੀ ਤਰ੍ਹਾਂ ਨਿਚੋੜ ਕੇ ਪੌੜੀ ਦੇ ਡੰਡੇ ਨਾਲ ਲਟਕਾ ਦਿੱਤਾ। ਉਹ ਲੱਕ ਦੁਆਲੇ ਦੁਪੱਟਾ ਲਪੇਟ ਕੇ ਛੱਤ ਉੱਤੇ ਚਲੀ ਗਈ ਅਤੇ ਆਪਣੀ ਮੰਜੀ ਉੱਤੇ ਏਦਾਂ ਡਿੱਗੀ ਜਿਵੇਂ ਉਸ ਦਾ ਸਾਹ ਸੱਤ ਇਕਦਮ ਖਤਮ ਹੋ ਗਿਆ ਹੋਵੇ। ਉਹ ਮੂੰਹ ਵਿੱਚ ਕੱਪੜਾ ਤੁੰਨ ਕੇ ਰੋਣ ਲੱਗੀ।

## 23

ਸੰਤਾ ਸਿੰਘ ਨੇ ਬੋਰੀ ਵਿੱਚਲੇ ਸਾਰੇ ਸੰਦ ਜ਼ਮੀਨ ਉੱਤੇ ਉਲ਼ਟਾ ਦਿੱਤੇ ਅਤੇ ਉਹਨਾਂ ਨੂੰ ਛਾਂਟਦਾ ਹੋਇਆ ਬੋਲਿਆ:

"ਅੱਜ ਸ਼ਰਤ ਲਾ ਕੇ ਕੰਮ ਕਰਾਂਗੇ। ਕੱਲ੍ਹ ਤਕਾਲਾਂ ਤੱਕ ਇਹ ਕੰਧ ਪੂਰੀ ਕਰਨੀ ਹੈ।"

"ਮੈਂ ਤਿਆਰ ਹਾਂ।"

ਕਾਲ਼ੀ ਹੱਥ ਝਾੜਦਾ ਹੋਇਆ ਉੱਠ ਖੜਾ ਹੋਇਆ ਅਤੇ ਗਾਰੇ ਦੀ ਕੜਾਹੀ ਕੰਧ ਨਾਲ ਲੱਗੇ ਫੱਟੇ ਉੱਤੇ ਰੱਖ ਕੇ ਛੇਤੀ ਛੇਤੀ ਇੱਟਾਂ ਫੜਾਉਣ ਲੱਗਾ। ਮਿਸਤਰੀ ਸੰਤਾ ਸਿੰਘ ਦੇ ਹੱਥ ਬਹੁਤ ਤੇਜ਼ ਚੱਲ ਰਹੇ ਸਨ। ਉਹ ਹੱਥ ਵਿੱਚ ਇੱਟ ਨੂੰ ਉਛਾਲ ਕੇ ਚਾਰਾਂ ਪਾਸਿਆਂ ਤੋਂ ਧਿਆਨ ਨਾਲ ਦੇਖਦਾ ਅਤੇ ਉਹਦੇ ਹੇਠਾਂ ਗਾਰਾ ਲਾ ਕੇ ਕੰਧ ਉੱਤੇ ਰੱਖ ਦਿੰਦਾ। ਉਹ ਹਰ ਇੱਟ ਬਾਰੇ ਟਿੱਪਣੀ ਕਰਦਾ ਕਿ ਇਹ ਜ਼ਿਆਦਾ ਪੱਕ ਗਈ ਹੈ, ਇਹ ਕੱਚੀ ਰਹਿ ਗਈ ਹੈ, ਇਹ ਬਿਲਕੁਲ ਠੀਕ ਪੱਕੀ ਹੈ। ਗਾਰੇ ਵਿੱਚ ਕਦੇ ਪੱਥਰ ਆ ਜਾਂਦਾ ਤਾਂ ਉਹ ਉਹਨੂੰ ਕਾਂਡੀ ਨਾਲ ਬਾਹਰ ਸੁੱਟਦਾ ਹੋਇਆ ਕਹਿੰਦਾ ਕਿ ਗਾਰਾ ਮੱਖਣ ਵਾਂਗ ਨਰਮ ਅਤੇ ਸਾਫ ਹੋਵੇ ਤਾਂ ਇੱਟ ਝੱਟ ਜੰਮ ਜਾਂਦੀ ਹੈ ਅਤੇ ਕੰਧ ਦੀ ਉਮਰ ਲੰਮੀ ਹੁੰਦੀ ਹੈ।

ਧੁੱਪ ਵਧਣ ਦੇ ਨਾਲ ਨਾਲ ਮਿਸਤਰੀ ਸੰਤਾ ਸਿੰਘ ਦੇ ਹੱਥ ਸੁਸਤ ਹੁੰਦੇ ਗਏ ਅਤੇ ਪਾਰਾ ਚੜ੍ਹਦਾ ਗਿਆ। ਤੇਹ ਲੱਗੀ ਤਾਂ ਪਾਣੀ ਪੀਣ ਲਈ ਉਹਨੂੰ ਮਹਾਸ਼ੇ ਦੀ ਦੁਕਾਨ 'ਤੇ ਜਾਣਾ ਪਿਆ। ਉਹ ਵਾਪਸ ਆ ਕੇ ਬਹੁਤ ਤਲਖ ਅਵਾਜ਼ ਵਿੱਚ ਬੋਲਿਆ:

"ਮੈਂ ਚਮਾਰਾਂ ਦਾ ਕੰਮ ਇਸ ਦੁੱਖ ਦਾ ਮਾਰਿਆ ਨਹੀਂ ਲੈਂਦਾ। ਹੁਣੇ ਪਾਣੀ ਪੀ ਕੇ

ਆਇਆਂ, ਫਿਰ ਥਿਆ ਲੱਗਣ ਲੱਗੀ ਹੈ।"

"ਨੰਦ ਸਿੰਘ ਦੇ ਘਰੋਂ ਪਾਣੀ ਲਿਆ ਦੇਵਾਂ, ਉਹ ਤਾਂ ਤੇਰਾ ਸਿੱਖ ਭਰਾ ਹੈ।"

"ਹੌਲੀ ਬੋਲ, ਮੇਰਾ ਉਹਦਾ ਕੀ ਰਿਸ਼ਤਾ। ਉਹ ਮਜਬ੍ਹੀ ਸਿੱਖ ਹੈ।" ਸੰਤਾ ਸਿੰਘ ਨੇ ਨੰਦ ਸਿੰਘ ਨੂੰ ਗਾਲ੍ਹ ਕੱਢਦਿਆਂ ਕਿਹਾ।

"ਪਰ ਗੁਰੂ ਦਾ ਸਿੱਖ ਤਾਂ ਹੈ।"

"ਸਿੱਖ ਬਣ ਜਾਣ ਦਾ ਇਹ ਮਤਲਬ ਤਾਂ ਨਹੀਂ ਕਿ ਉਹ ਚਮਾਰ ਨਹੀਂ ਰਿਹਾ। ਧਰਮ ਬਦਲਣ ਨਾਲ ਜਾਤ ਤਾਂ ਨਹੀਂ ਬਦਲ ਜਾਂਦੀ।" ਸੰਤਾ ਸਿੰਘ ਨੇ ਇਕ ਇੱਟ ਨੂੰ ਦੋ ਹਿੱਸਿਆਂ ਵਿੱਚ ਤੋੜਦਿਆਂ ਕਿਹਾ।

ਜਦੋਂ ਸੂਰਜ ਸਿਰ 'ਤੇ ਆ ਗਿਆ ਅਤੇ ਲੂੰ ਚੱਲਣ ਲੱਗੀ ਤਾਂ ਸੰਤਾ ਸਿੰਘ ਫੱਟੇ ਤੋਂ ਹੇਠਾਂ ਉੱਤਰ ਆਇਆ। ਉਹ ਬਾਲਟੀ ਵਿੱਚ ਹੱਥ ਧੋ ਕੇ ਕੰਧ ਵਲ ਦੇਖਦਾ ਹੋਇਆ ਬੋਲਿਆ:

"ਅੱਜ ਧੁੱਪ ਬਹੁਤ ਤੇਜ਼ ਹੈ। ਮੈਂ ਦਿਨ ਢਲ਼ੇ ਹੀ ਆਊਂਗਾ।"

"ਠੀਕ ਹੈ। ਮੈਂ ਵੀ ਸਕੂਲ ਦੇ ਮੁਨਸ਼ੀ ਕੋਲ ਜਾਣਾ। ਕੱਲ੍ਹ ਉਹਦਾ ਸੱਦਾ ਆਇਆ ਸੀ।"

"ਮੰਗੂ ਦੀ ਭੈਣ ਵਲੋਂ ਵੀ ਸੱਦਾ ਆਇਆ ਕਿ ਨਹੀਂ ?"

ਸੰਤਾ ਸਿੰਘ ਨੇ ਸ਼ਰਾਰਤ ਭਰੀਆਂ ਨਜ਼ਰਾਂ ਨਾਲ ਕਾਲੀ ਵਲ ਦੇਖਿਆ ਅਤੇ ਖਿੜਖਿੜਾ ਕੇ ਹਸਦਾ ਹੋਇਆ ਬੋਲਿਆ:

"ਪੁੱਤਰਾ, ਤੂੰ ਕਿਸਮਤ ਦਾ ਧਨੀ ਆਂ। ਮੌਜ ਕਰ ਰਿਹੈਂ, ਮੌਜ ਕਰਦਿਆਂ ਸਾਨੂੰ ਵੀ ਯਾਦ ਕਰ ਲਿਆ ਕਰ।"

ਸੰਤਾ ਸਿੰਘ ਗਲ਼ੀ ਵਿੱਚ ਆ ਗਿਆ ਤਾ ਕਾਲ਼ੀ ਸਾਮਾਨ ਸਮੇਟ ਕੇ ਕੋਠੜੀ ਵਿੱਚ ਜਾ ਵੜਿਆ ਅਤੇ ਦੋਨੋਂ ਦਰ ਢੋਅ ਕੇ ਮੰਜੇ ਉੱਤੇ ਪੈ ਗਿਆ। ਚਾਚੀ ਦੀ ਗੈਰਹਾਜ਼ਰੀ ਵਿੱਚ ਉਹਨੂੰ ਚੈਨ ਜਿਹਿਆ ਮਿਲਿਆ।

ਕਾਲ਼ੀ ਨਹਾ ਹਟਿਆ ਤਾਂ ਚਾਚੀ ਨੇ ਉਹਦੇ ਹੱਥ 'ਤੇ ਮੱਕੀ ਦੀਆਂ ਚਾਰ ਰੋਟੀਆਂ ਰੱਖ ਦਿੱਤੀਆਂ। ਉਹ ਉਹਨਾਂ ਨੂੰ ਘੂਰਦਾ ਹੋਇਆ ਬੋਲਿਆ:

"ਮੱਕੀ ਦੀਆਂ ਰੋਟੀਆਂ ਪਕਾਈਆਂ, ਕੀ ਕਣਕ ਦਾ ਆਟਾ ਮੁੱਕ ਗਿਆ ?"

"ਮੁੱਕਿਆ ਤਾਂ ਨਹੀਂ ਕਾਕਾ। ਰੋਜ਼ ਕਣਕ ਦੀ ਰੋਟੀ ਖਾਂਵਾਂਗੇ ਤਾਂ ਗੁਜ਼ਾਰਾ ਕਿੱਦਾਂ ਚੱਲੂ। ਸਾਡੇ ਘਰਾਂ 'ਚ ਤਾਂ ਕਣਕ ਦੀ ਰੋਟੀ ਸੁਗਾਤ ਸਮਝੀ ਜਾਂਦੀ ਆ। ਮੁਹੱਲੇ 'ਚ ਜਾ ਕੇ ਦੇਖ ਲੈ, ਲੋਕ ਆਮ ਤੌਰ 'ਤੇ ਮੱਕੀ ਅਤੇ ਬਾਜਰਾ ਹੀ ਖਾਂਦੇ ਆ।"

ਚਾਚੀ ਨੇ ਕਾਲ਼ੀ ਨੂੰ ਸਮਝਾਇਆ।

ਰੋਟੀ ਖਾਣ ਬਾਅਦ ਕਾਲ਼ੀ ਨੇ ਗਾਰੇ 'ਤੇ ਪਾਣੀ ਛਿੜਕਿਆ ਅਤੇ ਕੋਠੜੀ ਵਿੱਚ ਆ ਕੇ ਮੰਜੇ ਉੱਤੇ ਲੰਮਾ ਪੈਂਦਾ ਬੋਲਿਆ:

"ਅੱਜ ਬਹੁਤ ਗਰਮੀ ਹੈ।"

"ਕਾਕਾ ਹਾੜ ਬੀਤਦਾ।"

ਚਾਚੀ ਨੇ ਰੋਟੀ ਖਾਂਦਿਆਂ ਪੋਪਲੇ ਮੂੰਹ ਨਾਲ ਕਿਹਾ। ਉਹ ਹੌਲ਼ੀ ਹੌਲ਼ੀ ਰੋਟੀ ਚਿੱਥਦੀ ਆਪਣੇ ਬੁਢਾਪੇ ਨੂੰ ਕੋਸ ਰਹੀ ਸੀ। ਕਾਲ਼ੀ ਨੂੰ ਮੰਜੇ ਉੱਤੇ ਪਾਸੇ ਬਦਲਦਾ ਦੇਖ ਉਹ ਬੋਲੀ:

"ਜਾ, ਤਕੀਏ 'ਚ ਚਲਾ ਜਾ, ਉੱਥੇ ਹਵਾ ਵਗਦੀ ਹੋਊ।"

"ਮੈਨੂੰ ਬੜੇ ਮੁਨਸ਼ੀ ਨੇ ਸੱਦਿਆ। ਸਕੂਲ ਜਾਣਾ।"

"ਉਹਨੇ ਕਿਉਂ ਸੱਦਿਆ?"

ਚਾਚੀ ਨੇ ਗਰਾਹੀ ਨੂੰ ਆਪਣੇ ਮੂੰਹ ਨੇੜੇ ਰੋਕਦਿਆਂ ਕਿਹਾ।

"ਪਤਾ ਨਹੀਂ, ਕੱਲ੍ਹ ਨੰਦ ਸਿੰਘ ਦਾ ਵੱਡਾ ਮੁੰਡਾ ਕਹਿ ਗਿਆ ਸੀ।"

"ਕੋਈ ਨਵੀਂ ਮੁਸੀਬਤ ਨਾ ਪੈ ਜਾਵੇ। ਸਰਕਾਰੀ ਹਾਕਿਮ ਬੁਲਾਵੇ ਤਾਂ ਡਰ ਲਗਦਾ। ਪਰ ਮੁਨਸ਼ੀ ਵਿਚਾਰਾ ਤਾਂ ਮੁੰਡੇ ਪੜ੍ਹਾਉਂਦਾ। ਕਾਕਾ ਉਹਨੂੰ ਤੇਰੇ ਨਾਲ ਕੀ ਕੰਮ ਹੋ ਸਕਦਾ?"

"ਕੋਈ ਚਿੱਠੀ ਵਗੈਰਾ ਆਈ ਹੋਣੀ ਆਂ। ਸ਼ਹਿਰ 'ਚ ਮੇਰੇ ਕੁਝ ਪੈਸੇ ਰਹਿ ਗਏ ਸੀ, ਸ਼ਾਇਦ ਉਹ ਆਏ ਹੋਣ।"

ਚਾਚੀ ਦੀ ਚਿੰਤਾ ਇਕਦਮ ਦੂਰ ਹੋ ਗਈ ਅਤੇ ਉਹ ਕਾਲ਼ੀ ਨੂੰ ਸਮਝਾਉਂਦੀ ਹੋਈ ਬੋਲੀ:

"ਕਿਸੇ ਦੇ ਸਾਹਮਣੇ ਪੈਸੇ ਨਾ ਲਈਂ। ਗੰਢ ਬੰਨ ਕੇ ਸਿੱਧਾ ਘਰ ਆਵੀਂ।"

ਕਾਲ਼ੀ ਹੱਸਦਾ ਹੋਇਆ ਪਾਸਾ ਬਦਲ ਕੇ ਸੌਣ ਦੀ ਕੋਸ਼ਿਸ਼ ਕਰਨ ਲੱਗਾ।

ਦਿਨ ਢਲ਼ੇ ਕਾਲੀ ਸਕੂਲ ਚਲਾ ਗਿਆ। ਵੱਡਾ ਮੁਨਸ਼ੀ ਆਪਣੇ ਕਮਰੇ ਵਿੱਚ ਥੜ੍ਹੇ ਉੱਤੇ ਬੈਠਾ ਸੀ। ਬਾਹਰ ਸਕੂਲ ਦੇ ਬੱਚੇ ਬੈਠੇ ਡਾਕ ਵੰਡਣ ਦੀ ਉਡੀਕ ਕਰ ਰਹੇ ਸਨ। ਮੁਨਸ਼ੀ ਨੇ ਹਰ ਪਿੰਡ ਦੀ ਡਾਕ ਦੀ ਵੱਖ ਵੱਖ ਢੇਰੀ ਬਣਾ ਰੱਖੀ ਸੀ। ਉਹ ਹਰ ਚਿੱਠੀ 'ਤੇ ਲਿਖਿਆ ਪਤਾ ਧਿਆਨ ਨਾਲ ਪੜ੍ਹਦਾ ਅਤੇ ਸਾਵਧਾਨੀ ਨਾਲ ਮੁਹਰ ਲਾ ਕੇ ਉਹਨੂੰ ਸੰਬੰਧਤ ਢੇਰੀ ਉੱਤੇ ਰੱਖ ਦਿੰਦਾ। ਕਾਲ਼ੀ ਨੇ ਮੁਨਸ਼ੀ ਨੂੰ ਬੰਦਗੀ ਕੀਤੀ ਤਾਂ ਉਹਨੇ ਸਿਰ ਉੱਪਰ ਚੁੱਕਿਆ ਅਤੇ ਸਵਾਲੀਆ ਨਜ਼ਰ ਨਾਲ ਉਹਦੇ ਵਲ ਦੇਖਣ ਲੱਗਾ। ਕਾਲ਼ੀ ਬੋਲਿਆ:

"ਮੁਨਸ਼ੀ ਜੀ ਮੇਰਾ ਨਾਂ ਕਾਲ਼ੀਦਾਸ ਹੈ। ਕੱਲ੍ਹ ਤੁਸੀਂ ਨੰਦ ਸਿੰਘ ਦੇ ਮੁੰਡੇ ਕੋਲ ...।"

ਕਾਲ਼ੀ ਹਾਲੇ ਗੱਲ ਵੀ ਪੂਰੀ ਨਹੀਂ ਸੀ ਕਰ ਸਕਿਆ ਕਿ ਮੁਨਸ਼ੀ ਖ਼ੁਸ਼ੀ ਵਿੱਚ ਬੋਲਿਆ:

"ਅੱਛਾ-ਅੱਛਾ, ਯਾਦ ਆ ਗਿਆ। ਤੇਰਾ ਮਨੀਆਰਡਰ ਆਇਆ। ਮਨੀਆਰਡਰ 'ਤੇ ਇਹ ਨਾਂ ਪੜ੍ਹ ਕੇ ਮੈਂ ਸ਼ਸ਼ੋਪੰਜ 'ਚ ਪੈ ਗਿਆ। ਮੈਂ ਹੈਰਾਨ ਸਾਂ ਕਿ ਇਸ ਨਾਂ ਦਾ ਇਸ ਪਿੰਡ 'ਚ ਕਦੇ ਖੱਤ ਨਹੀਂ ਆਇਆ, ਅੱਜ ਮਨੀਆਰਡਰ ਕਿੱਥੋਂ ਆ ਗਿਆ। ਫਿਰ ਮੈਂ ਸਾਰੇ ਨਿਆਣਿਆਂ ਨੂੰ ਪੁੱਛਿਆ ਤਾਂ ਨੰਦ ਸਿੰਘ ਦੇ ਮੁੰਡੇ ਨੇ ਕਿਹਾ ਉਹਦੇ ਮੁਹੱਲੇ 'ਚ ਇਸ ਨਾਂ ਦਾ ਇਕ ਆਦਮੀ ਰਹਿੰਦਾ।" ਮੁਨਸ਼ੀ ਕਾਲ਼ੀ ਨੂੰ ਇਕ ਵਾਰ ਫਿਰ ਧਿਆਨ ਨਾਲ ਦੇਖ ਕੇ ਬੋਲਿਆ: "ਅੱਗੇ ਲਈ ਮੇਰੀ ਗੱਲ ਪੱਲੇ ਬੰਨ ਲੈ। ਆਪਣੇ ਨਾਂ ਨਾਲ ਬਲਦ ਜਾਂ ਜਾਤ ਜਾਂ ਦੋਨੋਂ ਜ਼ਰੂਰ ਲਿਖਿਆ ਕਰ। ਉਹਦੇ ਨਾਲ ਕਿਸੇ ਗੜਬੜ ਦਾ ਮੌਕਾ ਨਹੀਂ ਰਹਿੰਦਾ। ਜੇ ਇਸ

ਪਿੰਡ 'ਚ ਤੇਰੇ ਨਾਂ ਦਾ ਕੋਈ ਹੋਰ ਬੰਦਾ ਹੁੰਦਾ ਤੇ ਇਹ ਮਨੀਆਰਡਰ ਲੈ ਜਾਂਦਾ ਤਾਂ ਤੇਰੇ ਪੈਸੇ ਜਾਂਦੇ, ਉਸ ਆਦਮੀ ਨੂੰ ਹੱਥਕੜੀ ਲੱਗ ਜਾਂਦੀ ਅਤੇ ਮੈਂ ਨੌਕਰੀ ਤੋਂ ਬਰਖਾਸਤ ਹੋ ਜਾਂਦਾ।"

ਉਹ ਸਾਹਮਣੇ ਪਈਆਂ ਚਿੱਠੀਆਂ 'ਤੇ ਝੁਕਦਾ ਹੋਇਆ ਕਾਲ਼ੀ ਨੂੰ ਕਹਿਣ ਲੱਗਾ:

"ਮੈਂ ਡਾਕ ਵੰਡ ਦਿਆਂ, ਤੂੰ ਏਨੇ ਚਿਰ 'ਚ ਦੋ ਗਵਾਹ ਲੈ ਆ।"

ਗਵਾਹ ਦਾ ਨਾਂ ਸੁਣ ਕੇ ਕਾਲੀ ਚੌਂਕ ਪਿਆ।

"ਗਵਾਹ ਕਿਸ ਲਈ ?"

"ਇਹ ਤਸਦੀਕ ਕਰਨ ਲਈ ਕਿ ਤੈਨੂੰ ਤੇਰੀ ਰਕਮ ਮਿਲ ਗਈ ਹੈ। ਗਵਾਹ ਨੂੰ ਪੜ੍ਹਨਾ ਤੇ ਦਸਖਤ ਕਰਨੇ ਆਉਂਦੇ ਹੋਣ ਤਾਂ ਚੰਗੀ ਗੱਲ ਹੈ। ਹਾਂ, ਉਹਨਾਂ ਦਾ ਬਾਲਗ ਹੋਣਾ ਜ਼ਰੂਰੀ ਹੈ।"

ਕਾਲ਼ੀ ਇਸ ਸੋਚ 'ਚ ਡੁੱਬਿਆ ਕਿ ਗਵਾਹੀ ਦੇਣ ਨੂੰ ਕਿਸ ਨੂੰ ਕਹੇ, ਡਾਕਟਰ ਬਿਸ਼ਨਦਾਸ ਦੀ ਦੁਕਾਨ ਉੱਤੇ ਆ ਗਿਆ। ਡਾਕਟਰ ਕੰਧ ਨਾਲ ਢੋਅ ਲਾਈ ਕੋਈ ਕਿਤਾਬ ਪੜ੍ਹ ਰਿਹਾ ਸੀ। ਕਾਲ਼ੀ ਬੰਦਗੀ ਕਰ ਦਹਿਲੀਜ਼ ਦੇ ਨਾਲ ਬੈਠਦਾ ਹੋਇਆ ਬੋਲਿਆ:

"ਡਾਕਟਰ ਜੀ, ਕੀ ਪੜ੍ਹ ਰਹੇ ਹੋ ?"

"ਇਹ ਸੋਵੀਅਤ ਯੂਨੀਅਨ ਤੋਂ ਨਵੀਂ ਕਿਤਾਬ ਆਈ ਹੈ। ਇਸ ਵਿੱਚ ਕਲਾਸ ਸਟਰਗਲ ਅਤੇ ਵਿਰੋਧੀ ਜਮਾਤਾਂ ਦੇ ਕਰੈਕਟਰ ਦਾ ਵਿਸ਼ਲੇਸ਼ਣ ਕੀਤਾ ਹੋਇਆ।"

ਡਾਕਟਰ ਨੇ ਸਿੱਧਾ ਬੈਠਦਿਆਂ ਕਿਹਾ। ਕਾਲ਼ੀ ਦੀ ਸਮਝ 'ਚ ਕੁਝ ਨਾ ਆਇਆ। ਉਸ ਦੇ ਚਿਹਰੇ ਉੱਤੇ ਹੈਰਾਨੀ ਦੇ ਪਰਛਾਵੇਂ ਪੈ ਗਏ ਤਾਂ ਡਾਕਟਰ ਮੁਸਕਰਾਉਂਦਾ ਹੋਇਆ ਬੋਲਿਆ:

"ਇਸ ਵਿੱਚ ਸਮਾਜ ਦੇ ਵੱਖ ਵੱਖ ਤਬਕਿਆਂ ਦੀਆਂ ਖਾਸੀਅਤਾਂ ਦੱਸੀਆਂ ਗਈਆਂ। ਅਤੇ ਇਹ ਦੱਸਿਆ ਗਿਆ ਕਿ ਇਹਨਾਂ ਤਬਕਿਆਂ ਵਿੱਚ ਟਕਰਾਅ ਕਿਉਂ ਜ਼ਰੂਰੀ ਹੈ।"

ਡਾਕਟਰ ਦੀ ਗੱਲ ਲੰਮੀ ਹੋਣ ਲੱਗੀ ਤਾਂ ਕਾਲ਼ੀ ਉਹਨੂੰ ਟੋਕਦਾ ਹੋਇਆ ਬੋਲਿਆ:

"ਡਾਕਟਰ ਜੀ, ਮੈਂ ਤੁਹਾਡੇ ਕੋਲ ਇਕ ਕੰਮ ਆਇਆ ਸੀ।"

"ਕੀ ?"

"ਮੇਰਾ ਮਨੀਆਰਡਰ ਆਇਆ। ਤੁਹਾਡੀ ਗਵਾਹੀ ਚਾਹੀਦੀ ਹੈ। ਤੁਹਾਨੂੰ ਡਾਕਖਾਨੇ ਜਾਣਾ ਹੋਊ।"

"ਮਨੀਆਰਡਰ ਕਿੱਥੋਂ ਆ ਗਿਆ ?"

"ਕਾਨ੍ਹਪੁਰ ਤੋਂ ਮਿੱਲ ਵਾਲਿਆਂ ਨੇ ਮੇਰੀ ਮਜੂਰੀ ਦਾ ਹਿਸਾਬ ਕਰ ਕੇ ਭੇਜਿਆ ਹੋਣਾਂ।"

ਡਾਕਟਰ ਨੇ ਕੁੜੀ ਨੂੰ ਸੱਦ ਕੇ ਦੁਕਾਨ ਉੱਤੇ ਬਿਠਾ ਦਿੱਤਾ ਅਤੇ ਕਾਲ਼ੀ ਨਾਲ ਤੁਰ ਪਿਆ। ਜਦੋਂ ਉਹ ਗਲੀ ਵਿੱਚ ਆ ਗਏ ਤਾਂ ਕਾਲ਼ੀ ਬੋਲਿਆ:

"ਡਾਕਟਰ ਜੀ, ਇਕ ਗਵਾਹ ਹੋਰ ਚਾਹੀਦਾ।"

"ਕੋਈ ਗੱਲ ਨਹੀਂ। ਦੁਕਾਨਾਂ ਵਲ ਦੀ ਚਲਦੇ ਆਂ। ਹਕੀਮਾਂ ਦਾ ਓਮਾ ਮਿਲ ਗਿਆ ਤਾਂ ਉਹਨੂੰ ਲੈ ਚੱਲਾਂਗੇ। ਜੇ ਉਹ ਨਾ ਮਿਲਿਆ ਤਾਂ ਕਿਸੇ ਹੋਰ ਨੂੰ ਫੜ ਲਵਾਂਗੇ।"

ਕਾਲ਼ੀ ਦਾ ਦੁਕਾਨਾਂ ਵਲ ਦੀ ਜਾਣ ਨੂੰ ਜੀਅ ਨਹੀਂ ਚਾਹੁੰਦਾ ਸੀ ਅਤੇ ਜਦੋਂ ਡਾਕਟਰ ਨੇ ਥਾਣੇ ਦੀ ਗੱਲ ਸ਼ੁਰੂ ਕਰ ਦਿੱਤੀ ਤਾਂ ਉਹਦਾ ਇਰਾਦਾ ਹੋਰ ਵੀ ਪੱਕਾ ਹੋ ਗਿਆ ਪਰ ਉਸ ਪਾਸਿਓਂ ਦੀ ਜਾਣ ਤੋਂ ਬਿਨਾਂ ਕੋਈ ਚਾਰਾ ਨਹੀਂ ਸੀ।

ਓਮੇ ਨੂੰ ਨਾਲ ਲੈ ਕੇ ਉਹ ਡਾਕਖਾਨੇ ਪਹੁੰਚ ਗਏ। ਮੁਨਸ਼ੀ ਬੱਚਿਆਂ ਨੂੰ ਡਾਕ ਦੇ ਕੇ ਭੇਜ ਚੁੱਕਿਆ ਸੀ। ਉਹਨੇ ਡਾਕਟਰ ਅਤੇ ਓਮੇ ਨਾਲ ਇੱਧਰ ਉੱਧਰ ਦੀਆਂ ਗੱਲਾਂ ਕਰਨ ਤੋਂ ਬਾਅਦ ਫਿਰ ਉਹ ਹੀ ਨਸੀਅਤ ਦੁਹਰਾਈ ਜਿਹੜੀ ਉਹ ਪਹਿਲਾਂ ਹੀ ਕਾਲ਼ੀ ਨੂੰ ਕਰ ਚੁੱਕਿਆ ਸੀ। ਉਹਨੇ ਆਪਣੇ ਸਾਹਮਣੇ ਪਈ ਸੰਦੂਕੜੀ ਦਾ ਤਾਲਾ ਖੋਲ੍ਹਿਆ। ਉਹਦੇ ਇਕ ਖਾਨੇ ਵਿੱਚ ਚਾਰ ਤਹਿਆਂ ਲਾ ਕੇ ਰੱਖਿਆ ਮਨੀਆਰਡਰ ਕੱਢਿਆ ਅਤੇ ਉਸ ਉੱਤੇ ਲਿਖਿਆ ਪਤਾ ਪੜ੍ਹ ਕੇ ਕਾਲ਼ੀ ਵਲ ਵਧਾਉਂਦਾ ਬੋਲਿਆ:

"ਅੰਗੂਠਾ ਲਾਊਂਗਾ ਜਾਂ ...।"

"ਦਸਖਤ ਕਰੂੰਗਾ। ਮੈਂ ਇਸ ਹੀ ਸਕੂਲ ਵਿੱਚੋਂ ਚਾਰ ਜਮਾਤਾਂ ਪਾਸ ਕੀਤੀਆਂ ਸਨ। ਉਹਨਾਂ ਵੇਲਿਆਂ 'ਚ ਖਰਲਾਂ ਦੇ ਪੰਡਿਤ ਸ਼ਿਵਰਾਮ ਮੁਨਸ਼ੀ ਹੁੰਦੇ ਸਨ।"

ਕਾਲ਼ੀ ਨੇ ਮਨੀਆਰਡਰ ਲੈ ਕੇ ਰਕਮ ਦੇਖੀ ਅਤੇ ਮੁਨਸ਼ੀ ਤੋਂ ਕਲਮ ਲੈ ਕੇ ਦੋ ਜਗ੍ਹਾ 'ਮੁਬਲਗ ਅੱਸੀ ਰੁਪਏ ਵਸੂਲ ਪਾਏ' ਲਿਖ ਕੇ ਹੇਠਾਂ ਦਸਖਤ ਕਰ ਕੇ ਮਨੀਆਰਡਰ ਮੁਨਸ਼ੀ ਵਲ ਵਧਾ ਦਿੱਤਾ। ਮੁਨਸ਼ੀ ਨੇ ਪੜ੍ਹ ਕੇ ਉਹਨੂੰ ਮਨੀਆਰਡਰ ਵਾਪਸ ਕਰਦਿਆਂ ਕਿਹਾ:

"ਨਾਂ ਦੇ ਨਾਲ ਬਕਲਮ ਖੁਦ ਵੀ ਲਿਖ।"

ਕਾਲ਼ੀ ਨੇ ਬਕਲਮ ਖੁਦ ਵੀ ਲਿਖ ਦਿੱਤਾ ਤਾਂ ਮੁਨਸ਼ੀ ਨੇ ਵਾਰੀ ਵਾਰੀ ਡਾਕਟਰ ਅਤੇ ਓਮੇ ਦੇ ਦਸਖਤ ਕਰਵਾਏ ਅਤੇ ਉਹਨਾਂ ਦਾ ਚੰਗੀ ਤਰ੍ਹਾਂ ਨਿਰੀਖਣ ਕਰ ਕੇ ਉਹਨੇ ਮਨੀਆਰਡਰ ਦਾ ਹੇਠਲਾ ਇਕ ਹਿੱਸਾ ਤਹਿ ਕਰਕੇ ਪਾੜਿਆ ਅਤੇ ਕਾਲ਼ੀ ਦੇ ਹੱਥ ਵਿੱਚ ਫੜਾ ਦਿੱਤਾ। ਫਿਰ ਉਹਨੇ ਮਨੀਆਰਡਰ ਸੰਦੂਕੜੀ ਵਿੱਚ ਰੱਖ ਕੇ ਚਮੜੇ ਦਾ ਇਕ ਛੋਟਾ ਜਿਹਾ ਬਸਤਾ ਕੱਢਿਆ ਅਤੇ ਉਸ ਉੱਤੇ ਲੱਗਿਆ ਛੋਟਾ ਜਿਹਾ ਤਾਲਾ ਖੋਲ੍ਹ ਕੇ ਬਹੁਤ ਸਾਵਧਾਨੀ ਨਾਲ ਉਸ ਵਿੱਚੋਂ ਦਸਾਂ-ਦਸਾਂ ਦੇ ਨੋਟ ਕੱਢੇ ਅਤੇ ਉਹਨਾਂ ਨੂੰ ਤਿੰਨ ਚਾਰ ਵਾਰ ਗਿਣਿਆ। ਦਸਾਂ-ਦਸਾਂ ਦੇ ਸੱਤ ਨੋਟ, ਇਕ ਪੰਜਾਂ ਦਾ ਨੋਟ, ਚਾਰ ਇੱਕ ਇੱਕ ਰੁਪਈਏ ਦੇ ਨੋਟ ਅਤੇ ਇਕ ਚਵਾਨੀ ਕੱਢ ਕੇ ਕਾਲੀ ਦੇ ਹੱਥ ਉੱਤੇ ਰੱਖ ਦਿੱਤੀ। ਕਾਲ਼ੀ ਨੇ ਹੈਰਾਨੀ ਨਾਲ ਮੁਨਸ਼ੀ ਵਲ ਦੇਖਦਿਆਂ ਕਿਹਾ:

"ਮੁਨਸ਼ੀ ਜੀ, ਮਨੀਆਰਡਰ ਤਾਂ ਅੱਸੀਆਂ ਰੁਪਈਆਂ ਦਾ ਅਤੇ ਤੁਸੀਂ ਮੈਨੂੰ ਸਵਾ ਉਨਾਸੀ ਰੁਪਈਏ ਦੇ ਰਹੇ ਆਂ।"

"ਬਾਰ੍ਹਾਂ ਆਨੇ ਮਹਿਸੂਲ ਵੀ ਤਾਂ ਲੱਗੂ।" ਮੁਨਸ਼ੀ ਨੇ ਉਹਦੇ ਵਲ ਘੂਰ ਕੇ ਦੇਖਦਿਆਂ ਕਿਹਾ।

"ਮਹਿਸੂਲ ਤਾ ਮਨੀਆਰਡਰ ਭੇਜਣ ਵਾਲੇ ਨੇ ਪਹਿਲਾਂ ਹੀ ਦੇ ਦਿੱਤਾ ਹੈ।"

ਮ _ਨਸ਼ੀ ਨੇ ਕਾਲ਼ੀ ਦੇ ਹੱਥ ਵਿੱਚੋਂ ਚਵਾਨੀ ਚੁੱਕ ਲਈ ਅਤੇ ਇਕ ਰੁਪਈਏ ਦਾ ਨੋਟ ਉਹਦੇ ਵਲ ਸੁੱਟਦਾ ਹੋਇਆ ਬੋਲਿਆ:

"ਬਹਿਸ ਤਾਂ ਏਦਾਂ ਕਰਦਾ, ਜਿਵੇਂ ਵਕਾਲਤ ਪਾਸ ਹੋਵੇ।"

"ਮੁਨਸ਼ੀ ਜੀ, ਤੁਸੀਂ ਓਦਾਂ ਬਾਰਾਂ ਆਨੇ ਰੱਖ ਲਓ ਪਰ ਇਹ ਕਾਇਦਾ ਨਹੀਂ।" ਕਾਲ਼ੀ ਨੇ ਇਕ ਰੁਪਈਆ ਮੁਨਸ਼ੀ ਦੇ ਪੈਰ ਕੋਲ ਰੱਖਦਿਆਂ ਕਿਹਾ।

"ਮੈਂ ਮੰਗਤਾ ਨਹੀਂ ਜੋ ਤੇਰੇ ਤੋਂ ਭਿਖਿਆ ਲਵਾਂ। ਜੇ ਮੈਂ ਹੱਥ ਅੱਡਣਾ ਹੀ ਹੋਇਆ ਤਾਂ ਕਿਸੇ ਮਹਾਜਨ ਜਾਂ ਚੌਧਰੀ ਅੱਗੇ ਅੱਡੂੰ, ਚਮਾਰ ਅੱਗੇ ਨਹੀਂ ਅੱਡਦਾ"

ਡਾਕਟਰ ਵਿਸ਼ਨਦਾਸ, ਮੁਨਸ਼ੀ ਦਾ ਗੁੱਸਾ ਠੰਢਾ ਕਰਨ ਲਈ ਬੋਲਿਆ:

"ਚਲੋ ਛੱਡੋ ਮੁਨਸ਼ੀ ਜੀ।"

"ਡਾਕਟਰ, ਜੇ ਇਹਦੇ ਕੋਲ ਚਾਰ ਪੈਸੇ ਆ ਗਏ ਆ ਤਾਂ ਇਹਦਾ ਮਤਲਬ ਇਹ ਤਾਂ ਨਹੀਂ ਕਿ ਚਮਾਰ ਸ਼ਾਹੂਕਾਰ ਬਣ ਗਿਆ।"

ਕਾਲ਼ੀ ਨੇ ਪੈਸੇ ਜੇਬ ਵਿੱਚ ਪਾਏ ਅਤੇ ਡਾਕਟਰ ਅਤੇ ਓਮੇ ਦੇ ਅੱਗੇ-ਅੱਗੇ ਬਾਹਰ ਆ ਗਿਆ। ਓਮੇ ਦੇ ਬੁੱਲਾਂ 'ਤੇ ਸ਼ੈਤਾਨੀ ਭਰਿਆ ਹਾਸਾ ਸੀ। ਜਦੋਂ ਉਹ ਸਕੂਲ ਤੋਂ ਬਾਹਰ ਆ ਗਏ ਤਾਂ ਓਮਾ ਖਿੜਖਿੜਾ ਕੇ ਹੱਸਿਆ ਅਤੇ ਡਾਕਟਰ ਨੂੰ ਅੱਗੇ ਧਕਦਾ ਹੋਇਆ ਬੋਲਿਆ:

"ਅੱਜ ਕਾਲ਼ੀ ਨੇ ਮੁਨਸ਼ੀ ਦੀ ਚੰਗੀ ਤਰ੍ਹਾਂ ਖਾਤਰ ਕਰ ਦਿੱਤੀ। ਮੁਨਸ਼ੀ ਵੀ ਯਾਦ ਰੱਖੂ।"

ਕਾਲ਼ੀ ਚੁੱਪ ਰਿਹਾ ਪਰ ਡਾਕਟਰ ਬਿਸ਼ਨਦਾਸ ਬਹੁਤ ਗੰਭੀਰ ਅਵਾਜ਼ ਵਿੱਚ ਬੋਲਿਆ:

"ਜਿਸ ਤਰ੍ਹਾਂ ਵੱਡੀ ਮੱਛੀ ਛੋਟੀ ਮੱਛੀ ਨੂੰ ਖਾਂਦੀ ਹੈ ਉਸੇ ਤਰ੍ਹਾਂ ਵੱਡਾ ਤਬਕਾ ਛੋਟੇ ਤਬਕੇ ਨੂੰ ਐਕਸਪਲਾਇਟ ਕਰਦਾ, ਯਾਨੀਂ ਉਹਦੀ ਮਿਹਨਤ ਦਾ ਫਲ ਉਹਨੂੰ ਨਹੀਂ ਖਾਣ ਦਿੰਦਾ ਸਗੋਂ ਖੁਦ ਖਾ ਜਾਂਦਾ। ਇਸੇ ਨਾਲ ਕਲਾਸ ਸਟਰਗਲ ਪੈਦਾ ਹੁੰਦੀ ਹੈ। ਪਰ ਮਾਰਕਸਵਾਦੀ ਇਨਕਲਾਬ ਨਾਲ ਇਹ ਤਬਕਾ ਖਤਮ ਹੋ ਜਾਊਗਾ ਅਤੇ ਪ੍ਰੋਲੇਤਾਰੀਆਂ ਦਾ ਬੋਲਬਾਲਾ ਹੋਊਗਾ।"

ਓਮਾ ਡਾਕਟਰ ਦੀ ਹਰ ਗੱਲ ਉੱਤੇ ਸਿਰ ਹਿਲਾ ਰਿਹਾ ਸੀ ਪਰ ਕਾਲ਼ੀ ਆਪਣੇ ਹੀ ਖਿਆਲਾਂ ਵਿੱਚ ਗਵਾਚਾ ਹੋਇਆ ਉਹਨਾਂ ਤੋਂ ਦੋ ਕਦਮ ਅੱਗੇ ਚੱਲ ਰਿਹਾ ਸੀ।

ਜਦੋਂ ਕਾਲ਼ੀ ਚਮ੍ਹਾਰਲੀ ਵਲ ਜਾਣ ਲੱਗਾ ਤਾਂ ਡਾਕਟਰ ਉਹਨੂੰ ਰੋਕਦਾ ਹੋਇਆ ਬੋਲਿਆ:

"ਕਾਲ਼ੀ, ਆ ਦੁਕਾਨ 'ਤੇ ਚਲਦੇ ਆਂ। ਤੈਨੂੰ ਘਰ ਜਾਣ ਦੀ ਕਾਹਦੀ ਕਾਹਲੀ ਹੈ ?"

"ਡਾਕਟਰ ਜੀ, ਅੱਜ ਫਿਰ ਮਕਾਨ ਬਣਾਉਣਾ ਸ਼ੁਰੂ ਕਰ ਦਿੱਤਾ ਹੈ। ਮਿਸਤਰੀ

ਸੰਤਾ ਸਿੰਘ ਮੇਰੀ ਉਡੀਕ ਕਰ ਰਿਹੈ ਹੋਣਾ।"

"ਅੱਛਾ। ਸਵੇਰੇ ਸ਼ਾਮ ਕਿਸੇ ਵਕਤ ਮੇਰੇ ਕੋਲ ਆਇਆ ਕਰ। ਤੇਰੇ ਨਾਲ ਗੱਲਾਂ ਕਰਨ ਦਾ ਮਜ਼ਾ ਆਉਂਦਾ। ਇਕ-ਦੋ ਆਦਮੀਆਂ ਨੂੰ ਛੱਡ ਕੇ ਬਾਕੀ ਪਿੰਡ ਵਾਲਿਆਂ ਦੇ ਸਿਰ ਤੋਂ ਮੇਰੀਆਂ ਗੱਲਾਂ ਏਦਾਂ ਲੰਘ ਜਾਂਦੀਆਂ ਜਿੱਦਾਂ ਮੋਮ ਉੱਤੋਂ ਪਾਣੀ।"

"ਜ਼ਰੂਰ ਆਊਂਗਾ।" ਕਹਿੰਦਾ ਕਾਲ਼ੀ ਅੱਗੇ ਵੱਧ ਗਿਆ।

ਉਹ ਘਰ ਪਹੁੰਚਿਆ ਤਾਂ ਮਿਸਤਰੀ ਸੰਤਾ ਸਿੰਘ ਵਾਪਸ ਜਾਣ ਲਈ ਤਿਆਰ ਹੋ ਰਿਹਾ ਸੀ। ਕਾਲ਼ੀ ਨੂੰ ਦੇਖਦਿਆਂ ਹੀ ਬੋਲਿਆ:

"ਕੀ ਮੁਨਸ਼ੀ ਤੇਰੇ ਮੂੰਹ ਨੂੰ ਛੁਆਰਾ ਲਾਉਂਦਾ ਸੀ, ਜੋ ਤੂੰ ਏਨੀ ਦੇਰ ਕਰਤੀ ?"

"ਮਨੀਆਰਡਰ ਆਇਆ ਸੀ, ਉਹਦੇ ਲਈ ਦੋ ਗਵਾਹ ਚਾਹੀਦੇ ਸਨ। ਡਾਕਟਰ ਬਿਸ਼ਨਦਾਸ ਅਤੇ ਓਮੇ ਨੂੰ ਗਵਾਹੀ ਲਈ ਲੈ ਕੇ ਗਿਆ ਸੀ। ਤੂੰ ਡਾਕਟਰ ਦੀ ਆਦਤ ਨੂੰ ਤਾਂ ਜਾਣਦਾਂ ਈ ਐਂ।"

ਮਿਸਤਰੀ ਸੰਤਾ ਸਿੰਘ ਖਿੜਖਿੜਾ ਕੇ ਹਸਦਾ ਹੋਇਆ ਬੋਲਿਆ:

"ਉਹ ਵੀ ਕੋਈ ਆਦਮੀ ਆ। ਨੈਣ ਦੇ ਸਿਆਪੇ ਵਾਂਗ ਉਹਦੀ ਗੱਲ ਖਤਮ ਹੋਣ 'ਚ ਹੀ ਨਹੀਂ ਆਉਂਦੀ। ਏਦਾਂ ਦਾ ਝੱਲੂ ਆਦਮੀ ਮੈਂ ਕਦੇ ਨਹੀਂ ਦੇਖਿਆ। ਨੱਕ ਸਾਫ ਕਰਨ ਬੈਠੂ ਤਾਂ ਅੱਧੀ ਦਿਹਾੜੀ ਸ਼ੂੰ-ਸੰੜਾਪ 'ਚ ਲੰਘਾ ਦੇਊ। ਕਿਸੇ ਵਾਹਿਗੁਰੂ, ਭਗਵਾਨ ਨੂੰ ਉਹ ਨਹੀਂ ਮੰਨਦਾ। ਕਿਸੇ ਦੇਵੀ-ਦੇਵਤੇ ਵਿੱਚ ਉਹਦਾ ਵਿਸ਼ਵਾਸ ਨਹੀਂ। ਪਿੰਡ ਦਾ ਹਰ ਵਿਹਲਾ ਨੌਜਵਾਨ ਉਹਦਾ ਯਾਰ ਆ। ਛੱਡ, ਆਪਾਂ ਉਹਤੋਂ ਕੀ ਲੈਣਾ। ਗਾਰਾ ਅਤੇ ਇੱਟਾਂ ਰੱਖ, ਕੰਮ ਸ਼ੁਰੂ ਕਰਾਂ।"

ਚਾਚੀ ਕੋਠਰੀ ਵਿੱਚ ਸੌਂ ਰਹੀ ਸੀ। ਕਾਲ਼ੀ ਦੀ ਅਵਾਜ਼ ਸੁਣ ਕੇ ਉਹ ਬਾਹਰ ਨਿਕਲ ਆਈ ਅਤੇ ਚਿੰਤਾ ਭਰੀ ਅਵਾਜ਼ ਵਿੱਚ ਬੋਲੀ:

"ਪੁੱਤਰਾ, ਕੀ ਕਿਹਾ ਮੁਨਸ਼ੀ ਨੇ ? ਕਿਉਂ ਸੱਦਿਆ ਸੀ ਉਹਨੇ ?"

"ਚਾਚੀ, ਮਨੀਆਰਡਰ ਆਇਆ ਸੀ। ਇਸ ਲਈ ਸੱਦਿਆ ਸੀ।"

"ਉਹ ਕੀ ਹੁੰਦਾ ?"

"ਡਾਕ ਰਾਹੀਂ ਰੁਪਈਏ ਆਏ ਹਨ। ਮੈਂ ਸ਼ਹਿਰ 'ਚ ਜਿੱਥੇ ਕੰਮ ਕਰਦਾ ਸੀ, ਉੱਥੋਂ ਪੈਸੇ ਆਏ ਹਨ।"

ਚਾਚੀ ਦਾ ਮਨ ਖੁਸ਼ ਹੋ ਗਿਆ। ਕਾਲ਼ੀ ਨੂੰ ਆਪਣੀ ਹੀ ਨਜ਼ਰ ਤੋਂ ਬਚਾਉਣ ਲਈ ਉਹਨੇ ਜੀਭ ਦੰਦਾਂ ਹੇਠ ਲੈ ਲਈ ਅਤੇ ਅਟੇਰਨ ਅਤੇ ਸੂਤ ਦੀਆਂ ਅੱਟੀਆਂ ਚੁੱਕ ਕੇ ਬਾਹਰ ਚਲੀ ਗਈ।

ਸੰਤਾ ਸਿੰਘ ਅਤੇ ਕਾਲ਼ੀ ਸੂਰਜ ਛਿਪਣ ਬਾਅਦ ਵੀ ਕੰਮ ਕਰਦੇ ਰਹੇ। ਜਦੋਂ ਹਨ੍ਹੇਰਾ ਡੂੰਘਾ ਹੋ ਗਿਆ ਤਾਂ ਮਿਸਤਰੀ ਫੱਟੇ ਤੋਂ ਹੇਠਾਂ ਉੱਤਰ ਆਇਆ ਅਤੇ ਕੰਧ ਵਲ ਪ੍ਰਸ਼ੰਸਾ ਭਰੀਆਂ ਨਜ਼ਰਾਂ ਨਾਲ਼ ਦੇਖਦਾ ਹੋਇਆ ਬੋਲਿਆ:

"ਕਾਲ਼ੀ, ਮੈਨੂੰ ਤੂੰ ਅੱਜ ਦਸ ਰੁਪਈਏ ਦੇ ਦੇ। ਕਿਸੇ ਤੋਂ ਹੱਥ ਉਧਾਰ ਲਏ ਸੀ।

ਪਤਾ ਨਹੀਂ ਮੇਰਾ ਕੀ ਬਣੂਗਾ। ਸੁਣਿਆ ਪਿੰਡ ਵਾਲੇ ਨਵਾਂ ਤਖਾਣ ਲਿਆਉਣ ਨੂੰ ਫਿਰਦੇ ਆ।"

ਸੰਤਾ ਸਿੰਘ ਕੁਝ ਪਲ ਚੁੱਪ ਰਹਿ ਕੇ ਬੋਲਿਆ:

"ਤੂੰ ਸ਼ਹਿਰ ਰਹਿ ਆਇਆਂ। ਉੱਥੇ ਰਾਜ-ਤਰਖਾਣ ਦਾ ਕੰਮ ਮਿਲ ਹੀ ਜਾਂਦਾ ਹੋਣਾ।"

"ਹਾਂ, ਮਿਹਨਤ ਕਰਨ ਵਾਲਾ ਬੰਦਾ ਸ਼ਹਿਰ 'ਚ ਵਿਹਲਾ ਨਹੀਂ ਰਹਿੰਦਾ। ਉੱਥੇ ਕਮਾਈ ਆ। ਪਰ ਖਰਚੇ ਵੀ ਉਸ ਤਰ੍ਹਾਂ ਦੇ ਹੀ ਹਨ। ਮਿਸਤਰੀ ਜੀ ਪਰਦੇਸ, ਪਰਦੇਸ ਹੀ ਹੈ। ਉੱਥੇ ਤਾਂ ਕਿਸੇ ਨੂੰ ਵੱਢੀ ਉਂਗਲ ਉੱਤੇ ਪਿਸ਼ਾਬ ਕਰਨ ਲਈ ਕਹੋ ਤਾਂ ਉਹ ਇਸ ਕੰਮ ਦੇ ਪੈਸੇ ਮੰਗੂ। ਪਰ ਇਹ ਨਹੀਂ ਕਿ ਉਹ ਚਮਾਰ ਆ, ਉਹ ਘੁੰਮਿਆਰ ਆ। ਉੱਥੇ ਵੀ ਜਾਤ ਪਾਤ ਹੈਗੀ, ਪਰ ਕੋਲ ਪੈਸਾ ਹੋਵੇ ਤਾਂ ਚਮਾਰ ਵੀ ਬਾਹਮਣ ਦੇ ਬਰਾਬਰ ਬੈਠ ਸਕਦਾ।"

ਮਿਸਤਰੀ ਦਸਾਂ ਦਾ ਨੋਟ ਜੇਬ ਵਿੱਚ ਰਖਦਾ ਬੋਲਿਆ:

"ਅੱਛਾ, ਕਦੇ ਫ਼ੁਰਸਤ 'ਚ ਬਹਿ ਕੇ ਸੋਚਾਂਗੇ।"

ਸੰਤਾ ਸਿੰਘ ਦੇ ਜਾਣ ਤੋਂ ਬਾਅਦ ਕਾਲ਼ੀ ਚਾਚੀ ਦੇ ਕੋਲ ਆ ਬੈਠਿਆ ਅਤੇ ਮੂੰਹ ਲਟਕਾ ਕੇ ਬੋਲਿਆ:

"ਚਾਚੀ, ਪਿੰਡ 'ਚ ਸਾਨੂੰ ਤਾਂ ਹਰ ਆਦਮੀ ਪਸ਼ੂ ਅਤੇ ਮੂਰਖ ਸਮਝਦਾ। ਅੱਜ ਮੁਨਸ਼ੀ ਨੇ ਮੈਨੂੰ ਮੂਰਖ ਸਮਝ ਕੇ ਮੇਰੇ ਕੋਲੋਂ ਬਾਰਾਂ ਆਨੇ ਠਗਣੇ ਚਾਹੇ।"

"ਪੁੱਤਰਾ, ਤੂੰ ਏਦਾਂ ਦੀਆਂ ਗੱਲਾਂ ਨਾ ਸੋਚਿਆ ਕਰ। ਰੱਬ ਜੀ ਨੇ ਜਿਹਨੂੰ ਚਮਾਰ ਪੈਦਾ ਕੀਤਾ, ਉਹ ਚਮਾਰ ਹੀ ਰਹੂ, ਚੌਧਰੀ ਨਹੀਂ ਬਣੂ। ਸਭ ਕਰਮਾਂ ਦਾ ਫਲ ਹੈ।"

ਚਾਚੀ ਉਹਨੂੰ ਸਮਝਾਉਂਦੀ ਹੋਈ ਬੋਲੀ।

"ਕਾਕਾ, ਤੇਰੇ ਪਿਉ-ਦਾਦਾ ਵੀ ਇਸ ਪਿੰਡ 'ਚ ਰਹੇ। ਉਹ ਤਾਂ ਕਦੇ ਵੀ ਏਦਾਂ ਦੀਆਂ ਗੱਲਾਂ ਨਹੀਂ ਸੋਚਦੇ ਸਨ। ਹੱਥ ਧੋ ਕੇ ਰੋਟੀ ਖਾ ਅਤੇ ਸੌਂ ਜਾ। ਸਵੇਰ ਦਾ ਕੰਮ ਉੱਤੇ ਲੱਗਾ ਹੋਇਆਂ।"

ਕਾਲ਼ੀ ਨਹਾ-ਧੋ ਕੇ ਮੰਜੇ ਉੱਤੇ ਬੈਠਦਾ ਹੋਇਆ ਬੋਲਿਆ:

"ਲਿਆ ਚਾਚੀ ਰੋਟੀ ਦੇ ਦੇ।"

ਚਾਚੀ ਉੱਠੀ ਤਾਂ ਉਹਦਾ ਦੁਪੱਟਾ ਧੜ ਤੋਂ ਹੇਠਾਂ ਖਿਸਕ ਗਿਆ। ਕਾਲ਼ੀ ਨੇ ਸ਼ਰਮ ਦੇ ਮਾਰੇ ਮੂੰਹ ਦੂਜੇ ਪਾਸੇ ਕਰ ਲਿਆ ਅਤੇ ਖਿੱਝ ਕੇ ਬੋਲਿਆ:

"ਚਾਚੀ, ਤੂੰ ਕਮੀਜ਼ ਕਿਉਂ ਨਹੀਂ ਪਾਉਂਦੀ ?"

"ਕਾਕਾ, ਗਰਮੀ ਨਾਲ ਮੇਰਾ ਸਰੀਰ ਬਲ ਰਿਹਾ ਸੀ, ਇਸ ਲਈ ਲਾਹ ਦਿੱਤੀ। ਹੁਣ ਰਾਤ ਹੋ ਗਈ ਆ, ਸਵੇਰ ਨੂੰ ਪਾ ਲਊਂ।"

ਕਾਲ਼ੀ ਰੋਟੀ ਖਾਣ ਲੱਗਾ ਤਾਂ ਚਾਚੀ ਉਹਦੇ ਕੋਲ ਆ ਬੈਠੀ ਅਤੇ ਚਿੰਤਾ ਭਰੀ ਅਵਾਜ਼ ਵਿੱਚ ਬੋਲੀ:

"ਕਾਕਾ, ਗਿਆਨੋ ਅੱਜ ਵੀ ਨਹੀਂ ਆਈ।"

ਚਾਚੀ ਸੋਚ ਵਿੱਚ ਡੁੱਬ ਗਈ ਅਤੇ ਕਾਲ਼ੀ ਜ਼ਮੀਨ ਵਲ ਘੂਰਦਾ ਹੋਇਆ ਇਸ ਤਰ੍ਹਾਂ ਰੋਟੀ ਖਾਣ ਲੱਗਾ ਜਿਵੇਂ ਜ਼ਹਿਰ ਨਿਗਲ ਰਿਹਾ ਹੋਵੇ।

24

ਚਾਚੀ ਕੋਠੜੀ ਦਾ ਸਾਰਾ ਸਾਮਾਨ ਡਿਉਢੀ ਵਿੱਚ ਦੇਖ ਕੇ ਹੈਰਾਨ ਰਹਿ ਗਈ ਅਤੇ ਘਬਰਾਈ ਹੋਈ ਬੋਲੀ:

"ਕਾਕਾ, ਤੂੰ ਇਹ ਕੀ ਕੀਤਾ ? ਕੋਠੜੀ ਦਾ ਸਾਮਾਨ ਡਿਉਢੀ ਵਿੱਚ ਕਿਉਂ ਰੱਖ ਦਿੱਤਾ ?"

"ਚਾਚੀ ਸੋਚ ਰਿਹਾ ਸਾਂ ਕਿ ਲੱਗੇ ਹੱਥੀਂ ਕੋਠੜੀ ਨੂੰ ਵੀ ਕੱਚਾ-ਪੱਕਾ ਬਣਾ ਦਿਆਂ ?"

"ਪੁੱਤ, ਮੇਰੀ ਮੰਨੇ ਤਾਂ ਕੋਠੜੀ ਨੂੰ ਇਸ ਤਰ੍ਹਾਂ ਹੀ ਰਹਿਣ ਦੇ। ਡਿਉਢੀ ਪੱਕੀ ਬਣ ਗਈ ਆ। ਇਹ ਬਹੁਤ ਆ। ਹੁਣ ਵਿਆਹ ਦੀ ਫਿਕਰ ਕਰ। ਸੌ ਡੇਢ ਸੌ ਰੁਪਈਆ ਤਾਂ ਹੱਥ ਰੋਕਦਿਆਂ ਰੋਕਦਿਆਂ ਵੀ ਲੱਗ ਜਾਣਾ। ... ਅਸੀਂ ਕੋਈ ਖੱਤਰੀ ਮਹਾਜਨ ਤਾਂ ਹੈ ਨਹੀਂ ਜੋ ਸੋਨਾ ਪਾਵਾਂਗੇ। ਚਾਂਦੀ ਦੇ ਦੋ ਚਾਰ ਗਹਿਣੇ ਅਤੇ ਸ਼ਗਨ ਲਈ ਸੋਨੇ ਦੀਆਂ ਬਾਲੀਆਂ ਜਾਂ ਨੱਕ ਦਾ ਕੋਕਾ ਬਣਾ ਲਵਾਂਗੇ। ਹੁਣ ਤਾਂ ਤੈਨੂੰ ਦਸ ਰਿਸ਼ਤੇ ਮਿਲ ਜਾਣਗੇ। ਮੈਂ ਮਰ ਗਈ ਤਾਂ ਫਿਰ ਸਾਰੀ ਉਮਰ ਦੂਸਰਿਆਂ ਦੀਆਂ ਬਹੂਆਂ ਦੇਖ ਛਾਤੀ ਪਿੱਟੇਗਾਂ।"

ਚਾਚੀ ਕੁਝ ਪਲ ਰੁਕ ਕੇ ਬੋਲੀ:

"ਹੁਣ ਤੂੰ ਛੋਟਾ ਨਹੀਂ। ਤੇਰੀ ਉਮਰ ਦੇ ਮੁੰਡਿਆਂ ਦੇ ਚਾਰ-ਚਾਰ ਨਿਆਣੇ ਆਂ। ਦਾਸੂ ਨੂੰ ਦੇਖ ਲੈ। ਉਹਦੇ ਤਿੰਨ ਨਿਆਣੇ ਆਂ, ਚੌਥਾ ਤਿਆਰ ਹੈ। ਦਲੀਪਾ ਤੇਰੇ ਨਾਲ ਇਕ ਸਾਲ ਛੋਟਾ, ਉਹਦੇ ਵੀ ਤਿੰਨ ਨਿਆਣੇ ਆਂ।"

"ਅੱਛਾ-ਅੱਛਾ, ਤੈਨੂੰ ਹਮੇਸ਼ਾਂ ਵਿਆਹ ਦੀ ਹੀ ਸੁਝਦੀ ਹੈ ? ਮੌਕਾ ਆਉਣ 'ਤੇ ਵਿਆਹ ਵੀ ਕਰਾ ਲਊਂ।"

ਚਾਚੀ ਨੇ ਕਾਲ਼ੀ ਦਾ ਕੋਰਾ ਜਵਾਬ ਸੁਣ ਕੇ ਮੂੰਹ ਦੂਸਰੇ ਪਾਸੇ ਫੇਰ ਲਿਆ ਤਾਂ ਉਹ ਉਹਦੇ ਕੋਲ ਬੈਠਦਾ ਹੋਇਆ ਬੋਲਿਆ:

"ਚਾਚੀ ਮੈਂ ਸੋਚ ਰਿਹਾਂ ਕਿ ਕੋਠੜੀ ਪੱਕੀ ਬਣਾਉਣ ਦੀ ਥਾਂ ਹਾਲੇ ਸਿਰਫ ਪੱਕੇ ਥਮਲੇ ਹੀ ਬਣਾ ਲਵਾਂ। ਕੰਧਾਂ ਕੱਚੀਆਂ ਵੀ ਰਹਿ ਗਈਆਂ ਤਾਂ ਕੋਈ ਹਰਜ਼ ਨਹੀਂ। ਇਹਤੋਂ ਬਾਅਦ ਮੇਰਾ ਵਿਆਹ ਹੋਇਆ ਤਾਂ ਕੁੜੀ ਵਾਲੇ ਸੋਚਣਗੇ ਕਿ ਉਹਨਾਂ ਦੀ ਕੁੜੀ ਚੰਗੇ ਘਰ ਆ ਗਈ ਹੈ।" ਕਾਲ਼ੀ ਚਾਚੀ ਦੀ ਪਿੱਠ ਥਾਪੜਦਾ ਬੋਲਿਆ:

"ਪੰਦਰਾਂ ਦਿਨਾਂ ਦਾ ਕੰਮ ਹੈ। ਉਸ ਤੋਂ ਬਾਅਦ ਤੂੰ ਮੇਰੇ ਇਕ ਛੱਡ ਦਸ ਵਿਆਹ ਕਰ ਦੇਈਂ।"

"ਤੂੰ ਤਾਂ ਹਰ ਗੱਲ ਠੱਠੇ 'ਚ ਲੈ ਜਾਂਦਾ। ਕਾਕਾ, ਮੈਂ ਸੱਚ ਕਹਿੰਦੀ ਆਂ, ਜਿਸ ਮੁੰਡੇ ਦੇ ਸਿਰ 'ਤੇ ਕੋਈ ਨਾ ਬੈਠਾ ਹੋਵੇ, ਉਹਦੇ ਕੋਲ ਸੋਨੇ ਦੀ ਇੱਟ ਵੀ ਹੋਵੇ ਤਾਂ ਉਹਨੂੰ ਕੋਈ ਕੁੜੀ ਨਹੀਂ ਦਿੰਦਾ।"

"ਚਾਚੀ ਮੈਂ ਤੇਰੀ ਗੱਲ ਮੰਨਦਾਂ। ਪਰ ਪੰਦਰਾਂ ਦਿਨਾਂ 'ਚ ਕੋਈ ਫਰਕ ਨਹੀਂ ਪਊ, ਮੈਂ ਬੁੱਢੀਂ ਨਹੀਂ ਹੋ ਜਾਣਾ। ਗਲ਼ੀ ਵਿੱਚ ਮੇਰੀ ਉਮਰ ਦੇ ਜ਼ਿਆਦਾ ਨਹੀਂ ਤਾਂ ਦੋ ਮੁੰਡੇ ਕੁੰਵਾਰੇ ਹੈਗੇ, ਮੰਗੂ ਅਤੇ ਜੀਤੂ।"

"ਤੂੰ ਉਹਨਾਂ ਦੀ ਗੱਲ ਛੱਡ। ਨਿਹਾਲੀ ਦੇ ਪੱਲੇ ਪੈਸੇ ਹੁੰਦੇ ਤਾਂ ਉਹ ਜੀਤੂ ਦਾ ਵਿਆਹ ਕਈ ਸਾਲ ਪਹਿਲਾਂ ਕਰ ਦਿੰਦੀ। ਬਾਕੀ ਰਹੀ ਮੰਗੂ ਦੀ ਗੱਲ, ਉਹਦੀਆਂ ਦੋ ਕੁੜਮਾਈਆਂ ਛੁੱਟ ਚੁੱਕੀਆਂ। ਸ਼ਰਾਬੀ ਨੂੰ ਅੱਖਾਂ ਨਾਲ ਦੇਖ ਕੇ ਕੋਈ ਕੁੜੀ ਨਹੀਂ ਦਿੰਦਾ।"

ਚਾਚੀ ਜੋਸ਼ ਭਰੀ ਅਵਾਜ਼ ਵਿੱਚ ਬੋਲੀ:

"ਸਾਡੇ ਸਮਿਆਂ 'ਚ ਛੇ ਸਾਲ ਹੱਦ ਦਸ-ਗਿਆਰਾਂ ਸਾਲ ਦੀ ਉਮਰ 'ਚ ਵਿਆਹ ਹੋ ਜਾਂਦਾ ਸੀ। ਕਈ ਮੁੰਡੇ ਕੁੜੀਆਂ ਦੇ ਵਿਆਹ ਤਾਂ ਇਸ ਤੋਂ ਵੀ ਛੋਟੀ ਉਮਰ 'ਚ ਹੋ ਜਾਂਦੇ ਸਨ। ਮੈਂ ਅੱਠਵੇਂ ਸਾਲ ਵਿੱਚ ਸਾਂ ਜਦੋਂ ਮੇਰਾ ਵਿਆਹ ਹੋ ਗਿਆ ਸੀ। ਤੇਰੀ ਮਾਂ ਮੈਤੋਂ ਛੋਟੀ ਉਮਰ ਵਿੱਚ ਵਿਆਹੀ ਗਈ ਸੀ। ਮੁੰਡਾ-ਕੁੜੀ ਦਸ ਸਾਲਾਂ ਤੋਂ ਉੱਪਰ ਹੋ ਜਾਂਦੇ ਤਾਂ ਲੋਕ ਉਂਗਲਾਂ ਚੁੱਕਣ ਲੱਗਦੇ ਸੀ ਕਿ ਕੋਈ ਐਬ ਹੋਊ ਜਿਹੜਾ ਵਿਆਹ ਨਹੀਂ ਹੁੰਦਾ।" ਕਾਲ਼ੀ ਚੁੱਪ ਰਿਹਾ ਤਾਂ ਚਾਚੀ ਗੱਲ ਅੱਗੇ ਵਧਾਉਂਦੀ ਬੋਲੀ:

"ਪ੍ਰਸਿੰਨੀ ਇਕ ਕੁੜੀ ਬਾਰੇ ਦੱਸ ਰਹੀ ਸੀ। ਉਹਦੇ ਭਰਾ ਦੇ ਸਾਲੇ ਦੀ ਕੁੜੀ ਆ। ਉਮਰ ਪੰਦਰਾਂ ਸਾਲ ਦਸਦੀ ਆ। ਉਹਦਾ ਪੇ ਗੜ੍ਹੀ ਵਿੱਚ ਜੁੱਤੀਆਂ ਬਣਾਉਂਦਾ। ਕਹਿੰਦੀ ਸੀ ਕੁੜੀ ਦਾ ਅੰਗ-ਰੰਗ ਸਭ ਠੀਕ ਆ। ਤੂੰ ਹਾਂ ਕਹਿ ਦੇਵੇਂ ਤਾਂ ਮੈਂ ਉਹਦੇ ਨਾਲ ਅੱਗੇ ਗੱਲ ਕਰਾਂ।"

"ਅੱਛਾ, ਕੋਠੜੀ ਬਣ ਜਾਵੇ ਤਾਂ ਜਿਸ ਦਿਨ ਤੇਰੀ ਮਰਜ਼ੀ ਮੇਰਾ ਵਿਆਹ ਕਰ ਦੇਈਂ। ਹੁਣ ਤੂੰ ਕੋਠੜੀ 'ਚ ਜਾ ਕੇ ਦੇਖ ਲੈ ਕੋਈ ਚੀਜ਼ ਤਾਂ ਨਹੀਂ ਰਹਿ ਗਈ।"

ਕਾਲ਼ੀ ਨੇ ਗੱਲ ਖਤਮ ਕਰਦਿਆਂ ਕਿਹਾ।

ਚਾਚੀ ਡੂੰਘੀ ਸੋਚ ਵਿੱਚ ਬੈਠੀ ਰਹੀ। ਕਾਲ਼ੀ ਨੇ ਆਪਣੀ ਗੱਲ ਦੁਹਰਾਈ ਤਾਂ ਉਹਨੇ ਡਿਉਢੀ ਦਾ ਦਰਵਾਜ਼ਾ ਅੰਦਰੋਂ ਬੰਦ ਕਰ ਲਿਆ। ਦੀਵਾ ਬਾਲ ਕੇ ਹੱਥ ਵਿੱਚ ਲੈ ਲਿਆ ਅਤੇ ਕਾਲ਼ੀ ਨੂੰ ਆਪਣੇ ਪਿੱਛੇ ਆਉਣ ਦਾ ਇਸ਼ਾਰਾ ਕਰਦੀ ਹੋਈ ਕੋਠੜੀ ਵਲ ਵਧ ਗਈ।

ਉਹਨੇ ਕੋਠੜੀ ਦੇ ਦੋਨੋਂ ਦਰ ਬੰਦ ਕਰ ਲਏ ਅਤੇ ਇਕ ਖੂੰਜੇ ਵਿੱਚ ਬੈਠ ਕੇ ਜ਼ਮੀਨ ਨੂੰ ਟੋਹਣ ਲੱਗੀ। ਕਾਲੀ ਉਹਦੇ ਸਿਰ ਉੱਤੇ ਖੜ੍ਹਾ ਹੈਰਾਨੀ ਨਾਲ ਦੇਖ ਰਿਹਾ ਸੀ। ਚਾਚੀ ਉੱਠ ਖੜ੍ਹੀ ਹੋਈ ਅਤੇ ਇਕ ਥਾਂ ਵਲ ਇਸ਼ਾਰਾ ਕਰਦੀ ਹੋਈ ਬੋਲੀ:

"ਆਹ ਦੇਖ, ਪੱਕੀ ਇੱਟ ਆ ਨਾ।" ਕਾਲ਼ੀ ਨੇ ਥਾਂ ਨੂੰ ਟੋਹਿਆ ਅਤੇ ਜ਼ੋਰ ਲਾ ਕੇ ਇੱਟ ਬਾਹਰ ਕੱਢ ਲਈ ਅਤੇ ਉਹਨੂੰ ਪਰੇ ਰੱਖਦਾ ਹੋਇਆ ਬੋਲਿਆ:

"ਆਹ ਲੈ ਇੱਟ।"

ਚਾਚੀ ਨੇ ਉਹਨੂੰ ਪਿੱਛੇ ਹਟਾ ਫਿਰ ਉਸ ਥਾਂ ਨੂੰ ਟੋਹਿਆ। ਹੱਥਾਂ ਨਾਲ ਮਿੱਟੀ ਪੁੱਟਣ ਲੱਗੀ। ਕਾਲ਼ੀ ਦਾ ਜਦੋਂ ਗਰਮੀ ਅਤੇ ਘੁਟਣ ਨਾਲ ਸਾਹ ਰੁਕਣ ਲੱਗਾ ਤਾਂ ਉਹ ਉਹ

ਚਾਚੀ ਨਾਲ ਕੁਝ ਗੁੱਸੇ ਭਰੀ ਅਵਾਜ਼ ਵਿੱਚ ਬੋਲਿਆ:

"ਚਾਚੀ ਕੀ ਹੈ, ਹਟ ਪਾਸੇ, ਮਿੱਟੀ ਮੈਂ ਪੁੱਟ ਦਿੰਦਾਂ।"

"ਠਹਿਰ ਕਾਕਾ।"

ਅਤੇ ਫਿਰ ਉਹ ਉਸ ਥਾਂ ਵਲ ਇਸ਼ਾਰਾ ਕਰਦੀ ਹੋਈ ਬੋਲੀ:

"ਏਥੋਂ ਮਿੱਟੀ ਪਾਸੇ ਕਰ ਦੇ।"

ਕਾਲ਼ੀ ਬਾਹਰੋਂ ਰੰਬਾ ਲੈ ਆਇਆ ਅਤੇ ਮਿੱਟੀ ਪੁੱਟਣ ਲੱਗਾ ਤਾਂ ਚਾਚੀ ਬਹੁਤ ਹੌਲ਼ੀ ਅਵਾਜ਼ ਵਿੱਚ ਬੋਲੀ।

"ਹੌਲ਼ੀ ਹੌਲ਼ੀ ਪੁੱਟ। ਰੰਬੇ ਦੀ ਅਵਾਜ਼ ਪ੍ਰੀਤੋ ਦੇ ਘਰ ਤੱਕ ਸੁਣਾਈ ਦਊ।"

ਕਾਲ਼ੀ ਹੈਰਾਨੀ ਵਿੱਚ ਡੁੱਬਿਆ ਹੋਇਆ ਚਾਚੀ ਦੇ ਕਹਿਣ ਅਨੁਸਾਰ ਮਿੱਟੀ ਪੁੱਟਦਾ ਰਿਹਾ। ਅੱਧੇ ਘੰਟੇ ਦੀ ਪੁਟਾਈ ਬਾਅਦ ਕਾਲ਼ੀ ਨੇ ਜ਼ਮੀਨ ਵਿੱਚੋਂ ਇਕ ਘੜਾ ਕੱਢਿਆ। ਚਾਚੀ ਨੇ ਘੜਾ ਕਾਲ਼ੀ ਦੇ ਹੱਥੋਂ ਲੈ ਲਿਆ ਅਤੇ ਆਪਣਾ ਦੁਪੱਟਾ ਜ਼ਮੀਨ ਉੱਤੇ ਵਿਛਾ ਕੇ ਘੜਾ ਉਹਦੇ ਉੱਪਰ ਉਲ਼ਟ ਦਿੱਤਾ। ਉਹਦੇ ਵਿੱਚੋਂ ਚਾਂਦੀ ਦੇ ਕੁਛ ਰੁਪਈਏ ਛਣ-ਛਣ ਕਰਦੇ ਹੇਠਾਂ ਆ ਡਿੱਗੇ। ਉਹਨਾਂ ਦੇ ਨਾਲ ਚਾਂਦੀ ਦੀ ਝਾਂਜਰ, ਦੋ ਕਾਂਟੇ, ਚੌਂਕ ਅਤੇ ਫੁੱਲ ਵੀ ਨਿਕਲੇ। ਚਾਚੀ ਨੇ ਗਹਿਣੇ ਵੱਖ ਕਰ ਦਿੱਤੇ ਅਤੇ ਬੋਲੀ:

"ਇਹ ਗਹਿਣੇ ਤੇਰੀ ਮਾਂ ਅਤੇ ਮੇਰੇ ਦੋਹਾਂ ਦੇ ਹਨ। ਪੇਕਿਆਂ ਅਤੇ ਸਹੁਰਿਆਂ ਦਿਉਂ ਸਾਨੂੰ ਦੋਹਾਂ ਨੂੰ ਇਹ ਹੀ ਮਿਲ਼ਿਆ ਸੀ। ਇਹ ਰੁਪਈਏ ਗਿਣ। ਪੰਜ ਘੱਟ ਚਾਲੀ ਹੋਣੇ ਚਾਹੀਦੇ ਆ। ਇਹ ਸਾਰੀਆਂ ਚੀਜ਼ਾਂ ਤੇਰੇ ਵਿਆਹ ਲਈ ਦੱਬ ਕੇ ਰੱਖ ਦਿੱਤੀਆਂ ਸਨ। ਇਸ ਨਾਲ ਇਕ ਤਾਂ ਚੋਰੀ-ਚਕਾਰੀ ਦਾ ਫਿਕਰ ਨਹੀਂ ਰਹਿੰਦਾ, ਦੂਜਾ ਪੈਸਾ ਹੱਥ ਵਿੱਚ ਹੋਵੇ ਤਾਂ ਖਰਚ ਹੋ ਜਾਂਦਾ।"

ਚਾਚੀ ਦੀਆਂ ਗੱਲਾਂ ਸੁਣ ਅਤੇ ਆਪਣੇ ਸਾਹਮਣੇ ਪਈਆਂ ਚੀਜ਼ਾਂ ਦੇਖ ਪਹਿਲਾਂ ਤਾਂ ਕਾਲ਼ੀ ਦਾ ਮਨ ਖੁਸ਼ ਹੋ ਗਿਆ ਅਤੇ ਫਿਰ ਇਕਦਮ ਹੀ ਬਹੁਤ ਉਦਾਸ ਹੋ ਗਿਆ। ਉਹਦਾ ਜੀਅ ਕੀਤਾ ਕਿ ਚਾਚੀ ਦੇ ਗਲ ਲੱਗ ਫੁੱਟ-ਫੁੱਟ ਕੇ ਰੋਵੇ। ਚਾਚੀ ਨੇ ਸਾਰੀਆਂ ਚੀਜ਼ਾਂ ਨੂੰ ਸਮੇਟਦਿਆਂ ਕਿਹਾ:

"ਤੇਰੇ ਪਿਉ-ਦਾਦੇ ਨੇ ਤੇਰੇ ਲਈ ਇਹ ਹੀ ਜਾਇਦਾਦ ਛੱਡੀ ਹੈ। ਹੁਣ ਤੂੰ ਇਸ ਦਾ ਮਾਲਕ ਆਂ। ਬਸ ਮੈਂ ਏਨਾ ਹੀ ਚਾਹੁੰਦੀ ਆਂ ਕਿ ਤੂੰ ਮੇਰੇ ਜਿਉਂਦੇ ਜੀਅ ਵਿਆਹ ਕਰ ਲੈ। ਮੈਂ ਆਪਣੇ ਵਿਹੜੇ ਵਿੱਚ ਛੰਮ-ਛੰਮ ਕਰਦੀ ਵਹੁਟੀ ਦੇਖ ਲਵਾਂ। ਕਾਕਾ, ਕੀ ਪਤਾ ਸਾਹ ਦੀ ਡੋਰੀ ਕਦੋਂ ਛੁੱਟ ਜਾਵੇ।"

ਇਹ ਕਹਿੰਦਿਆਂ ਚਾਚੀ ਦੀਆਂ ਅੱਖਾਂ ਵਿੱਚ ਹੰਝੂ ਆ ਗਏ।

ਕਾਲੀ ਚਾਚੀ ਨੂੰ ਕੋਈ ਜੁਆਬ ਦਿੱਤੇ ਬਿਨਾਂ ਹੀ ਬਾਹਰ ਆ ਗਿਆ ਅਤੇ ਡਿਉਢੀ ਵਿੱਚ ਚੱਕਰ ਕੱਢਦਾ ਰਿਹਾ। ਥੋੜ੍ਹੀ ਦੇਰ ਬਾਅਦ ਚਾਚੀ ਦੁਪੱਟੇ ਵਿੱਚ ਸਾਰੀਆਂ ਚੀਜ਼ਾਂ ਸਮੇਟ ਆਪਣੀ ਛਾਤੀ ਨਾਲ ਲਾਈ ਡਿਉਢੀ ਵਿੱਚ ਲੈ ਆਈ ਅਤੇ ਦੁਪੱਟੇ ਨੂੰ ਉਹਦੀ ਵਲ ਕਰਦਿਆਂ ਬੋਲੀ:

"ਲੈ, ਇਹਨਾਂ ਨੂੰ ਸੰਭਾਲ ਲੈ। ਹੁਣ ਤੂੰ ਜਾਣੇ ਤੇਰਾ ਕੰਮ ਜਾਣੇ।"

ਕਾਲ਼ੀ ਨੇ ਦੁਪੱਟਾ ਲੈ ਕੇ ਆਪਣੇ ਮੱਥੇ ਨੂੰ ਲਾਇਆ ਅਤੇ ਖਾਮੋਸ਼ੀ ਵਿੱਚ ਰੋਂਦਾ ਹੋਇਆ ਉਹਨਾਂ ਚੀਜ਼ਾਂ ਨੂੰ ਇਕ ਕੱਪੜੇ ਵਿੱਚ ਬੰਨ ਆਪਣੇ ਟਰੰਕ ਵਿੱਚ ਰੱਖ ਲਿਆ।

ਕੁਝ ਦੇਰ ਦੋਨੋਂ ਚੁੱਪ ਰਹੇ। ਕਾਲ਼ੀ ਚਾਚੀ ਦੀ ਮੰਜੀ ਕੋਲ ਖਿਆਲਾਂ ਵਿੱਚ ਗੁਆਚਾ ਬੈਠਾ ਰਿਹਾ। ਉਹਨੂੰ ਆਪਣੇ ਦਾਦੇ, ਪਿਉ ਅਤੇ ਚਾਚੇ ਵਿੱਚੋਂ ਕਿਸੇ ਦੀ ਸ਼ਕਲ ਯਾਦ ਨਹੀਂ ਸੀ। ਉਹ ਕੋਸ਼ਿਸ਼ ਕਰ ਰਿਹਾ ਸੀ ਕਿ ਉਹਨਾਂ ਦੀ ਕੋਈ ਤਸਵੀਰ ਆਪਣੇ ਜ਼ਿਹਨ ਵਿੱਚ ਬਣਾ ਸਕੇ। ਉਹਦੀ ਉਦਾਸੀ ਬਹੁਤ ਡੂੰਘੀ ਹੋ ਗਈ ਤਾਂ ਉਹ ਬਾਹਰ ਚਲਾ ਗਿਆ।

ਕਾਲ਼ੀ ਦੇ ਜਾਣ ਬਾਅਦ ਚਾਚੀ ਨੇ ਆਪਣਾ ਅਟੇਰਨ ਅਤੇ ਸੂਤ ਚੁੱਕਿਆ ਅਤੇ ਡਿਉਢੀ ਨੂੰ ਜ਼ਿੰਦਾ ਲਾ ਕੇ ਚੌਗਾਨ ਵਲ ਚਲੀ ਗਈ।

ਚੌਗਾਨ ਵਿੱਚ ਜੱਸੋ, ਪ੍ਰੀਤੋ, ਪ੍ਰਸਿੰਨੀ, ਬੰਤੋ, ਪਾਸ਼ੋ, ਨਿਹਾਲੀ, ਬੇਬੇ ਹੁਕਮੀ ਅਤੇ ਗਿਆਨੋ ਬੇਰੀ ਦੇ ਹੇਠਾਂ ਬੈਠੀਆਂ ਸਨ। ਚਾਚੀ ਨੂੰ ਦੇਖਦਿਆਂ ਹੀ ਗਿਆਨੋ ਉੱਠ ਖੜੀ ਹੋਈ ਅਤੇ ਆਪਣੀ ਮਾਂ ਜੱਸੋ ਨੂੰ ਕਹਿਣ ਲੱਗੀ:

"ਮਾਂ, ਮੈਂ ਮੱਝ ਨੂੰ ਪੱਠੇ ਪਾਉਣ ਚੱਲੀ ਆਂ।"

ਚਾਚੀ ਨੇ ਉਹਨੂੰ ਜਾਂਦਿਆਂ ਦੇਖਿਆ ਤਾਂ ਪ੍ਰਸਿੰਨੀ ਨੂੰ ਪੁੱਛਿਆ:

"ਕੌਣ ਗਈ ਆ ਉੱਠ ਕੇ ?"

"ਗਿਆਨੋ।"

"ਅੱਛਾ, ਅੱਗ ਲਗ ਜਾਵੇ ਇਹਨਾਂ ਅੱਖਾਂ ਨੂੰ। ਮੈਨੂੰ ਤਾਂ ਚਾਰੇ ਪਾਸੀਂ ਪਰਛਾਂਵੇਂ ਹੀ ਪਰਛਾਂਵੇਂ ਦਿਸਦੇ ਆ।"

ਫਿਰ ਉਹ ਪਿੱਛੇ ਮੁੜ ਕੇ ਦੇਖਦੀ ਬੋਲੀ:

"ਨੀ ਗਿਆਨੋ ਪੁੱਤ! ਪੁੱਤ, ਮੇਰੀ ਗੱਲ ਤਾਂ ਸੁਣ।"

"ਚਾਚੀ ਮੱਝ ਨੂੰ ਪੱਠੇ ਪਾ ਆਵਾਂ।"

ਚਾਚੀ ਅਟੇਰਨ ਨਾਲ ਸੂਤ ਦੀਆਂ ਅੱਟੀਆਂ ਬਣਾਉਣ ਲੱਗੀ।

"ਚਾਚੀ, ਤੇਰਾ ਸੂਤ ਤਾਂ ਬਹੁਤ ਬਰੀਕ ਆ।" ਪ੍ਰਸਿੰਨੀ ਨੇ ਕਿਹਾ ਜੋ ਆਪਣੇ ਫੁੱਲੇ ਹੋਏ ਢਿੱਡ ਕਾਰਨ ਵਾਰ ਵਾਰ ਪਾਸੇ ਬਦਲ ਰਹੀ ਸੀ।

"ਕੱਤ ਲਿਆ ਸੂਤ। ਹੁਣ ਤਾਂ ਤੱਕਲੀ ਵੀ ਨਜ਼ਰ ਨਹੀਂ ਆਉਂਦੀ।" ਚਾਚੀ ਨੇ ਅੱਖਾਂ ਤੋਂ ਪਾਣੀ ਪੂੰਝਦਿਆਂ ਕਿਹਾ।

"ਚਾਚੀ, ਡਿਓਢੀ ਤਾਂ ਬਹੁਤ ਸੋਹਣੀ ਬਣ ਗਈ ਆ।"

"ਹਾਂ ਪੁੱਤ, ਕਾਲ਼ੀ ਦੀ ਜ਼ਿੱਦ ਸੀ। ਉਹਦੀ ਮਰਜ਼ੀ।"

"ਹੁਣ ਤੂੰ ਉਹਦਾ ਵਿਆਹ ਕਰ ਦੇ। ਤੇਰੀ ਉਮਰ ਹੁਣ ਕੰਮ ਕਰਨ ਦੀ ਨਹੀਂ।"

"ਪੁੱਤ, ਮੇਰੀ ਕੌਣ ਸੁਣਦਾ। ਮੈਂ ਤਾਂ ਕਹਿ-ਕਹਿ ਕੇ ਹਾਰ ਗਈ ਹਾਂ। ਅੱਜ ਕਹਿੰਦਾ ਸੀ ਕਿ ਕੋਠੜੀ ਪੱਕੀ ਕਰ ਲਵਾਂ। ਉਹਤੋਂ ਬਾਅਦ ਵਿਆਹ ਕਰ ਲਊਂ। ਤੂੰ ਕੋਈ ਰਿਸ਼ਤਾ ਲਿਆ ਨਾ।"

"ਰਿਸ਼ਤੇ ਤਾਂ ਪੰਜਾਹ ਮਿਲ ਸਕਦੇ ਆ ਪਰ ਪਤਾ ਨਹੀਂ ਕਾਲ਼ੀ ਨੂੰ ਕੋਈ ਪਸੰਦ ਆਵੇ ਜਾਂ ਨਾ। ਉਹਨੂੰ ਤਾਂ ਆਪਣੀ ਹੈਸੀਅਤ ਦਾ ਘਰ ਚਾਹੀਦਾ।"

ਬੰਤੋ ਦੀ ਗੱਲ ਸੁਣ ਪ੍ਰੀਤੋ ਤਿਨਕ ਕੇ ਬੋਲੀ:

"ਮੁਰੱਬਿਆਂ ਦੇ ਮਾਲਕ ਘਰ ਤਾਂ ਮਿਲਣੋ ਰਹੇ, ਕਿਉਂਕਿ ਹਜ਼ਾਰਾਂ 'ਚ ਇਕ ਚਮਾਰ ਹੀ ਏਦਾਂ ਦਾ ਹੋਊ ਜਿਹਦੇ ਕੋਲ ਜ਼ਮੀਨ ਹੋਊਗੀ। ਹਾਂ, ਮਿਹਨਤ-ਮਜ਼ਦੂਰੀ ਕਰਨ ਵਾਲਾ ਘਰ ਮਿਲ ਸਕਦਾ।"

"ਮੁਰੱਬਿਆਂ ਵਾਲਾ ਘਰ ਕੌਣ ਲੱਭਦਾ। ਹਾਂ, ਕਿਸੇ ਮੰਗਤੇ-ਫਕੀਰ ਦੀ ਕੁੜੀ ਨਹੀਂ ਹੋਣੀ ਚਾਹੀਦੀ। ਬਾਕੀ ਸਭ ਰੱਬ ਜੀ ਦੇ ਹੱਥ ਆ। ਜਿੱਥੇ ਸੰਜੋਗ ਹੋਣਗੇ, ਉੱਥੇ ਹੀ ਵਿਆਹ ਹੋਊ।" ਚਾਚੀ ਡੱਟਵੀਂ ਅਵਾਜ਼ 'ਚ ਕਿਹਾ।

"ਚਾਚੀ, ਇਕ ਕੁੜੀ ਹੈਗੀ ਆ – ਮੇਰੀ ਮਾਸੀ ਦੀ ਭਤੀਜੀ ਪਰ ਰੰਗ ਉਹਦਾ ਪੱਕਾ।" ਬੰਤੋ ਨੇ ਕਿਹਾ।

"ਕਾਲ਼ੀ ਕਿਹੜਾ ਅੰਗਰੇਜ਼ ਆ।" ਪ੍ਰੀਤੋ ਬੋਲੀ। ਇਹ ਸੁਣ ਕੇ ਚਾਚੀ ਭੜਕ ਉੱਠੀ।

"ਪ੍ਰੀਤੋ, ਤੂੰ ਸਦਾ ਲਾ ਕੇ ਗੱਲ ਕਰਦੀ ਆਂ। ਚਮਾਰ ਦਾ ਪੁੱਤ ਤਾਂ ਕਾਲ਼ਾ ਹੀ ਹੋਊ।"

ਚਾਚੀ ਦੀ ਗੱਲ ਸੁਣ ਕੇ ਸਾਰੀਆਂ ਹੱਸ ਪਈਆਂ। ਪ੍ਰਸਿੰਨੀ ਅਤੇ ਬੰਤੋ ਤਾਂ ਹਾਸੇ ਨਾਲ ਲੋਟ ਪੋਟ ਹੋ ਰਹੀਆਂ ਸਨ। ਪ੍ਰੀਤੋ ਵੀ ਭੜਕ ਪਈ:

"ਚਾਚੀ, ਤੂੰ ਸਦਾ ਦੂਸਰੇ ਦੇ ਸਿਰ ਤੋਂ ਚਾਦਰ ਖਿੱਚਦੀ ਐਂ। ਜਿਹੜਾ ਤੂੰ ਆਪਣੇ ਆਪ ਨੂੰ ਦਾਦੀ ਸਤਿਆਵਤੀ ਸਮਝਦੀ ਐਂ ਨਾ ਉਹ ਵੀ ਜਾਣਦੀ ਆਂ।"

ਪ੍ਰੀਤੋ ਗੱਲ ਅੱਗੇ ਵਧਾਉਣ ਲੱਗੀ ਤਾਂ ਬੇਬੇ ਹੁਕਮੀ ਉਹਨੂੰ ਟੋਕਦੀ ਹੋਈ ਬੋਲੀ:

"ਪ੍ਰੀਤੋ, ਤੂੰ ਤਾਂ ਜਹਾਨ ਭਰ ਦੀ ਬੇਸ਼ਰਮ ਐਂ।"

"ਬੇਬੇ ਬੇਸ਼ਰਮ ਆਂ ਜਾਂ। ... " ਅਤੇ ਫਿਰ ਪ੍ਰੀਤੋ ਗੱਲ ਬਦਲਦੀ ਹੋਈ ਬੋਲੀ:

"ਮੈਂ ਤਾਂ ਠੱਠੇ ਨਾਲ ਕਿਹਾ ਸੀ। ਰੱਬ ਰਾਜ਼ੀ-ਖੁਸ਼ੀ ਰੱਖੇ ਕਾਲ਼ੀ ਨੂੰ ... ਲੱਖਾਂ 'ਚੋਂ ਇਕ ਆ। ਪਰ ਬੰਤੋ, ਤੂੰ ਕਿਸ ਕਿਸ ਲਈ ਸਾਕ ਲਿਆਊਂਗੀ। ਹੁਣੇ ਜਿਹੇ ਜੀਤੂ ਦੀ ਕੁੜਮਾਈ ਕਰਾਉਂਦੀ ਸੀ। ਹੁਣ ਕਾਲ਼ੀ ਦੀ ਗੱਲ ਕਰਦੀ ਐਂ। ਕੀ ਇਕ ਹੀ ਕੁੜੀ ਨੂੰ ਸਾਰੀ ਥਾਂਈਂ ਘੁੰਮਾਈ-ਫਿਰਾਈ ਜਾਂਦੀ ਐਂ।"

"ਜੀਤੂ ਦੀ ਕੁੜਮਾਈ ਦੀ ਗੱਲ ਤਾਂ ਪੱਕੀ ਆ; ਕਿਉਂ ਤਾਈ ?" ਬੰਤੋ ਨੇ ਜੀਤੂ ਦੀ ਮਾਂ ਨਿਹਾਲੀ ਵਲ ਦੇਖਦਿਆਂ ਕਿਹਾ।

"ਹਾਂ, ਬੀਬਾ। ਪੱਕੀ ਹੀ ਸਮਝ। ਜਦੋਂ ਉਹਦੇ ਮੂੰਹ ਨੂੰ ਛੁਆਰਾ ਲੱਗ ਜਾਊ ਤਾਂ ਹੀ ਸਮਝੂੰਗੀ ਗੱਲ ਪੱਕੀ ਹੈ।"

"ਮੁਹੱਲੇ 'ਚ ਵਿਆਹ ਲਾਇਕ ਮੁੰਡੇ ਅਤੇ ਕੁੜੀਆਂ ਬਹੁਤ ਨੇ।" ਪ੍ਰੀਤੋ ਗਿਣਦੀ ਹੋਈ ਬੋਲੀ।

"ਕਾਲ਼ੀ, ਜੀਤੂ, ਮੰਗੂ, ਬੱਗਾ, ਨੱਥੂ ਅਤੇ ਕੁੜੀਆਂ 'ਚ ਗਿਆਨੋ, ਚਮੇਲੀ, ਬੇਦੋ, ਨਸੀਬੋ ਅਤੇ ..."

"ਤੂੰ ਆਪਣੀ ਲੱਛੋ ਅਤੇ ਅਮਰੂ ਦਾ ਨਾਂ ਕਿਉਂ ਨਹੀਂ ਲੈਂਦੀ।"

ਜੱਸੋ ਨੇ ਆਪਣੇ ਮੁੰਡੇ ਅਤੇ ਕੁੜੀ ਦਾ ਨਾਂ ਸੁਣ ਕੇ ਕਿਹਾ:

"ਉਹ ਹਾਲੇ ਛੋਟੇ ਆ। ਅਮਰੂ ਦਾ ਤਾਂ ਭਾਬੀ ਨੇ ਹਾਲੇ ਪਰੂੰ ਹੀ ਦੁੱਧ ਛੁਡਵਾਇਆ।" ਪ੍ਰਸਿੰਨੀ ਨੇ ਹਸਦਿਆਂ ਕਿਹਾ।

ਬੇਬੇ ਹੁਕਮੀ ਰੱਬ ਨੂੰ ਯਾਦ ਕਰਦੀ ਹੋਈ ਬੋਲੀ:

"ਹੁਣ ਮੁੰਡੇ ਕੁੜੀਆਂ ਨੂੰ ਅੱਧੇ ਬੁੱਢੇ ਕਰ ਕੇ ਵਿਆਹੁਣ ਦਾ ਰਿਵਾਜ਼ ਹੋ ਗਿਆ। ...ਅਜੇ ਤੱਕ ਤਾਂ ਸਾਰੇ ਚੰਗੇ ਆ ਪਰ ਦੁੱਧ ਅਤੇ ਬੁੱਧ ਨੂੰ ਭਰਸ਼ਟ ਹੁੰਦਿਆਂ ਬਹੁਤਾ ਚਿਰ ਨਹੀਂ ਲੱਗਦਾ।"

ਪ੍ਰੀਤੋ ਪ੍ਰਸਿੰਨੀ ਦੇ ਫੁੱਲੇ ਹੋਏ ਢਿਡ ਵੱਲ ਦੇਖਦੀ ਹੋਈ ਬੋਲੀ:

"ਐਤਕੀਂ ਤਾਂ ਮੁਹੱਲੇ 'ਚ ਪੁਆਰਾ ਪੈਣ ਵਾਲਾ। ਅੱਸੂ ਦੇ ਮਹੀਨੇ 'ਚ ਬੰਤੋ, ਪ੍ਰਸਿੰਨੀ, ਧੰਨੋ ਅਤੇ ਕਰਮੀ ਦੇ ਘਰ ਨਿਆਣੇ ਹੋਣਗੇ।"

"ਤੂੰ ਆਪਣੇ ਆਪ ਨੂੰ ਕਿਉਂ ਭੁੱਲ ਰਹੀਂ ਐਂ! ਢਿੱਡ ਤਾਂ ਤੇਰਾ ਵੀ ਸ਼ਹਿਦ ਦੇ ਛੱਤੇ ਵਾਂਗ ਵਧਿਆ ਹੋਇਆ।"

ਪ੍ਰਸਿੰਨੀ ਨੇ ਇਹ ਕਹਿ ਕੇ ਬੰਤੋ ਦੇ ਕੰਨ ਵਿੱਚ ਕੁਝ ਕਿਹਾ ਅਤੇ ਦੋਨੋਂ ਹਾਸੇ ਨਾਲ ਲੋਟ-ਪੋਟ ਹੋਣ ਲੱਗੀਆਂ। ਬੇਬੇ ਹੁਕਮੀ ਨੇ ਉਹਨਾਂ ਨੂੰ ਟੋਕਦਿਆਂ ਕਿਹਾ:

"ਕਿਉਂ ਹਿੜ-ਹਿੜ ਲਾ ਰੱਖੀ ਆ ਨੀ।"

"ਭਾਈ ਇਹਨਾਂ ਦੇ ਦਿਨ ਆ ਹੱਸਣ ਦੇ। ਆਪਣੀ ਜਵਾਨੀ 'ਚ ਤੂੰ ਵੀ ਇਸ ਤਰ੍ਹਾਂ ਹਸਦੀ ਹੋਣੀ ਐਂ।"

"ਨਾ ਬੀਬਾ, ਉਹਨੀਂ ਦਿਨੀਂ ਹਰ ਘਰ 'ਚ ਸੱਸ ਦਾ ਪਹਿਰਾ ਹੁੰਦਾ ਸੀ। ਹੁਣ ਤਾਂ ਸੱਸ ਘਰ 'ਚ ਕਿਸੇ ਗਿਣਤੀ 'ਚ ਨਹੀਂ। ਉਹਨੀਂ ਦਿਨੀਂ ਛੇ ਛੇ ਮਹੀਨੇ ਆਪਣੇ ਮਰਦ ਨਾਲ ਗੱਲ ਕਰਨ ਦਾ ਮੌਕਾ ਨਹੀਂ ਸੀ ਮਿਲਦਾ। ਅੱਜਕੱਲ੍ਹ ਤਾਂ ਉਠਦੇ-ਬੈਠਦੇ ਆਪਣੇ ਮਰਦਾਂ ਦੇ ਕੰਨਾਂ 'ਚ ਫੂਕਾਂ ਮਾਰਦੀਆਂ ਰਹਿੰਦੀਆਂ।" ਬੇਬੇ ਹੁਕਮੀ ਨੇ ਕਿਹਾ।

"ਬੇਬੇ, ਸੁਣਿਆ ਜਦੋਂ ਤੂੰ ਜਵਾਨ ਹੁੰਦੀ ਸੀ ਤਾਂ ਤੇਰੇ ਆਦਮੀ ਦੀਆਂ ਲੱਤਾਂ 'ਚ ਰੋਜ਼ ਰਾਤ ਨੂੰ ਦਰਦ ਹੁੰਦਾ ਸੀ ਅਤੇ ਜਦੋਂ ਤੂੰ ਘੁੱਟਦੀ ਸੀ ਤਾਂ ਉਹਨੂੰ ਆਰਾਮ ਆਉਂਦਾ ਸੀ।"

ਪ੍ਰੀਤੋ ਦੀ ਇਹ ਗੱਲ ਸੁਣ ਕੇ ਸਾਰੀਆਂ ਹੱਸਣ ਲੱਗੀਆਂ। ਬੇਬੇ ਹੁਕਮੀ ਗਾਲ੍ਹਾਂ ਕੱਢਦੀ ਹੋਈ ਆਪਣੀ ਲਾਠੀ ਟੋਹਣ ਲੱਗੀ ਤਾਂ ਤਾਈ ਨਿਹਾਲੀ ਪ੍ਰੀਤੋ ਨੂੰ ਝਿੜਕਦੀ ਹੋਈ ਬੋਲੀ:

"ਪ੍ਰੀਤੋ, ਤੇਰੇ ਅਰਗੀ ਬੇਸ਼ਰਮ ਮੈਂ ਅੱਜ ਤੱਕ ਨਹੀਂ ਦੇਖੀ।"

ਸਾਰੀਆਂ ਅਜੇ ਹੱਸ ਹੀ ਰਹੀਆਂ ਸਨ ਕਿ ਕਾਲ਼ੀ ਆ ਗਿਆ। ਉਹ ਚਾਚੀ ਦੇ ਕੋਲ ਆ ਕੇ ਬੋਲਿਆ:

"ਚਾਚੀ, ਡਿਉਢੀ ਦੀ ਚਾਬੀ ਦਈਂ।"

"ਕਾਲ਼ੀ, ਵਧਾਈ ਹੋਵੇ, ਤੇਰੀ ਡਿਉਢੀ ਤਾਂ ਹਵੇਲੀ ਦੀ ਡਿਉਢੀ ਲੱਗਦੀ ਹੈ।" ਤਾਈ ਨੇ ਕਿਹਾ। ਕਾਲ਼ੀ ਜੁਆਬ ਵਿੱਚ ਮੁਸਕਰਾਉਂਦਾ ਹੋਇਆ ਮੁੜ ਗਿਆ।

ਕਾਲ਼ੀ ਦੇ ਜਾਣ ਬਾਅਦ ਚਾਚੀ ਵੀ ਉੱਠ ਖੜੀ ਹੋਈ ਤਾਂ ਪ੍ਰੀਤੋ ਬੋਲੀ:

"ਭਾਬੀ, ਕੀ ਅੰਦਰ ਸੋਨੇ ਦੀਆਂ ਇੱਟਾਂ ਦੱਬੀਆਂ ਹੋਈਆਂ ਜਿਹੜਾ ਦਿਨੇ ਵੀ ਜ਼ਿੰਦਾ ਲਾ ਕੇ ਰੱਖਦੀ ਐਂ।"

"ਹਾਂ, ਪ੍ਰੀਤੋ, ਚੋਰ-ਉਚੱਕਿਆਂ ਤੋਂ ਜ਼ਿੰਦਾ ਲਾਉਣਾ ਹੀ ਪੈਂਦਾ।"

ਚਾਚੀ ਚਲੀ ਗਈ, ਤਾਂ ਪ੍ਰੀਤੋ ਨੱਕ ਚੜ੍ਹਾ ਕੇ ਬੋਲੀ:

"ਚਾਚੀ-ਭਤੀਜੇ ਦੋਹਾਂ ਦਾ ਦਿਮਾਗ ਖਰਾਬ ਹੋ ਗਿਆ ਹੈ।"

## 25

ਕਾਲ਼ੀ ਅਜੇ ਊਂਘ ਹੀ ਰਿਹਾ ਸੀ ਕਿ ਜੀਤੂ ਦਨਦਨਾਉਂਦਾ ਹੋਇਆ ਡਿਉਢੀ ਵਿੱਚ ਆ ਵੜਿਆ ਅਤੇ ਉਹਨੂੰ ਮੋਢਿਆਂ ਤੋਂ ਝੰਜੋੜਦਾ ਬੋਲਿਆ:

"ਬਾਬੂ ਜੀ, ਤੂੰ ਸੁੱਤਾ ਪਿਆਂ ਅਤੇ ਪਿੰਡ 'ਚ ਭੂਚਾਲ ਆਇਆ ਹੋਇਆ।"

ਕਾਲੀ ਹੜਬੜਾ ਕੇ ਉੱਠਿਆ ਅਤੇ ਗੁੱਸੇ ਅਤੇ ਹੈਰਾਨੀ ਭਰੀਆਂ ਨਜ਼ਰਾਂ ਨਾਲ ਜੀਤੂ ਵਲ ਦੇਖਣ ਲੱਗਾ। ਉਹ ਉਹਨੂੰ ਮੋਢਿਆਂ ਤੋਂ ਫੜ ਕੇ ਬੋਲਿਆ:

"ਬਾਬੂ ਜੀ, ਸਾਵਧਾਨ ਹੋ ਜਾਉ।"

"ਕੀ ਹੋਇਆ ?"

"ਭੋਲ਼ਾ ਪਾਤਸ਼ਾਹ ਬਣਦਾ। ਪਾਦਰੀ ਨੂੰ ਤੇਰੇ ਨਾਲ ਗੱਲਾਂ ਕਰਦਿਆਂ ਮੈਂ ਆਪ ਦੇਖਿਆ। ..."

"ਤਾਂ ਫਿਰ ਕੀ ਹੋਇਆ!"

ਜੀਤੂ ਨੇ ਛੋਟੀ-ਜਿਹੀ ਮੰਜੀ ਉੱਤੇ ਉਹਦੇ ਨਾਲ ਫਸ ਕੇ ਬਹਿੰਦਿਆਂ ਉਹਦੇ ਕੰਨ ਵਿੱਚ ਕਿਹਾ:

"ਪਾਦਰੀ ਮੈਨੂੰ ਸ਼ਹਿਰ ਭੇਜ ਰਿਹਾ। ਵੱਡੇ ਪਾਦਰੀ ਦੇ ਨਾਂ ਰੁੱਕਾ ਦੇ ਕੇ। ਵੀਹ ਰੁਪਈਏ ਖਾਣ-ਪੀਣ ਦਾ ਸਾਮਾਨ ਲਿਆਉਣ ਨੂੰ ਦਿੱਤੇ ਹਨ। ਇੱਕ ਰੁਪਈਆ ਮੈਨੂੰ ਮਜ਼ਦੂਰੀ ਦਾ ਦਿੱਤਾ।"

ਉਹ ਹੈਰਾਨੀ ਭਰੀ ਅਵਾਜ਼ ਵਿੱਚ ਬੋਲਿਆ:

"ਕੁਛ ਸਮਝ 'ਚ ਨਹੀਂ ਆਉਂਦੀ। ਕੱਲ੍ਹ ਐਤਵਾਰ ਆ। ਸੁਣਿਆ ਗਿਰਜੇ 'ਚ ਬਹੁਤ ਰੌਣਕ ਹੋਊ। ਵੱਡਾ ਪਾਦਰੀ ਆਊਗਾ। ਬਾਹਰੋਂ ਲੋਕ ਵੀ ਆਉਣਗੇ।"

"ਤੈਨੂੰ ਕਿਹਨੇ ਦੱਸਿਆ ?" ਕਾਲ਼ੀ ਨੇ ਅੱਖਾਂ ਮਲਦਿਆਂ ਕਿਹਾ।

"ਪਾਦਰੀ ਪਾਦਰਾਣੀ ਨੂੰ ਕਹਿ ਰਿਹਾ ਸੀ। ... ਮੈਂ ਤਾਂ ਕੁਛ ਹੋਰ ਵੀ ਸੁਣਿਆ।"

"ਮੈਂ ਮਹਾਸ਼ੇ ਦੀ ਦੁਕਾਨ 'ਤੇ ਗਿਆ ਸੀ। ਉੱਥੇ ਕੋਈ ਕਹਿ ਰਿਹਾ ਸੀ ਕਿ ਨੰਦ

ਸਿੰਘ ਅਤੇ ਉਹਦਾ ਟੱਬਰ ਇਸਾਈ ਬਣ ਰਿਹਾ ਹੈ। ਤਕੀਏ ’ਚ ਆਇਆ ਤਾਂ ਕੰਨਾਂ ’ਚ ਇਹੀ ਭਿਣਕ ਪਈ। ਇਸ ਲਈ ਵੀ ਸ਼ੱਕ ਪੈਂਦਾ ਕਿਉਂਕਿ ਪਾਦਰੀ ਸਵੇਰ ਦਾ ਨੰਦ ਸਿੰਘ ਦੇ ਘਰ ਤਿੰਨ ਚੱਕਰ ਲਾ ਚੁੱਕਿਆ। ਕੁਛ ਗੜਬੜ ਜ਼ਰੂਰ ਆ।” ਜੀਤੂ ਨੇ ਆਪਣੇ ਪੈਰ ਉੱਤੇ ਚੁੱਕ ਕੇ ਦੇਖਦਿਆਂ ਕਿਹਾ:

“ਪਾਦਰੀ ਨੇ ਮੈਨੂੰ ਬੂਟਾਂ ਦਾ ਜੋੜਾ ਵੀ ਦਿੱਤਾ ਹੈ। ਦੇਖਣ ਨੂੰ ਤਾਂ ਬਹੁਤ ਸੋਹਣੇ ਆ ਪਰ ਪੈਰ ਵੱਢਦੇ ਨੇ ।”

ਕਾਲ਼ੀ ਉਹਦੇ ਪੈਰਾਂ ’ਚ ਬੂਟ ਦੇਖ ਕੇ ਮੁਸਕਰਾ ਪਿਆ। ਜੀਤੂ ਉਹਨੂੰ ਬਾਂਹੋਂ ਫੜ ਉਠਾਉਂਦਾ ਬੋਲਿਆ:

“ਚੱਲ, ਮਹਾਸ਼ੇ ਦੀ ਦੁਕਾਨ ’ਤੇ ਚਲਦੇ ਆਂ। ਉੱਥੋਂ ਪੱਕਾ ਪਤਾ ਲੱਗੂ।”

ਜਦੋਂ ਉਹ ਦੋਨੋਂ ਦੁਕਾਨ ’ਤੇ ਪਹੁੰਚੇ ਤਾਂ ਮਹਾਸ਼ਾ ਅਤੇ ਪੰਡਿਤ ਸੰਤ ਰਾਮ ਦੋਨੋਂ ਬਹੁਤ ਉਦਾਸ ਬੈਠੇ ਸਨ। ਡਾਕਟਰ ਵਿਸ਼ਨਦਾਸ ਆਪਣੀ ਨੱਕ ਰਗੜਦਾ ਅਤੇ ਸੱਜੀ ਲੱਤ ਹਿਲਾਉਂਦਾ ਹੋਇਆ ਹੁੱਕਾ ਗੁੜਗੁੜਾ ਰਿਹਾ ਸੀ। ਕਾਲ਼ੀ ਅਤੇ ਜੀਤੂ ਬੰਦਗੀ ਕਰ ਕੇ ਇੱਕ ਪਾਸੇ ਬੈਠ ਗਏ। ਜੀਤੂ ਨੇ ਜਦੋਂ ਦੇਖਿਆ ਕਿ ਉਹ ਤਿੰਨੇ ਇਸ ਤਰ੍ਹਾਂ ਬੈਠੇ ਹਨ ਜਿਵੇਂ ਚੁੱਪ ਰਹਿਣ ਦੀ ਸ਼ਰਤ ਲਾਈ ਹੋਈ ਹੋਵੇ ਤਾਂ ਉਹ ਖ਼ੁਦ ਬੋਲਿਆ:

“ਮਹਾਸ਼ਾ ਜੀ, ਮੈਂ ਸ਼ਹਿਰ ਚੱਲਿਆਂ। ਉੱਥੋਂ ਕੁਛ ਮੰਗਾਉਣਾ ਹੋਵੇ ਤਾਂ ਦੱਸੋ।”

“ਤੂੰ ਕੀ ਲੈਣ ਚੱਲਿਆਂ ?”

“ਪਾਦਰੀ ਭੇਜ ਰਿਹੈ। ਕੁਛ ਖਾਣ-ਪੀਣ ਦਾ ਸਾਮਾਨ ਲਿਆਉਣਾ ਅਤੇ ਵੱਡੇ ਪਾਦਰੀ ਨੂੰ ਰੁੱਕਾ ਦੇਣਾ।”

ਜੀਤੂ ਦੀ ਗੱਲ ਸੁਣ ਕੇ ਪੰਡਿਤ ਸੰਤ ਰਾਮ ਭੜਕ ਪਿਆ ਅਤੇ ਗੁੱਸੇ ਭਰੀ ਅਵਾਜ਼ ਵਿੱਚ ਬੋਲਿਆ:

“ਮੈਂ ਠੀਕ ਕਹਿ ਰਿਹੈਂ ਕਿ ਪਾਦਰੀ ਨੰਦ ਸਿੰਘ ਨੂੰ ਕ੍ਰਿਸਚਿਨ ਬਣਾ ਰਿਹੈ। ਸਰਵਨਾਸ਼ ਹੋਵੇ ਉਹਦਾ। ਬੜੀ ਮੁਸ਼ਕਿਲ ਨਾਲ ਕ੍ਰਿਸਚਿਨਾਂ ਦਾ ਬੀਅ ਨਾਸ ਕੀਤਾ ਸੀ ਪਿੰਡ ਵਿੱਚੋਂ। ਹੁਣ ਪਾਦਰੀ ਫਿਰ ਨਵਾਂ ਬੂਟਾ ਲਾ ਰਿਹੈ।”

ਮਹਾਸ਼ੇ ਨੇ ਹੁੱਕੇ ਦੀ ਨਾੜ ਆਪਣੇ ਮੂੰਹ ਵਿੱਚ ਲੈ ਲਈ ਅਤੇ ਗੰਭੀਰ ਰੂਪ ਵਿੱਚ ਬੈਠਾ ਹੁੱਕਾ ਗੁੜਗੁੜਾਉਂਦਾ ਹੋਇਆ ਬੋਲਿਆ:

“ਸੰਤ ਰਾਮਾ ਸ਼ਾਇਦ ਤੇਰੀ ਗੱਲ ਠੀਕ ਹੋਵੇ। ਪਰ ਕੀਤਾ ਕੀ ਜਾ ਸਕਦਾ ?”

ਮਹਾਸ਼ਾ ਸੋਚ ਵਿੱਚ ਪੈ ਗਿਆ। ਪੰਡਿਤ ਸੰਤ ਰਾਮ ਸਟਪਟਾਉਂਦਾ ਹੋਇਆ ਬੋਲਿਆ:

“ਕਦੇ ਕਿਸੇ ਦੂਸਰੇ ਧਰਮ ਵਾਲੇ ਨੂੰ ਆਪਣਾ ਧਰਮ ਬਦਲਦਿਆਂ ਸੁਣਿਆ। ਧਰਮ ਜਦੋਂ ਵੀ ਬਦਲਦਾ ਤਾਂ ਹਿੰਦੂ ਹੀ ਬਦਲਦਾ। ਕਿਉਂਕਿ ਉਹਨੂੰ ਆਪਣੇ ਧਰਮ-ਕਰਮ ’ਤੇ ਵਿਸ਼ਵਾਸ ਨਹੀਂ ਰਿਹਾ।”

“ਪੰਡਿਤ ਜੀ, ਜੇ ਤੁਹਾਡੀ ਗੱਲ ਮੰਨ ਵੀ ਲਈ ਜਾਵੇ ਤਾਂ ਕੋਈ ਫਰਕ ਨਹੀਂ ਪੈਂਦਾ। ਕਿਉਂਕਿ ਧਰਮ ਬਦਲਣ ਨਾਲ ਨੰਦ ਸਿੰਘ ਦਾ ਕਰੈਕਟਰ ਨਹੀਂ ਬਦਲੂਗਾ। ਸਭ

ਧਰਮ ਪਾਖੰਡ ਹਨ। ਹਰ ਧਰਮ ਮਜ਼ਦੂਰ ਤਬਕੇ ਲਈ ਅਫੀਮ ਹੈ। ਅਫੀਮ ਕਾਲੀ ਹੋਵੇ ਜਾਂ ਭੂਰੀ ਉਸ ਨਾਲ ਕੀ ਫਰਕ ਪੈਂਦਾ ?" ਡਾ: ਵਿਸ਼ਨਦਾਸ ਬੋਲਿਆ।

"ਤੂੰ ਵੀ ਬਣ ਜਾ ਕ੍ਰਿਸਚਿਨ ?" ਪੰਡਿਤ ਸੰਤ ਰਾਮ ਉਹਨੂੰ ਝਿੜਕਦਾ ਹੋਇਆ ਬੋਲਿਆ। ਅਤੇ ਫਿਰ ਕੁਛ ਦੇਰ ਤੱਕ ਚੁੱਪ ਰਹਿ ਕੇ ਹਾਰੀ ਹੋਈ ਅਵਾਜ਼ 'ਚ ਕਹਿਣ ਲੱਗਾ:

"ਨੰਦ ਸਿੰਘ ਤਾਂ ਪਹਿਲਾਂ ਤੋਂ ਹੀ ਨੀਚ ਸੀ। ਜਿਹੜਾ ਆਦਮੀ ਗਊ ਮਾਤਾ ਅਤੇ ਉਹਦੀ ਕੁੱਖੋਂ ਜਾਇਆਂ ਦੇ ਚਮੜੇ ਦੀਆਂ ਜੁੱਤੀਆਂ ਬਣਾ ਸਕਦਾ, ਉਹ ਗਾਂ ਦਾ ਮਾਸ ਵੀ ਖਾ ਸਕਦਾ।"

"ਸੰਤ ਰਾਮਾ, ਗਾਂ ਦੇ ਚਮੜੇ ਦੀਆਂ ਜੁੱਤੀਆਂ ਬਣਾਉਣੀਆਂ ਹੋਰ ਗੱਲ ਹੈ ਅਤੇ ਗਾਂ ਦਾ ਮਾਸ ਖਾਣਾ ਹੋਰ ਗੱਲ ਹੈ। ਜੁੱਤੀਆਂ ਬਣਾਉਣੀਆਂ ਤਾਂ ਧੰਦਾ।"

ਮਹਾਸ਼ੇ ਨੇ ਇੱਕ-ਇੱਕ ਸ਼ਬਦ 'ਤੇ ਜ਼ੋਰ ਦਿੰਦਿਆਂ ਹੋਇਆਂ ਕਿਹਾ।

"ਅਸਲ ਗੱਲ ਇਹ ਹੈ ਕਿ ਪਾਦਰੀ ਨੇ ਨੰਦ ਸਿੰਘ ਨੂੰ ਲਾਲਚ ਦਿੱਤਾ ਹੈ। ਉਹਦੇ ਵੱਡੇ ਮੁੰਡੇ ਨੂੰ ਸ਼ਹਿਰ 'ਚ ਨੌਕਰ ਕਰਵਾਇਆ।" ਡਾਕਟਰ ਨੇ ਕਿਹਾ।

"ਉਹ ਕਿਹੜਾ ਤਹਿਸੀਲਦਾਰ ਬਣਾ ਗਿਆ। ਕਿਤੇ ਚਪੜਾਸੀ-ਖਲਾਸੀ ਭਰਤੀ ਕਰਾ ਦਿੱਤਾ ਹੋਊ।" ਸੰਤ ਰਾਮ ਬੋਲਿਆ।

"ਚਪੜਾਸੀ ਸਹੀ, ਪਰ ਉਹ ਸਰਕਾਰੀ ਅਹਿਲਕਾਰ ਤਾਂ ਬਣ ਗਿਆ।" ਮਹਾਸ਼ੇ ਨੇ ਕਿਹਾ। ਡਾਕਟਰ ਹੁੱਕੇ ਦਾ ਕਸ਼ ਖਿਚਦਾ ਬੋਲਿਆ:

"ਮੈਂ ਕਹਿ ਰਿਹਾ ਸੀ ਕਿ ਆਦਮੀ ਲਾਲਚ 'ਚ ਆ ਕੇ ਹੀ ਏਦਾਂ ਦੇ ਕੰਮ ਕਰ ਸਕਦਾ। ਜ਼ਰੂਰਤਮੰਦ ਦੀਆਂ ਜਦੋਂ ਜ਼ਰੂਰਤਾਂ ਨਾ ਪੂਰੀਆਂ ਹੋਣ ਤਾਂ ਉਹਨਾਂ ਨੂੰ ਪੂਰਾ ਕਰਨ ਲਈ ਉਹ ਸੌ ਤਰ੍ਹਾਂ ਦੇ ਪਾਪੜ ਵੇਲੂਗਾ ਹੀ।"

"ਜ਼ਰੂਰਤਮੰਦ ਕੌਣ ਨਹੀਂ ? ਤੂੰ ਜ਼ਰੂਰਤਮੰਦ ਨਹੀਂ ਜਾਂ ਮੈਂ ਨਹੀਂ ? ਸਬਰ-ਸੰਤੋਖ ਹੋਵੇ ਤਾਂ ਸਾਰੀਆਂ ਜ਼ਰੂਰਤਾਂ ਪੂਰੀਆਂ ਹੋ ਜਾਂਦੀਆਂ।"

ਪੰਡਿਤ ਸੰਤ ਰਾਮ ਨੇ ਗਰਮ ਹੁੰਦਿਆਂ ਕਿਹਾ।

"ਪੰਡਿਤ ਜੀ, ਗਰੀਬ ਦੀਆਂ ਜ਼ਰੂਰਤਾਂ ਬਹੁਤ ਵੱਡੀਆਂ ਹੁੰਦੀਆਂ। ਭੁੱਖਾ ਜਦੋਂ ਵੀ ਸਵਾਲ ਕਰੂਗਾ ਤਾਂ ਦੋ ਰੋਟੀਆਂ ਦਾ ਹੀ ਕਰੂ। ਗਰੀਬੀ ਦੂਰ ਕਰਨ ਦਾ ਇੱਕ ਹੀ ਤਰੀਕਾ ਹੈ ਅਤੇ ਉਹ ਹੈ ਇਨਕਲਾਬ, ਪ੍ਰੋਲੇਤਾਰੀ ਇਨਕਲਾਬ, ਜਿਹੜਾ ਅਮੀਰ ਅਤੇ ਗਰੀਬ ਸਾਰਿਆਂ ਨੂੰ ਬਰਾਬਰ ਕਰ ਦੇਊਗਾ।"

"ਵਿਸ਼ਨਦਾਸਾ, ਤੂੰ ਅਣਹੋਣੀਆਂ ਗੱਲਾਂ ਕਰਦਾਂ। ਭਗਵਾਨ ਨੇ ਸਾਰੇ ਜੀਅ-ਜੰਤੂਆਂ ਨੂੰ ਉਹਨਾਂ ਦੇ ਕਰਮਾਂ ਦੇ ਅਨੁਸਾਰ ਜਨਮ ਦਿੱਤਾ। ਆਦਮੀਆਂ ਨੂੰ ਤਾਂ ਛੱਡੋ, ਕੁੱਤਿਆਂ ਨੂੰ ਹੀ ਲੈ ਲਉ। ਕੋਈ ਡਗ ਹੈ ਤਾਂ ਕੋਈ ਸ਼ਿਕਾਰੀ। ਕੋਈ ਮੇਮਾਂ ਦੀ ਗੋਦੀ 'ਚ ਸੌਂਦਾ ਅਤੇ ਕੋਈ ਤੇਰੇ-ਮੇਰੇ ਵਰਗਿਆਂ ਦੇ ਠੋਕਰਾਂ ਖਾਂਦਾ। ਤੂੰ ਪਹਿਲਾਂ ਇਹਨਾਂ ਨੂੰ ਤਾਂ ਬਰਾਬਰ ਕਰ। ਅਮੀਰ-ਗਰੀਬ, ਬਾਹਮਣ-ਚਮਾਰ ਨੂੰ ਬਾਅਦ 'ਚ ਇਕੋ ਜਿਹਾ ਕਰੀਂ।"

ਪੰਡਿਤ ਸੰਤਰਾਮ ਦੀ ਗੱਲ 'ਤੇ ਮਹਾਸ਼ਾ ਜ਼ੋਰ ਦੀ ਹੱਸਿਆ। ਉਹਨੇ ਮਹਾਸ਼ੇ ਦੇ

ਹਾਸੇ ਨੂੰ ਆਪਣੀ ਜਿੱਤ ਸਮਝ ਕੇ ਖ਼ੁਸ਼ ਅਵਾਜ਼ ਵਿੱਚ ਕਿਹਾ:

"ਵਿਸ਼ਨਦਾਸਾ, ਨੰਦ ਸਿੰਘ ਚਮ੍ਹਾਰਲੀ 'ਚ ਸਾਰਿਆਂ ਨਾਲੋਂ ਸੁਖੀ ਆ। ਜੀਤੂ ਅਤੇ ਕਾਲ਼ੀ ਤੇਰੇ ਸਾਹਮਣੇ ਬੈਠੇ ਆ। ਇਹ ਕ੍ਰਿਸਚਿਨ ਕਿਉਂ ਨਹੀਂ ਬਣਦੇ ? ਨਿੱਕੂ ਦੇ ਘਰ ਅੱਠ ਅੱਠ ਪਹਿਰ ਫਾਕੇ ਰਹਿੰਦੇ ਆ, ਉਹ ਕ੍ਰਿਸਚਿਨ ਕਿਉਂ ਨਹੀਂ ਬਣਦਾ ? ਨੰਦ ਸਿੰਘ ਪਹਿਲਾਂ ਸਿੱਖ ਬਣਿਆ, ਪਰ ਉੱਚੀ ਜਾਤ ਦੇ ਕਿਸੇ ਸਿੱਖ ਨੇ ਉਹਨੂੰ ਮੂੰਹ ਨਹੀਂ ਲਾਇਆ। ਹੁਣ ਉਹ ਕ੍ਰਿਸਚਿਨ ਬਣ ਕੇ ਵੀ ਚਮਾਰ ਦਾ ਚਮਾਰ ਹੀ ਰਹੂਗਾ; ਬਲਕਿ ਕੁਛ ਹੇਠਾਂ ਡਿਗ ਪਊਗਾ। ਚਮਾਰਾਂ ਦੀ ਬਰਾਦਰੀ 'ਚੋਂ ਨਿਕਲ ਕੇ ਚੂੜ੍ਹਿਆਂ-ਭੰਗੀਆਂ 'ਚ ਜਾ ਰਲੂਗਾ।"

"ਸੰਤ ਰਾਮਾ, ਗੱਲਾਂ ਕਰਨ ਦਾ ਕੋਈ ਫਾਇਦਾ ਨਹੀਂ। ਕੋਈ ਏਦਾਂ ਦੀ ਤਰਕੀਬ ਸੋਚ ਕਿ ਨੰਦ ਸਿੰਘ ਆਪਣਾ ਇਰਾਦਾ ਬਦਲ ਲਵੇ। ਉਹਦੇ ਘਰ ਜਾ ਕੇ ਉਹਨੂੰ ਸਮਝਾ।" ਮਹਾਸ਼ੇ ਨੇ ਸੁਝਾ ਦਿੱਤਾ।

"ਰਾਮ ਰਾਮ ਮੈਂ ਨੰਦ ਸਿੰਘ ਦੇ ਘਰ ਜਾਵਾਂ ! ਕਿਉਂ ਮੇਰਾ ਜਨਮ ਭ੍ਰਸ਼ਟ ਕਰਨ ਦੀ ਸਲਾਹ ਦੇ ਰਿਹੈਂ ? ਜੋ ਕਰੂ ਸੋ ਭਰੂ।" ਪੰਡਿਤ ਸੰਤਰਾਮ ਨੇ ਕੰਨਾਂ ਨੂੰ ਹੱਥ ਲਾਉਂਦਿਆਂ ਕਿਹਾ।

ਪੰਡਿਤ ਦੀ ਗੱਲ ਸੁਣ ਕੇ ਕਾਲ਼ੀ ਨੂੰ ਗੁੱਸਾ ਆ ਗਿਆ ਅਤੇ ਉਹ ਇੱਕਦਮ ਉੱਠ ਖੜ੍ਹਾ ਹੋਇਆ। ਉਹਨੂੰ ਲੱਗਾ ਕਿ ਨੰਦ ਸਿੰਘ ਇਸਾਈ ਬਣ ਕੇ ਕੋਈ ਬੁਰਾ ਕੰਮ ਨਹੀਂ ਕਰ ਰਿਹੈ। ਡਾਕਟਰ ਨੇ ਉਹਨੂੰ ਰੋਕਣ ਦੀ ਕੋਸ਼ਿਸ਼ ਕੀਤੀ ਪਰ ਉਹ ਆਪਣੇ ਘਰ ਵਲ ਆ ਗਿਆ। ਜੀਤੂ ਉੱਥੋਂ ਉੱਠ ਕੇ ਪਾਦਰੀ ਦੇ ਘਰ ਚਲਾ ਗਿਆ।

ਕਾਲ਼ੀ ਨੇ ਡਿਉਢੀ ਵਿੱਚ ਕਦਮ ਰੱਖਿਆ ਹੀ ਸੀ ਕਿ ਚਾਚੀ ਉਹਦੇ ਕੋਲ ਆ ਕੇ ਬੋਲੀ:

"ਕਾਕਾ, ਕੁਛ ਸੁਣਿਆ ਤੂੰ ?"

"ਕੀ ?"

"ਨੰਦ ਸਿੰਘ ਅਤੇ ਉਹਦਾ ਟੱਬਰ ਇਸਾਈ ਬਣ ਰਿਹੈ। ਹੁਣੇ ਪ੍ਰੀਤੋ ਆਈ ਸੀ ਨੰਦ ਸਿੰਘ ਦੇ ਘਰੋਂ ਹੋ ਕੇ। ਉਹ ਦਸਦੀ ਸੀ ਕਿ ਉਹ ਦੇ ਘਰ ਪਾਦਰੀ ਨੇ ਕੱਪੜਿਆਂ ਦੀ ਗੱਠੜੀ ਭੇਜੀ ਹੈ। ਬੱਚਿਆਂ-ਵੱਡਿਆਂ ਸਾਰਿਆਂ ਦੇ ਦੋ-ਦੋ ਜੋੜੇ ਨੇ – ਦੇਸੀ ਨਹੀਂ ਵਿਲਾਇਤੀ। ਹੋਰ ਬਹੁਤ ਸਾਮਾਨ ਵੀ ਭੇਜਿਆ।"

"ਬਣ ਰਿਹਾ ਹੋਊ। ਉਹਦੀ ਮਰਜ਼ੀ ਹੈ।" ਕਾਲ਼ੀ ਨੇ ਬੇਧਿਆਨੀ ਨਾਲ ਜਵਾਬ ਦਿੱਤਾ।

"ਪ੍ਰੀਤੋ ਕਹਿੰਦੀ ਸੀ ਕਿ ਕੱਲ੍ਹ ਤੋਂ ਨੰਦ ਸਿੰਘ ਚਮਾਰ ਨਹੀਂ ਇਸਾਈ ਹੋ ਜਾਊ।" ਚਾਚੀ ਨੇ ਉਤਸੁਕਤਾ ਨਾਲ ਕਿਹਾ।

"ਅੱਛਾ।" ਕਾਲ਼ੀ ਨੇ ਕੋਈ ਦਿਲਚਸਪੀ ਲਏ ਬਿਨਾਂ ਕਿਹਾ ਅਤੇ ਗੰਧਾਲੀ ਚੁੱਕ ਕੇ ਕੋਠੜੀ ਦੀਆਂ ਕੰਧਾਂ ਢਾਹੁਣ ਲੱਗਾ।

## 26

ਐਤਵਾਰ ਨੂੰ ਪਿੰਡ ਵਿੱਚ ਹਲਚਲ ਮਚ ਗਈ। ਕੋਈ ਹੀ ਅਜਿਹਾ ਮਰਦ, ਔਰਤ ਅਤੇ ਬੱਚਾ ਹੋਵੇਗਾ ਜਿਹਨੇ ਪਾਦਰੀ ਦੇ ਘਰ ਅਤੇ ਗਿਰਜੇ ਦੇ ਸਾਹਮਣੇ ਚੱਕਰ ਨਾ ਲਾਇਆ ਹੋਵੇ। ਨੰਦ ਸਿੰਘ ਦੇ ਘਰ ਤਾਂ ਸਵੇਰ ਤੋਂ ਹੀ ਜਿੰਦਾ ਲੱਗਾ ਹੋਇਆ ਸੀ ਅਤੇ ਉਹ ਆਪਣੀ ਘਰਵਾਲੀ ਅਤੇ ਬੱਚਿਆਂ ਸਮੇਤ ਪਾਦਰੀ ਦੇ ਘਰ ਚਲਾ ਗਿਆ ਸੀ।

ਗਿਰਜਾਘਰ ਵਿੱਚ ਸਵੇਰ ਤੋਂ ਹੀ ਸਫ਼ਾਈ ਹੋ ਰਹੀ ਸੀ। ਰੰਗ-ਬਰੰਗੀਆਂ ਝੰਡੀਆਂ ਨਾਲ ਉਹਨੂੰ ਸਜਾਇਆ ਜਾ ਰਿਹਾ ਸੀ। ਪਾਦਰੀ ਦੇ ਘਰ ਵੱਡੀਆਂ ਵੱਡੀਆਂ ਦੇਗਾਂ ਵਿੱਚ ਪਕਵਾਨ ਪੱਕ ਰਹੇ ਸਨ। ਬਾਹਰ ਤੋਂ ਇਸਾਈ ਲੋਕ ਪਾਦਰੀ ਦੇ ਘਰ ਪਹੁੰਚ ਰਹੇ ਸਨ। ਵੱਡਾ ਪਾਦਰੀ ਅਤੇ ਇਲਾਕੇ ਦੇ ਅਮੀਰ ਇਸਾਈ ਪਾਦਰੀ ਦੇ ਘਰ ਕੁਰਸੀਆਂ ਉੱਤੇ ਬੈਠੇ ਸਨ ਅਤੇ ਗਰੀਬ ਇਸਾਈ ਗਿਰਜਾਘਰ ਅੰਦਰ ਪਏ ਬੈਂਚਾਂ ਉੱਪਰ ਉਂਘ ਰਹੇ ਸਨ। ਬੱਚਿਆਂ ਦੀ ਇੱਕ ਵੱਡੀ ਭੀੜ ਕਦੇ ਗਿਰਜਾਘਰ ਦੇ ਸਾਹਮਣੇ ਜਮ੍ਹਾਂ ਹੋ ਜਾਂਦੀ ਅਤੇ ਕਦੀ ਪਾਦਰੀ ਦੇ ਘਰ ਦੇ ਸਾਹਮਣੇ। ਬੱਚੇ ਨੰਦ ਸਿੰਘ ਦੇ ਬੱਚਿਆਂ ਨੂੰ ਦੇਖਣ ਲਈ ਕਾਹਲ਼ੇ ਪੈ ਰਹੇ ਸਨ ਕਿ ਇਸਾਈ ਬਣਨ ਬਾਅਦ ਉਹ ਕਿਸ ਤਰ੍ਹਾਂ ਦੇ ਦਿਸਦੇ ਹਨ।

ਜਿਵੇਂ ਜਿਵੇਂ ਦਿਨ ਚੜ੍ਹ ਰਿਹਾ ਸੀ ਲੋਕਾਂ ਵਿੱਚ ਹਲਚਲ ਵੱਧ ਰਹੀ ਸੀ। ਪਾਦਰੀ ਦੇ ਘਰ ਵਿੱਚ ਬਣ ਰਹੇ ਪਕਵਾਨਾਂ ਦੀ ਮਹਿਕ ਚਾਰੇ ਪਾਸੀਂ ਫੈਲ ਰਹੀ ਸੀ। ਉਹਦੇ ਘਰ ਵਿੱਚ ਇਸ ਤਰ੍ਹਾਂ ਦੀ ਰੌਣਕ ਸੀ ਜਿਵੇਂ ਵਿਆਹ ਹੋ ਰਿਹਾ ਹੋਵੇ। ਜਦੋਂ ਪਾਦਰੀ ਦੇ ਘਰੋਂ ਜੀਤੂ ਬਾਹਰ ਨਿਕਲਿਆ ਤਾਂ ਗਲ਼ੀ ਵਿੱਚ ਇੱਕੱਠੇ ਹੋਏ ਲੋਕ ਉਸ ਉੱਤੇ ਝਪਟ ਪਏ:

"ਨੰਦ ਸਿੰਘ ਬਣ ਗਿਆ ਇਸਾਈ ? ਠਾਕਰੀ ਬਣ ਗਈ ਇਸਾਇਨ ? ਪਾਸ਼ੋ ਬਣ ਗਈ ਇਸਾਇਨ ?"

ਜੀਤੂ ਬੱਚਿਆਂ ਦੀ ਭੀੜ ਨੂੰ ਚੀਰਦਾ ਹੋਇਆ ਸਰਨੇ ਨਾਈ ਨੂੰ ਸੱਦਣ ਉਹਦੇ ਘਰ ਵਲ ਨੂੰ ਤੁਰ ਪਿਆ। ਸਰਨੇ ਨਾਈ ਨੇ ਪਹਿਲਾਂ ਤਾਂ ਆਉਣੋਂ ਨਾਂਹ ਕਰ ਦਿੱਤੀ ਪਰ ਜਦੋਂ ਜੀਤੂ ਨੇ ਦੱਸਿਆ ਕਿ ਪਾਦਰੀ ਪੂਰਾ ਇੱਕ ਰੁਪਈਆ ਦੇਵੇਗਾ ਤਾਂ ਉਹ ਲਾਲਚ ਵਿੱਚ ਆ ਗਿਆ ਪਰ ਲੋਕ ਲੱਜਾ ਅਤੇ ਪਿੰਡ ਵਾਲ਼ਿਆਂ ਦੇ ਪ੍ਰਤੀਕਰਮ ਤੋਂ ਡਰ ਗਿਆ। ਉਹਨੂੰ ਚੁੱਪ ਦੇਖ ਕੇ ਜੀਤੂ ਨੇ ਦੱਸਿਆ ਕਿ ਪਾਦਰੀ ਹਰ ਹਜਾਮਤ ਦਾ ਇੱਕ ਰੁਪਈਆ ਦੇਵੇਗਾ। ਸਰਨੇ ਨੇ ਚੌਂਕ ਕੇ ਜੀਤੂ ਵਲ ਦੇਖਿਆ ਅਤੇ ਨਜ਼ਰਾਂ ਝੁਕਾ ਲਈਆਂ।

ਜੀਤੂ ਨੇ ਉਹਦੇ ਕੰਨ ਵਿੱਚ ਕੁਛ ਕਿਹਾ ਤਾਂ ਸਰਨਾ ਭੜਕ ਪਿਆ ਅਤੇ ਉਸਤਰਾ ਚੁੱਕੀ ਉਹਦੇ ਪਿੱਛੇ ਪਿੱਛੇ ਗਾਲ੍ਹਾਂ ਕੱਢਦਾ ਹੋਇਆ ਦੋੜ ਪਿਆ। ਜੀਤੂ ਛਾਲਾਂ ਮਾਰਦਾ ਉਹਦੀ ਪਹੁੰਚ ਤੋਂ ਬਾਹਰ ਨਿਕਲ਼ ਗਿਆ ਤਾਂ ਸਰਨਾ ਰੁਕ ਗਿਆ ਅਤੇ ਉਹਨੂੰ ਮੋਟੀਆਂ ਮੋਟੀਆਂ ਗਾਲ੍ਹਾਂ ਕੱਢਣ ਲੱਗਾ:

"ਕੁੱਤਿਆ ਚਮਾਰਾ, ਇੱਕ ਵਾਰ ਹੱਥ ਆ ਗਿਆ ਤਾਂ ਇਸ ਹੀ ਉਸਤਰੇ ਨਾਲ ਤੇਰੀ ਗਰਦਨ ਵੱਢ ਦਊਂ।"

ਜੀਤੂ ਬਾਜ਼ਾਰੋਂ ਹੁੰਦਾ ਹੋਇਆ ਸਾਰਿਆਂ ਨੂੰ ਤਾਜ਼ੀ ਖਬਰ ਸੁਣਾ ਕੇ ਪਾਦਰੀ ਦੇ ਘਰ

ਪਹੁੰਚ ਗਿਆ। ਜਦੋਂ ਉਹਨੇ ਦੱਸਿਆ ਕਿ ਸਰਨੇ ਨਾਈ ਨੇ ਆਉਣੋਂ ਨਾਂਹ ਕਰ ਦਿੱਤੀ ਹੈ ਤਾਂ ਪਾਦਰੀ ਦੁਬਿਧਾ ਵਿੱਚ ਪੈ ਗਿਆ ਕਿਉਂਕਿ ਇਹਦਾ ਅਰਥ ਸੀ ਕਿ ਪਿੰਡ ਦੇ ਲੋਕ ਨੰਦ ਸਿੰਘ ਦੇ ਇਸਾਈ ਬਣਨ ਦੇ ਵਿਰੋਧ ਵਿੱਚ ਹਨ। ਉਹਨੇ ਜੀਤੂ ਨੂੰ ਚੁੱਪ ਰਹਿਣ ਦਾ ਇਸ਼ਾਰਾ ਕੀਤਾ ਅਤੇ ਆਪਣੀ ਖੂੰਡੀ ਲੱਭਣ ਲੱਗਾ। ਵੱਡੇ ਪਾਦਰੀ ਨੇ ਉਹਦੀ ਬੇਚੈਨੀ ਦਾ ਕਾਰਨ ਪੁੱਛਿਆ ਤਾਂ ਪਾਦਰੀ ਨੇ ਟਾਲ਼ ਦਿੱਤਾ।

ਜੀਤੂ ਦੇ ਜਾਣ ਬਾਅਦ ਸਰਨਾ ਸੋਚ ਵਿੱਚ ਪੈ ਗਿਆ। ਜਦੋਂ ਉਹਨੂੰ ਪੈਸਿਆਂ ਦਾ ਖਿਆਲ ਆਉਂਦਾ ਤਾਂ ਉਹਦਾ ਜੀਅ ਕਰਦਾ ਕਿ ਚਲਾ ਜਾਵੇ। ਉਹਨੇ ਸੋਚਿਆ ਕਿ ਜਦੋਂ ਉਹ ਹੋਰ ਚਮਾਰਾਂ ਦੇ ਵਾਲ਼ ਕੱਟਦਾ ਅਤੇ ਹਜਾਮਤ ਬਣਾਉਂਦਾ ਤਾਂ ਨੰਦ ਸਿੰਘ ਦੇ ਵਾਲ਼ ਕੱਟਣ ਵਿੱਚ ਕੀ ਹਰਜ ਹੈ। ਸਰਨਾ ਹਜਾਮਤ ਦੇ ਸਾਮਾਨ ਦਾ ਝੋਲਾ ਚੁੱਕ ਕੇ ਗਲ਼ੀ ਵਿੱਚ ਆ ਗਿਆ ਅਤੇ ਅੱਧਾ ਪਿੰਡ ਘੁੰਮ ਕੇ ਪਾਦਰੀ ਦੇ ਘਰ ਜਾ ਪਹੁੰਚਿਆ।

ਸਰਨੇ ਨੂੰ ਦੇਖ ਕੇ ਪਾਦਰੀ ਨੂੰ ਜਿੰਨੀ ਖੁਸ਼ੀ ਹੋਈ ਉਨੀ ਜ਼ਿਆਦਾ ਖੁਸ਼ੀ ਨੰਦ ਸਿੰਘ ਵਲੋਂ ਇਸਾਈ ਬਣਨ ਲਈ ਹਾਂ ਕਹਿਣ 'ਤੇ ਨਹੀਂ ਹੋਈ ਸੀ। ਪਾਦਰੀ ਨੇ ਉਹਨੂੰ ਅੰਦਰ ਲਿਜਾਂਦਿਆਂ ਕਿਹਾ:

"ਜੀਤੂ ਨੇ ਤਾਂ ਮੈਨੂੰ ਡਰਾ ਦਿੱਤਾ ਸੀ।"

"ਤੁਸੀਂ ਓਸ ਕੁੱਤੇ ਚਮਾਰ ਨੂੰ ਕਿਉਂ ਭੇਜਿਆ ਸੀ ? ਮੇਰੇ ਨਾਲ ਉਟ-ਪਟਾਂਗ ਗੱਲਾਂ ਕਰ ਰਿਹਾ ਸੀ। ਸ਼ੁਕਰ ਕਰੋ ਕਿ ਉਹ ਬੱਚ ਗਿਆ। ਮੇਰੇ ਹੱਥ ਆ ਜਾਂਦਾ ਤਾਂ ਮੈਂ ਉਸਤਰੇ ਨਾਲ ਉਹਦੀ ਗਰਦਨ ਵੱਢ ਦਿੰਦਾ।"

ਸਰਨੇ ਨਾਈ ਨੇ ਪਾਦਰੀ ਦੇ ਘਰ ਵਿੱਚ ਚਾਰੀਂ ਤਰਫ ਦੇਖ ਕੇ ਕਿਹਾ:

"ਕੀ ਕੰਮ ਹੈ, ਪਾਦਰੀ ਜੀ ?"

"ਨੰਦ ਸਿੰਘ ਅਤੇ ਉਹਦਾ ਟੱਬਰ ਯੀਸੂ ਮਸੀਹ ਦੀ ਸ਼ਰਨ 'ਚ ਆ ਰਹੇ ਨੇ। ਉਹਦੇ ਅਤੇ ਉਹਦੇ ਦੋਹਾਂ ਮੁੰਡਿਆਂ ਦੇ ਵਾਲ਼ ਕੱਟਣੇ ਨੇ।"

ਪਾਦਰੀ ਨੇ ਨੰਦ ਸਿੰਘ ਨੂੰ ਅਵਾਜ਼ ਮਾਰੀ। ਉਹ ਵਿਹੜੇ ਵਿੱਚ ਆ ਕੇ ਸਰਨੇ ਵਲ ਦੇਖ ਕੇ ਹੱਸਣ ਲੱਗਾ:

"ਦੰਦ ਬਾਅਦ 'ਚ ਕੱਢੀਂ ਪਹਿਲਾਂ ਸਿਰ ਦਿਖਾ।"

ਸਰਨੇ ਨੇ ਹਸਦਿਆਂ ਕਿਹਾ। ਨੰਦ ਸਿੰਘ ਨੇ ਪੱਗ ਲਾਹ ਦਿੱਤੀ ਅਤੇ ਵਾਲ਼ ਖੋਲ੍ਹ ਕੇ ਸਰਨੇ ਦੇ ਸਾਹਮਣੇ ਬੈਠ ਗਿਆ।

"ਬੋਦਾ ਰੱਖਣਾ।" ਪਾਦਰੀ ਨੇ ਕਿਹਾ।

"ਪਾਦਰੀ ਜੀ, ਬੋਦਾ ਰੱਖਣ ਨਾਲ ਜੂਆਂ ਰਹਿ ਜਾਣਗੀਆਂ। ਮੇਰੀ ਮੰਨੋ ਤਾਂ ਇੱਕ ਵਾਰ ਉਸਤਰਾ ਫਿਰਾ ਦਿਉ।"

ਸਰਨਾ ਹਸਦਾ ਹੋਇਆ ਬੋਲਿਆ ਅਤੇ ਉਹਨੇ ਇੱਕ ਹੱਥ ਵਿੱਚ ਸਾਰੇ ਵਾਲ਼ ਲਪੇਟ ਕੇ ਕੈਂਚੀ ਨਾਲ਼ ਕੱਟ ਦਿੱਤੇ।

ਹਜਾਮਤ ਬਾਅਦ ਨੰਦ ਸਿੰਘ ਮੌਲਵੀ ਲੱਗਣ ਲੱਗਾ। ਸਰਨੇ ਨੇ ਮਸ਼ੀਨ ਨਾਲ

ਉੱਪਰ ਉੱਪਰ ਹੀ ਆ।"

f ਇਹ ਸੁਣ ਕੇ ਕਾਲ਼ੀ ਦਾ ਲਹੂ ਸੁੱਕ ਗਿਆ। ਉਹਨੇ ਮਨ ਹੀ ਮਨ ਵਿੱਚ ਪੱਕਾ ਫੈਸਲਾ ਕੀਤਾ ਕਿ ਉਹ ਚਾਚੀ ਨੂੰ ਮਰਨ ਨਹੀਂ ਦੇਵੇਗਾ। ਉਹਨੇ ਆਪਣੇ ਹੰਝੂ ਪੀ ਲਏ ਅਤੇ ਡਾਕਟਰ ਵਿਸ਼ਨਦਾਸ ਦੀ ਹੱਟੀ ਵਲ ਦੌੜ ਗਿਆ।

ਡਾਕਟਰ ਦੀ ਹੱਟੀ ਨੂੰ ਮੋਟਾ ਜਿਹਾ ਜਿੰਦਾ ਲੱਗਾ ਦੇਖ ਕੇ ਕਾਲ਼ੀ ਦਾ ਦਿਲ ਬੈਠ ਗਿਅ। ਉੱਥੋਂ ਉਹ ਡਾਕਟਰ ਦੇ ਘਰ ਚਲਾ ਗਿਆ ਅਤੇ ਦਰਵਾਜ਼ਾ ਖੜਕਾਉਂਦਾ ਜ਼ੋਰ ਦੇਣੀ ਅਵਾਜ਼ਾਂ ਮਾਰਨ ਲੱਗਾ। ਅੰਦਰੋਂ ਡਾਕਟਰ ਦੀ ਘਰਵਾਲੀ ਨੇ ਜੁਆਬ ਦਿੱਤਾ:

ਉਹ ਸ਼ਹਿਰ ਗਿਆ ਹੋਇਆ। ਦਿਨ ਢਲ਼ੇ ਆਊ।"

ਕਾਲ਼ੀ ਦੇ ਸਰੀਰ ਵਿੱਚੋਂ ਸਾਰੀ ਤਾਕਤ ਖਤਮ ਹੋ ਗਈ। ਉਹ ਗਰਦਨ ਝੁਕਾਈ ਹੌਲੀ ਹੌਲੀ ਪੈਰ ਪੁੱਟਦਾ ਆਪਣੇ ਘਰ ਵਲ ਤੁਰ ਪਿਆ। ਉਹਦੀਆਂ ਅੱਖਾਂ ਦੇ ਸਾਹਮਣੇ ਹਨ੍ਹੇਰਾ ਛਾ ਗਿਆ। ਉਹ ਇਹ ਵਿਸ਼ਵਾਸ ਨਹੀਂ ਕਰਨਾ ਚਾਹੁੰਦਾ ਸੀ ਕਿ ਚਾਚੀ ਮਰ ਜਾਊਗੀ। ਪਰ ਉਹਦੀ ਜਾਨ ਬਚਾਉਣ ਦਾ ਵੀ ਕੋਈ ਉਪਾਅ ਨਜ਼ਰ ਨਹੀਂ ਆ ਰਿਹਾ ਸੀ। ਬੇਬਸੀ ਨਾਲ ਉਹਦੀਆਂ ਅੱਖਾਂ ਚੋਂ ਟਪ-ਟਪ ਹੰਝੂ ਚੋਣ ਲੱਗੇ। ਪਰ ਜਦੋਂ ਉਹਨੂੰ ਯਾਦ ਆਇਆ ਕਿ ਸ਼ਹਿਰ ਵਿੱਚ ਹਸਪਤਾਲ ਹੈ ਤਾਂ ਉਹਦੀਆਂ ਅੱਖਾਂ ਵਿੱਚੋਂ ਹੰਝੂ ਸੁੱਕ ਗਏ ਅਤੇ ਉਹਦੀ ਸਾਰੀ ਤਾਕਤ ਮੁੜ ਆਈ। ਉਹ ਇਕ ਵਾਰ ਫਿਰ ਆਪਣੇ ਘਰ ਵੱਲ ਦੌੜ ਪਿਆ।

ਕਾਲ਼ੀ ਘਰ ਪਹੁੰਚਿਆ ਤਾਂ ਉਹਦੇ ਦਰਵਾਜ਼ੇ ਦੇ ਬਾਹਰ ਨਿਆਣਿਆਂ ਦੀ ਭੀੜ ਜਮ੍ਹਾਂ ਸੀ। ਡਿਓਢੀ ਵਿੱਚ ਬਹੁਤ ਸਾਰੀਆਂ ਔਰਤਾਂ ਬੈਠੀਆਂ ਸਨ। ਜੀਤੂ ਤੋਂ ਇਲਾਵਾ ਬੰਤੂ ਅਤੇ ਸੰਤੂ ਵੀ ਉੱਥੇ ਖੜ੍ਹੇ ਸਨ। ਔਰਤਾਂ ਨੇ ਚਾਚੀ ਨੂੰ ਜ਼ਮੀਨ ਉੱਤੇ ਪਾ ਦਿੱਤਾ ਸੀ। ਉਹਦੇ ਸਰਾਹਣੇ ਦੀਵਾ ਜਗ ਰਿਹਾ ਸੀ। ਕਾਲ਼ੀ ਨੂੰ ਦੇਖ ਕੇ ਪ੍ਰੀਤੋ ਬੋਲੀ:

"ਕਾਕਾ, ਪ੍ਰਤਾਪੀ ਦੇ ਸਰਾਹਣੇ ਅੰਨ ਰੱਖ ਦੇ। ਅਖੀਰ 'ਚ ਦਾਨ-ਪੁੰਨ ਹੀ ਨਾਲ਼ ਜਾਂਦਾ।"

ਕਾਲ਼ੀ ਨੇ ਸਾਰੇ ਲੋਕਾਂ ਉੱਤੇ ਸਰਸਰੀ ਨਿਗ੍ਹਾ ਮਾਰੀ ਅਤੇ ਟਰੰਕ ਖੋਲ੍ਹ ਕੇ ਸਾਰੇ ਪੈਸੇ ਜੇਬ ਵਿੱਚ ਪਾ ਲਏ ਅਤੇ ਉਹਨੇ ਚਾਚੀ ਦੇ ਕੋਲ਼ ਬੈਠੀਆਂ ਔਰਤਾਂ ਨੂੰ ਕਿਹਾ:

"ਚਾਚੀ ਨੂੰ ਮੈਂ ਸ਼ਹਿਰ ਹਸਪਤਾਲ ਲਿਜਾਊਂਗਾ।"

ਇਹ ਸੁਣ ਕੇ ਉਹ ਹੈਰਾਨ ਹੋਈਆਂ ਉਹਦੀ ਵੱਲ ਦੇਖਣ ਲੱਗੀਆਂ। ਕਾਲ਼ੀ ਮੰਜੇ ਦੇ ਪਾਵਿਆਂ ਨਾਲ ਰੱਸੀਆਂ ਬੰਨਣ ਲੱਗਾ ਤਾਂ ਬੇਬੇ ਹੁਕਮੀ ਬੋਲੀ:

"ਪੁੱਤਰਾ, ਹੁਣ ਤੂੰ ਬੁਝੀ ਅੱਗ 'ਚ ਫੂਕਾਂ ਮਾਰ ਰਿਹੈ। ਪ੍ਰਤਾਪੀ ਦੇ ਸਵਾਸ ਪੂਰੇ ਹੋ ਗਏ ਹਨ ਅਤੇ ਉਹ ਘੜੀ ਪਲ ਤੋਂ ਜ਼ਿਆਦਾ ਨਹੀਂ ਜੀਊਗੀ। ਉਹਨੂੰ ਕਿਉਂ ਘੜੀਸਣਾ ਚਾਹੁੰਦਾ। ਜਿਉਂਦੇ ਜੀਅ ਤਾਂ ਉਹਨੂੰ ਆਰਾਮ ਨਹੀਂ ਮਿਲਿਆ ਹੁਣ ਚੈਨ ਨਾਲ ਮਰਨ ਤਾਂ ਦੇ।"

"ਨਹੀਂ ਬੇਬੇ, ਮੈਂ ਚਾਚੀ ਨੂੰ ਹਸਪਤਾਲ ਲਿਜਾਊਂਗਾ।"

"ਕਾਕਾ, ਉਮਰ ਵੱਡੀ ਹੋਵੇ ਤਾਂ ਦਵਾ-ਦਾਰੂ ਤੋਂ ਬਿਨਾਂ ਵੀ ਜਾਨ ਬਚ ਜਾਂਦੀ ਹੈ।

ਪਰ ਅੰਤ ਆ ਜਾਵੇ ਤਾਂ ਵੈਦ, ਹਕੀਮ, ਡਾਕਟਰ, ਦਵਾ–ਦਾਰੂ, ਸੰਤ, ਪਗੰਬਰ ਕੋਈ ਕੁਛ ਨਹੀਂ ਕਰ ਸਕਦੇ।” ਤਾਈ ਨਿਹਾਲੀ ਨੇ ਕਿਹਾ। ਬਾਕੀ ਔਰਤਾਂ ਨੇ ਵੀ ਉਹਦੀ ਹਾਂ ਵਿੱਚ ਹਾਂ ਮਿਲ਼ਾਈ ਪਰ ਕਾਲ਼ੀ ਆਪਣੇ ਕੰਮ ਵਿੱਚ ਰੁੱਝਿਆ ਰਿਹਾ। ਉਹਨੇ ਚਾਚੀ ਨੂੰ ਮੰਜੇ ਉੱਤੇ ਪਾ ਦਿੱਤਾ ਅਤੇ ਜੀਤੂ ਨੂੰ ਬੋਲਿਆ:

“ਜੀਤੂ, ਤਿਆਰ ਹੋ ਜਾ, ਚਾਚੀ ਨੂੰ ਸ਼ਹਿਰ ਦੇ ਹਸਪਤਾਲ ਲੈ ਕੇ ਜਾਣਾ।”

ਆਪਣੀ ਮਾਂ ਦਾ ਰਵੱਈਆ ਦੇਖ ਕੇ ਜੀਤੂ ਨਾਂਹ–ਨੁੱਕਰ ਕਰਨ ਲੱਗਾ ਤਾਂ ਕਾਲ਼ੀ ਫੁੱਟ–ਫੁੱਟ ਕੇ ਰੋਂਦਾ ਹੋਇਆ ਬੋਲਿਆ:

“ਮੇਰਾ ਵੀ ਕੋਈ ਭਰਾ ਹੁੰਦਾ ਤਾਂ ਅੱਜ ਮੈਨੂੰ ਕਿਸੇ ਦੀ ਮਿਨਤ ਨਾ ਕਰਨੀ ਪੈਂਦੀ, ਕਿਸੇ ਦਾ ਮੁਹਤਾਜ ਨਾ ਹੋਣਾ ਪੈਂਦਾ।”

ਕਾਲ਼ੀ ਨੂੰ ਰੋਂਦਿਆਂ ਦੇਖ ਸਾਰਿਆਂ ਦੇ ਦਿਲ ਪਸੀਜ ਗਏ। ਤਾਈ ਨਿਹਾਲੀ ਆਪਣੀਆਂ ਅੱਖਾਂ ਮਲ਼ਦੀ ਬੋਲੀ:

“ਪੁੱਤਰਾ, ਇਹ ਤੂੰ ਕੀ ਕਹਿ ਰਿਹੈਂ ? ਇਹ ਸਾਰੇ ਤੇਰੇ ਹੀ ਭਰਾ ਨੇ।”

ਤਾਈ ਨੇ ਉੱਥੇ ਖੜ੍ਹੇ ਜੀਤੂ, ਬੰਤੂ ਅਤੇ ਸੰਤੂ ਵਲ ਇਸ਼ਾਰਾ ਕਰਦਿਆਂ ਕਿਹਾ। ਇਹ ਸੁਣ ਕੇ ਜੀਤੂ ਕਾਲ਼ੀ ਦੇ ਮੋਢੇ ਉੱਤੇ ਹੱਥ ਰੱਖ ਕੇ ਬੋਲਿਆ:

“ਜੇ ਜਾਣਾ ਹੈ ਤਾਂ ਜਲਦੀ ਕਰ।”

“ਪੁੱਤ ਸ਼ਹਿਰ ਜਾਣ ਤੋਂ ਪਹਿਲਾਂ ਪਿੰਡ ਦੇ ਡਾਕਟਰ ਨੂੰ ਸੱਦ ਕੇ ਦਿਖਾ ਲੈ।”

“ਵਿਸ਼ਨਦਾਸ ਸ਼ਹਿਰ ਗਿਆ ਹੋਇਆ।” ਕਾਲ਼ੀ ਨੇ ਆਪਣੇ ਹੰਝੂ ਰੋਕਦਿਆਂ ਕਿਹਾ।

“ਤਾਂ ਹਕੀਮ ਲੱਭੂ ਰਾਮ ਨੂੰ ਸੱਦ ਲਿਆ।” ਬੇਬੇ ਹੁਕਮੀ ਨੇ ਕਿਹਾ।

ਕਾਲ਼ੀ ਸੋਚਾਂ ਵਿੱਚ ਡੁੱਬਿਆ ਹਕੀਮ ਨੂੰ ਸੱਦਣ ਚਲਾ ਗਿਆ। ਪ੍ਰੀਤੋ ਨੇੜੇ ਬੈਠੀ ਪ੍ਰਸਿੰਨੀ ਦੇ ਕੰਨ ਵਿੱਚ ਫੁਸਫੁਸਾਈ:

“ਕਾਲ਼ਏ ਤਾਂ ਬੁੱਢੀ ਦੇ ਪਿੱਛੇ ਪਾਗਲ ਹੋ ਰਿਹੈ। ਉਹ ਅੱਜ ਨਾ ਮਰੂ ਤਾਂ ਕੱਲ ਨੂੰ ਮਰ ਜਾਊ।”

“ਕੁਛ ਵੀ ਕਹਿ, ਕਾਲ਼ੀ ਨੇ ਚਾਚੀ ਨੂੰ ਜਿਸ ਤਰ੍ਹਾਂ ਆਪਣੇ ਸਿਰ ’ਤੇ ਬਿਠਾਇਆ, ਕੋਈ ਕੁੱਖੋ ਜਾਇਆ ਵੀ ਏਨੀ ਸੇਵਾ ਨਾ ਕਰੇ। ਅੱਜ–ਕੱਲ੍ਹ ਤਾਂ ਲੋਕ ਇਹ ਹੀ ਚਾਹੁੰਦੇ ਆ ਕਿ ਬੁੜੀ ਨੇ ਜੇ ਕੱਲ੍ਹ ਨੂੰ ਮਰਨਾ ਤਾਂ ਅੱਜ ਮਰ ਜਾਵੇ।”

ਥੋੜ੍ਹੀ ਦੇਰ ਵਿੱਚ ਹਕੀਮ ਲੱਭੂ ਰਾਮ ਆ ਗਿਆ। ਉਹਨੇ ਚਾਚੀ ਦੀ ਨਬਜ਼ ਸਿਰ ਤੋਂ ਪੈਰਾਂ ਤੱਕ ਦੇਖੀ ਅਤੇ ਹੱਥ ਹਿਲਾਉਂਦਾ ਬੋਲਿਆ:

“ਹੁਣ ਦਵਾ–ਦਾਰੂ ਦਾ ਸਮਾਂ ਨਿਕਲ ਗਿਆ। ਪਰਮਾਤਮਾ ਦਾ ਨਾਂ ਲਉ ਅਤੇ ਪ੍ਰਤਾਪੀ ਦੀ ਆਤਮਾ ਦੀ ਸ਼ਾਂਤੀ ਲਈ ਅਰਦਾਸ ਕਰੋ।”

ਇਹ ਕਹਿ ਕੇ ਹਕੀਮ ਲੱਭੂ ਰਾਮ ਚਲਾ ਗਿਆ ਪਰ ਕਾਲ਼ੀ ਨੂੰ ਉਹਦੀ ਗੱਲ ਉੱਤੇ ਯਕੀਨ ਨਾ ਆਇਆ। ਉਹਨੇ ਛਾਂ ਕਰਨ ਲਈ ਮੰਜੇ ਦੇ ਦੁਆਲੇ ਰੱਸੀਆਂ ਨਾਲ ਚਾਦਰ

ਬੰਨ ਦਿੱਤੀ ਅਤੇ ਪੈਂਦੀ ਪਾਣੀ ਦਾ ਭਾਂਡਾ ਰੱਖ ਦਿੱਤਾ। ਲੰਮਾ ਮਜ਼ਬੂਤ ਡੰਡਾ ਦੋਵੇਂ ਪਾਸਿਆਂ ਦੇ ਪੈਰਾਂ ਨਾਲ ਬੱਧੀਆਂ ਰੱਸੀਆਂ ਰਾਹੀਂ ਕੱਢ ਕੇ ਡੋਲੀ ਤਿਆਰ ਕਰ ਲਈ।

"ਕਾਲ਼ੀ ਪੁੱਤ, ਕਿਉਂ ਅਨਰਥ ਕਰਨ ਲੱਗਾਂ। ਇਹ ਤੇਰੀ ਭੁੱਲ ਆ ਕਿ ਆਈ ਮੌਤ ਨੂੰ ਟਾਲ਼ਿਆ ਜਾ ਸਕਦਾ ?"

ਬੇਬੇ ਹੁਕਮੀ ਨੇ ਅਜੇ ਆਪਣੀ ਗੱਲ ਪੂਰੀ ਵੀ ਨਹੀਂ ਕੀਤੀ ਸੀ ਕਿ ਚਾਚੀ ਨੇ ਜ਼ੋਰ ਦੇਣੀ ਹਿਚਕੀ ਲਈ। ਉਹਦੀ ਇਕ ਬਾਂਹ ਜ਼ੋਰ ਨਾਲ ਫੜਫੜਾਈ।

"ਲਾਹ ਲਾ ਹੇਠਾਂ ...।" ਬੇਬੇ ਹੁਕਮੀ ਨੇ ਰੌਲ਼ਾ ਪਾ ਦਿੱਤਾ। ਕਾਲ਼ੀ ਇਕ ਪਾਸੇ ਹੱਟ ਗਿਆ। ਤਾਈ ਨਿਹਾਲੀ ਅਤੇ ਪ੍ਰੀਤੋ ਨੇ ਚਾਚੀ ਨੂੰ ਮੰਜੇ ਤੋਂ ਲਾਹ ਕੇ ਜ਼ਮੀਨ ਉੱਤੇ ਪਾ ਦਿੱਤਾ। ਤਾਈ ਨਿਹਾਲੀ ਨੇ ਅੰਨ ਵਾਲਾ ਭਾਂਡਾ ਉਹਦੇ ਸਿਰਹਾਣੇ ਮੂਧਾ ਮਾਰ ਦਿੱਤਾ ਅਤੇ ਪ੍ਰੀਤੋ ਦੀਵਾ ਬਾਲਣ ਲੱਗ ਪਈ।

"ਵੇ ਕਾਲ਼ੀ, ਅੰਨ 'ਚ ਕੁਛ ਪੈਸੇ ਰੱਖ ਦੇ।"

ਕਾਲ਼ੀ ਨੇ ਜੇਬ ਵਿੱਚੋਂ ਪੈਸੇ ਕੱਢ ਕੇ ਅੰਨ ਵਿੱਚ ਸੁੱਟ ਦਿੱਤੇ। ਬੇਬੇ ਹੁਕਮੀ ਚਾਚੀ ਪ੍ਰਤਾਪੀ ਦੇ ਬਰਫ ਵਰਗੇ ਠੰਢੇ ਸਰੀਰ ਨੂੰ ਛੋਂਹਦੀ ਬੋਲੀ, "ਹਾਇ, ਪ੍ਰਤਾਪੀ ਗਈ।" ਉਹਨੇ ਇਕ ਉੱਚੀ ਦਹਾੜ ਮਾਰਦਿਆਂ ਚਾਚੀ ਦਾ ਮੂੰਹ ਕੱਪੜੇ ਨਾਲ ਢਕ ਦਿੱਤਾ। ਕੁਛ ਔਰਤਾਂ ਸੱਚੀਂ ਰੋਣ ਲੱਗ ਪਈਆਂ ਅਤੇ ਕੁਛ ਲੋਕ-ਲੱਜ ਦੇ ਡਰੋਂ ਰੋਣ ਦਾ ਨਾਟਕ ਕਰਨ ਲੱਗੀਆਂ। ਕੁਛ ਹੀ ਪਲਾਂ ਵਿੱਚ ਕਾਲ਼ੀ ਦੇ ਘਰ ਵਿੱਚ ਚੀਕਾਂ ਗੂੰਜਣ ਲੱਗੀਆਂ।

ਕਾਲ਼ੀ ਨੂੰ ਜਦੋਂ ਵਿਸ਼ਵਾਸ ਹੋ ਗਿਆ ਕਿ ਚਾਚੀ ਸੱਚਮੁੱਚ ਮਰ ਗਈ ਹੈ ਤਾਂ ਉਹ ਉਹਦੇ ਨਾਲ ਲਿਪਟ ਕੇ ਜ਼ੋਰ-ਜ਼ੋਰ ਦੀ ਰੋਣ ਲੱਗਾ। ਉਹਦਾ ਵਿਰਲਾਪ ਸੁਣ ਕੇ ਉੱਥੇ ਹਾਜ਼ਰ ਲੋਕਾਂ ਦੇ ਦਿਲ ਪਸੀਜ ਗਏ। ਰੋਣ ਦਾ ਨਾਟਕ ਕਰਨ ਵਾਲੀਆਂ ਔਰਤਾਂ ਵੀ ਸੱਚਮੁੱਚ ਦੇ ਹੰਝੂ ਵਹਾਉਣ ਲੱਗੀਆਂ। ਜਦੋਂ ਕਾਲ਼ੀ ਦਾ ਰੋਣਾ-ਧੋਣਾ ਕੁਛ ਘੱਟ ਜਾਂਦਾ ਅਤੇ ਚੀਕਾਂ ਸਿਸਕੀਆਂ ਵਿੱਚ ਬਦਲ ਜਾਂਦੀਆਂ ਤਾਂ ਉਹਨਾਂ ਵਿੱਚੋਂ ਕੋਈ ਔਰਤ ਚਾਚੀ ਦਾ ਨਾਂ ਲੈ ਕੇ ਉੱਚੀ ਅਵਾਜ਼ ਵਿੱਚ ਵੈਣ ਪਾਉਣ ਲੱਗਦੀ। ਚਾਚੀ ਦੇ ਮੂੰਹ ਤੋਂ ਪੱਲਾ ਹਟਾ ਕੇ ਕਹਿੰਦੀ "ਨੀ ਪ੍ਰਤਾਪੀਏ ਤੂੰ ਸੱਚਮੁੱਚ ਸਾਡਾ ਸਾਥ ਛੱਡ ਗਈ ਏਂ।" ਉਹਦੇ ਵੈਣ ਸੁਣ ਕੇ ਕਾਲ਼ੀ ਦਾ ਦਿਲ ਭਰ ਜਾਂਦਾ ਅਤੇ ਉਹ ਫਿਰ ਤੋਂ ਜ਼ੋਰ-ਜੋਰ ਨਾਲ ਰੋਣਾ ਸ਼ੁਰੂ ਕਰ ਦਿੰਦਾ।

ਜਦੋਂ ਦਿਨ ਢਲ਼ ਗਿਆ ਤਾਂ ਤਾਇਆ ਬਸੰਤਾ ਕਾਲ਼ੀ ਦੇ ਕੋਲ ਆ ਕੇ ਬੋਲਿਆ:

"ਆਪਣੇ ਆਚਾਰੀਆ ਰੁਲਦੂ ਰਾਮ ਨੂੰ ਕੋਈ ਸੱਦਣ ਗਿਆ ਹੈ ਕਿ ਨਹੀਂ। ਹੁਣ ਤੋਂ ਹੀ ਤਿਆਰੀ ਸ਼ੁਰੂ ਕਰੇਂਗਾ ਤਾਂ ਸ਼ਾਮ ਤੱਕ ਅਰਥੀ ਕੱਢ ਸਕੇਂਗਾ।"

"ਸੰਤੂ ਆਚਾਰੀਆ ਨੂੰ ਸੱਦਣ ਗਿਆ ਹੈ।" ਜੀਤੂ ਨੇ ਜੁਆਬ ਦਿੱਤਾ।

"ਘੱਟ ਤੋਂ ਘੱਟ ਲੱਕੜ ਹੀ ਸ਼ਮਸ਼ਾਨ ਤੱਕ ਪਹੁੰਚਾ ਦਿਉ। ਇਸ ਤਰ੍ਹਾਂ ਹੱਥ 'ਤੇ ਹੱਥ ਧਰ ਕੇ ਬੈਠੇ ਰਹਿਣ ਨਾਲ ਤਾਂ ਕੋਈ ਕੰਮ ਹੋਣਾ ਨਹੀਂ।" ਤਾਏ ਬਸੰਤੇ ਨੇ ਕਿਹਾ।

"ਲੱਕੜ ਅਸੀਂ ਪਹੁੰਚਾ ਦਿੰਨੇ ਆਂ।" ਬੰਤੂ ਉੱਠਦਾ ਹੋਇਆ ਬੋਲਿਆ।

"ਕਾਲ਼ੀ, ਲੱਕੜ ਘਰ 'ਚ ਹੈਗੀ ਆ ਜਾਂ ਮੁੱਲ ਲੈਣੀ ਆ।" ਤਾਏ ਬਸੰਤੇ ਨੇ

ਪੁੱਛਿਆ।

"ਮੁੱਲ ਕਿਉਂ ਲੈਣੀ ਆਂ, ਇਹ ਲੱਕੜ ਹੀ ਹੈ।" ਕਾਲ਼ੀ ਨੇ ਬਾਲਿਆਂ ਅਤੇ ਸ਼ਤੀਰਾਂ ਵਲ ਦੇਖਦਿਆਂ ਕਿਹਾ।

"ਇਹ ਤਾਂ ਇਮਾਰਤੀ ਲੱਕੜ ਹੈ।"

"ਹੁਣ ਕਿਸ ਕੰਮ ਦੀ।" ਕਾਲ਼ੀ ਦੇ ਮਨ ਵਿੱਚ ਆਪਣੀ ਹਰ ਚੀਜ਼ ਤੋਂ ਅੰਤਾਂ ਦਾ ਵੈਰਾਗ ਪੈਦਾ ਹੋ ਗਿਆ। ਉਹਨੇ ਅੱਗੇ ਵੱਧ ਕੇ ਬੰਤੂ ਦੀ ਮਦਦ ਨਾਲ ਇਕ ਸ਼ਤੀਰ ਵੱਖਰਾ ਕਰ ਦਿੱਤਾ ਅਤੇ ਕੁੱਝ ਚੰਗੇ ਚੰਗੇ ਬਾਲੇ ਕੱਢ ਦਿੱਤੇ।

"ਇਹ ਲੈ ਜਾਉ, ਘੱਟ ਹੋਏ ਤਾਂ ਹੋਰ ਬਾਲੇ ਲੈ ਜਾਇਓ।" ਕਾਲ਼ੀ ਨੇ ਬੰਤੂ ਨੂੰ ਕਿਹਾ।

ਚਮ੍ਹਾਰਲੀ ਦੇ ਆਚਾਰੀਆ ਰੁਲ਼ਦੂ ਦੇ ਆਉਣ 'ਤੇ ਸਾਰੀਆਂ ਔਰਤਾਂ ਅਤੇ ਮਰਦ ਚੇਤਨ ਹੋ ਗਏ।ਔਰਤਾਂ ਚਾਚੀ ਨੂੰ ਇਸ਼ਨਾਨ ਕਰਾਉਣ ਦੀਆਂ ਤਿਆਰੀਆਂ ਕਰਨ ਲੱਗੀਆਂ ਅਤੇ ਮਰਦ ਅਰਥੀ ਬਣਾਉਣ ਵਿੱਚ ਲੱਗ ਗਏ। ਤਾਈ ਨਿਹਾਲੀ, ਪ੍ਰੀਤੋ, ਪ੍ਰਸਿੰਨੀ ਅਤੇ ਮੁਹੱਲੇ ਦੀਆਂ ਕੁਛ ਹੋਰ ਔਰਤਾਂ ਇਸ ਤਰ੍ਹਾਂ ਰੁਝ ਗਈਆਂ ਜਿਵੇਂ ਕਿਸੇ ਵਿਆਹ ਦੀ ਤਿਆਰੀ ਕਰ ਰਹੀਆਂ ਹੋਣ। ਪ੍ਰੀਤੋ ਪਾਣੀ ਭਰ ਕੇ ਕਾਲ਼ੀ ਦੇ ਕੋਲ ਆ ਗਈ ਅਤੇ ਬਾਬੇ ਫੱਤੂ ਅਤੇ ਤਾਏ ਬਸੰਤੇ ਨੂੰ ਦੇਖਦਿਆਂ ਹੀ ਛੋਟਾ ਜਿਹਾ ਘੁੰਡ ਕੱਢ ਕੇ ਹੌਲੀ ਅਵਾਜ਼ ਵਿੱਚ ਬੋਲੀ:

"ਚਾਚੀ ਦੇ ਕੱਪੜੇ ਕਿੱਥੇ ਆ ?"

ਕਾਲ਼ੀ ਨੇ ਅੰਦਰ ਜਾ ਕੇ ਇਕ ਪੀਪਾ ਖੋਲ੍ਹਿਆ ਅਤੇ ਉਹਦੇ ਵਿੱਚੋਂ ਇਕ ਗੁੱਛਾ-ਮੁੱਛਾ ਹੋਇਆ ਸੂਟ ਕੱਢ ਦਿੱਤਾ। ਚਾਚੀ ਦੇ ਕੋਲ ਇਹ ਸੂਟ ਕਈ ਸਾਲਾਂ ਤੋਂ ਸੀ। ਇਹਨੂੰ ਉਹ ਸਿਰਫ ਖਾਸ ਮੌਕਿਆਂ ਉੱਤੇ ਹੀ ਪਾਉਂਦੀ ਸੀ।

"ਚਾਚੀ ਇਹ ਸੂਟ ਪਾ ਕੇ ਨਿਕਲਦੀ ਸੀ ਤਾਂ ਬਿਲਕੁਲ ਰਾਣੀ ਲੱਗਦੀ ਸੀ। ... ਹਾਏ ਵੇ ਰੱਬਾ ... ਅੱਜ ਇਹ ਸੂਟ ਵੀ ਉਹਦੇ ਨਾਲ ਹੀ ਭਸਮ ਹੋ ਜਾਊਗਾ।"

"ਪ੍ਰੀਤੋ, ਤਨ ਦੇ ਕੱਪੜੇ ਵੀ ਨਾਲ ਨਹੀਂ ਜਾਂਦੇ ... ਕੁਛ ਵੀ ਨਾਲ ਨਹੀਂ ਜਾਂਦਾ।" ਤਾਈ ਨਿਹਾਲੀ ਨੇ ਭਰੀ ਹੋਈ ਅਵਾਜ਼ ਵਿੱਚ ਕਿਹਾ।

ਸੂਰਜ ਕਾਫੀ ਹੇਠਾਂ ਚਲਾ ਗਿਆ ਤਾਂ ਤਾਇਆ ਬਸੰਤਾ ਡਿਓਢੀ ਦੇ ਦਰਵਾਜ਼ੇ ਦੇ ਨੇੜੇ ਜਾ ਕੇ ਔਰਤਾਂ ਨੂੰ ਗੁੱਸੇ ਭਰੀ ਅਵਾਜ਼ ਵਿੱਚ ਬੋਲਿਆ:

"ਛੇਤੀਂ ਕਰੋ, ਗੱਲਾਂ ਘੱਟ ਕਰੋ ਅਤੇ ਕੰਮ ਜ਼ਿਆਦਾ।" ਫਿਰ ਉਹ ਅਰਥੀ ਨੂੰ ਦੇਖਦਾ ਬੋਲਿਆ।

"ਰੱਸੀਆਂ ਕੱਸ ਕੇ ਬੰਨਿਓ। ਢਿੱਲੀ ਅਰਥੀ ਨੂੰ ਚੁੱਕਣਾ ਮੁਸ਼ਕਿਲ ਹੋ ਜਾਂਦਾ।"

ਚਾਚੀ ਨੂੰ ਇਸ਼ਨਾਨ ਕਰਾ ਕੇ ਔਰਤਾਂ ਨੇ ਕੱਪੜੇ ਪਵਾ ਦਿੱਤੇ ਤਾਂ ਜੀਤੂ ਅਤੇ ਕਾਲ਼ੀ ਉਹਨੂੰ ਅਰਥੀ ਉੱਤੇ ਪਾ ਕੇ ਬਾਹਰ ਲੈ ਗਏ। ਤਾਈ ਨਿਹਾਲੀ ਦਹਾੜ ਮਾਰ ਕੇ ਰੋਂਦੀ ਹੋਈ ਬੋਲੀ:

"ਪ੍ਰਤਾਪੀਏ, ਤੂੰ ਤਾਂ ਸੱਚਮੁੱਚ ਹੀ ਸਾਨੂੰ ਛੱਡ ਚੱਲੀ ਆਂ।" ਔਰਤਾਂ ਇਕ ਵਾਰ

ਫਿਰ ਰੋਣ ਲੱਗੀਆਂ। ਕਾਲ਼ੀ ਦੇ ਬੂਹੇ ਅੱਗੇ ਨਿਆਣਿਆਂ ਦੀ ਬਹੁਤ ਭੀੜ ਇਕੱਠੀ ਹੋ ਗਈ ਸੀ। ਤਾਇਆ ਬਸੰਤਾ ਨਿਆਣਿਆਂ ਨੂੰ ਪਿੱਛੇ ਹਟਾਉਂਦਾ ਬੋਲਿਆ:

"ਬੱਦਲ ਹੋਈ ਜਾਂਦੇ ਆ, ਛੇਤੀਂ ਕਰੋ। ਛਿੱਟਾਂ ਪੈਣ ਲੱਗੀਆਂ ਤਾਂ ਬਹੁਤ ਔਖਾ ਹੋ ਜਾਊ।"

ਚਾਚੀ ਦੀ ਅਰਥੀ ਤੁਰੀ ਤਾਂ ਕਾਲ਼ੀ ਇਕ ਵਾਰ ਫਿਰ ਜ਼ੋਰ ਨਾਲ ਰੋਣ ਲੱਗਾ। ਅਰਥੀ ਦੇ ਪਿੱਛੇ ਮਰਦ ਜਾ ਰਹੇ ਸਨ। ਉਹਨਾਂ ਦੇ ਪਿੱਛੇ ਨਿਆਣੇ ਅਤੇ ਔਰਤਾਂ ਸਨ। ਚੋਅ ਦੇ ਪਾਰ ਪਹੁੰਚਣ ਬਾਅਦ ਨਿਆਣਿਆਂ ਨੂੰ ਮੋੜ ਦਿੱਤਾ ਗਿਆ। ਸ਼ਮਸ਼ਾਨ ਘਾਟ ਤੋਂ ਕੁਛ ਦੂਰੀ ਉੱਤੇ ਅਰਥੀ ਰੱਖ ਦਿੱਤੀ ਗਈ ਅਤੇ ਚਾਚੀ ਦੇ ਮੂੰਹ ਤੋਂ ਪੱਲਾ ਲਾ ਦਿੱਤਾ ਗਿਆ ਤਾਂਕਿ ਸਾਰੀਆਂ ਔਰਤਾਂ ਅੰਤਿਮ ਦਰਸ਼ਨ ਕਰ ਸਕਣ। ਔਰਤਾਂ ਦੀ ਚੀਕ-ਪੁਕਾਰ ਇਕ ਵਾਰ ਫਿਰ ਵਧ ਗਈ। ਉਹ ਸੱਚੀਂ ਫੁੱਟ ਫੁੱਟ ਕੇ ਰੋ ਰਹੀਆਂ ਸਨ। ਚਾਚੀ ਤੋਂ ਉਮਰ ਵਿੱਚ ਛੋਟੀਆਂ ਔਰਤਾਂ ਨੇ ਉਹਦੇ ਪੈਰ ਛੂਹ ਕੇ ਉਹਨੂੰ ਅੰਤਿਮ ਵਿਦਾਈ ਦਿੱਤੀ। ਉਹਦੀਆਂ ਸਹੇਲੀਆਂ ਨੇ ਰੋ-ਰੋ ਕੇ ਆਪਣਾ ਬੁਰਾ ਹਾਲ ਕਰ ਲਿਆ। ਉਹਨਾਂ ਨੂੰ ਇਹ ਖਿਆਲ ਵਾਰ ਵਾਰ ਤੰਗ ਕਰ ਰਿਹਾ ਸੀ ਕਿ ਪ੍ਰਤਾਪੀ ਨੂੰ ਇਹਤੋਂ ਬਾਅਦ ਉਹ ਕਦੇ ਨਹੀਂ ਦੇਖ ਸਕਣਗੀਆਂ। ਆਚਾਰੀਆ ਰੁਲ਼ਦੂ ਰਾਮ ਨੇ ਉਹਨਾਂ ਨੂੰ ਉਪਦੇਸ਼ ਦਿੱਤਾ ਅਤੇ ਹੌਲ਼ੀ ਹੌਲ਼ੀ ਉਹਨਾਂ ਦਾ ਰੋਣਾ-ਧੋਣਾ ਬੰਦ ਹੋ ਗਿਆ।

ਰੁਲ਼ਦੂ ਰਾਮ ਨੇ ਚਾਚੀ ਦੀ ਅਰਥੀ ਦੇ ਕੋਲ ਬੈਠ ਕੇ ਕੁਝ ਮੰਤਰ ਪੜ੍ਹੇ ਅਤੇ ਕਾਲ਼ੀ ਨੂੰ ਧਮਾਰਕ ਭੰਨਣ ਲਈ ਕਿਹਾ। ਆਚਾਰੀਆ ਦੇ ਕਹਿਣ ਅਨੁਸਾਰ ਕਾਲ਼ੀ ਬਹੁਤ ਧਿਆਨ ਅਤੇ ਸ਼ਰਧਾ ਨਾਲ ਸਾਰੀਆਂ ਰਸਮਾਂ ਨੂੰ ਪੂਰਾ ਕਰ ਰਿਹਾ ਸੀ ਤਾਂ ਕਿ ਉਹਦੀ ਕਿਸੇ ਗਲਤੀ ਕਾਰਨ ਚਾਚੀ ਨੂੰ ਤਕਲੀਫ ਨਾ ਪਹੁੰਚੇ।

ਸ਼ਮਸ਼ਾਨ ਤੱਕ ਪਹੁੰਚਦੇ-ਪਹੁੰਚਦੇ ਸੂਰਜ ਪੱਛਮੀ ਸਿਰੇ ਨੂੰ ਛੂਹਣ ਲੱਗਾ ਸੀ। ਪੂਰਵ ਵਿੱਚ ਕਾਲ਼ੀ ਘਟਾ ਉਮੜ ਰਹੀ ਸੀ ਅਤੇ ਸੂਰਜ ਦੀਆਂ ਅੰਤਿਮ ਕਿਰਨਾਂ ਨੇ ਉਹਨਾਂ ਵਿੱਚ ਮੈਲ਼ਾ ਜਿਹਾ ਲਾਲ ਰੰਗ ਭਰ ਦਿੱਤਾ ਸੀ। ਸੂਰਜ ਨੂੰ ਡੁੱਬਦਾ ਦੇਖ ਕੇ ਤਾਇਆ ਬਸੰਤਾ ਜ਼ੋਰ ਪਾਉਣ ਲੱਗਾ ਕਿ ਚਾਚੀ ਨੂੰ ਛੇਤੀਂ ਤੋਂ ਛੇਤੀਂ ਚਿਤਾ ਦੇ ਹਵਾਲੇ ਕਰ ਦਿੱਤਾ ਜਾਵੇ। ਰੁਲਦੂ ਰਾਮ ਨੇ ਮੰਤਰ ਪੜ੍ਹ ਕੇ ਕਾਲ਼ੀ ਤੋਂ ਸੰਕਲਪ ਕਰਾਇਆ। ਚਾਚੀ ਦਾ ਸਰੀਰ ਅਰਥੀ ਸਮੇਤ ਚਿਤਾ ਉੱਤੇ ਰੱਖ ਕੇ ਉਹਦੇ ਮੂੰਹ ਤੋਂ ਕੱਪੜਾ ਹਟਾ ਦਿੱਤਾ। ਚਾਚੀ ਨੂੰ ਦੇਖਦਿਆਂ ਹੀ ਕਾਲ਼ੀ ਫੁੱਟ ਪਿਆ। ਉਹ ਦੀਵਾਨਾ ਵਾਰ ਵਾਰ ਰੋ ਰਿਹਾ ਸੀ। ਰੁਲ਼ਦੂ ਰਾਮ ਉਹਨੂੰ ਸਮਝਾਉਂਦਾ ਹੋਇਆ ਬੋਲਿਆ:

"ਪੁੱਤ, ਜੇ ਹੰਝੂ ਵਹਾਉਣ ਨਾਲ ਮਰਿਆ ਹੋਇਆ ਆਦਮੀ ਜ਼ਿੰਦਾ ਹੋ ਸਕਦਾ ਹੁੰਦਾ ਤਾਂ ਇਸ ਦੁਨੀਆਂ 'ਚ ਕਦੇ ਕੋਈ ਨਾ ਮਰਦਾ। ਮੌਤ ਹਰ ਕਿਸੇ ਨੂੰ ਆਏਗੀ। ... ਇਸ ਤੋਂ ਕੋਈ ਨਹੀਂ ਬਚ ਸਕਦਾ ... ਇਹ ਕੁਦਰਤ ਦਾ ਅਟੱਲ ਕਾਨੂੰਨ ਹੈ। ... ਇਸ ਲਈ ਸਬਰ ਤੋਂ ਕੰਮ ਲੈ।"

ਕਾਲ਼ੀ ਲਈ ਉਸ ਵਕਤ ਇਹ ਸ਼ਬਦ ਅਰਥਹੀਨ ਸਨ ਕਿਉਂਕਿ ਉਹ ਆਪਣੀਆਂ

ਅੱਖਾਂ ਨਾਲ ਦੇਖ ਰਿਹਾ ਸੀ ਕਿ ਅੱਧੇ ਘੰਟੇ ਬਾਅਦ ਚਾਚੀ ਦੀ ਹੋਂਦ ਸਿਰਫ ਕੁੱਝ ਹੱਡੀਆਂ ਅਤੇ ਸਵਾਹ ਦੇ ਰੂਪ ਵਿੱਚ ਰਹਿ ਜਾਏਗੀ। ਤਾਏ ਬਸੰਤੇ ਨੇ ਕਾਲ਼ੀ ਨੂੰ ਫੜ ਕੇ ਉਹਦੇ ਹੱਥੋਂ ਚਿਤਾ ਨੂੰ ਅੱਗ ਲਗਵਾਈ। ਹਵਾ ਦੇ ਬੁੱਲਿਆਂ ਅਤੇ ਸਮੱਗਰੀ ਦੀ ਸਹਾਇਤਾ ਨਾਲ ਅੱਗ ਹੌਲ਼ੀ ਹੌਲ਼ੀ ਫੈਲਣ ਲੱਗੀ। ਚਿਤਾ ਤੋਂ ਕੁੱਝ ਦੂਰੀ ਉੱਤੇ ਬੈਠੀਆਂ ਔਰਤਾਂ ਨੂੰ ਸਮੱਗਰੀ ਅਤੇ ਘਿਉ ਦੀ ਮਹਿਕ ਆ ਰਹੀ ਸੀ। ਪ੍ਰੀਤੋ ਨਾਸਾਂ ਫੁਲਾਉਂਦੀ ਹੋਈ ਬੋਲੀ:

"ਦੇਸੀ ਘੇਅ ਆ ... ਮੈਂ ਤਾਂ ਖੁਸ਼ਬੂ ਸੁੰਘ ਕੇ ਦੱਸ ਸਕਦੀ ਹਾਂ।" ਫਿਰ ਉਹ ਕੁੱਝ ਈਰਖਾ ਭਰੀ ਅਵਾਜ਼ ਵਿੱਚ ਕਹਿਣ ਲੱਗੀ, "ਭਾਬੀ ਪ੍ਰਤਾਪੀ ਨੇ ਪਿਛਲੇ ਜਨਮ 'ਚ ਬਹੁਤ ਹੀ ਚੰਗੇ ਕਰਮ ਕੀਤੇ ਹੋਣੇ ਆ ਜਿਹੜਾ ਉਹਦੀ ਚਿਤਾ 'ਤੇ ਦੇਸੀ ਘੇਅ ਪਾਇਆ ਗਿਆ। ਇਕ ਅਸੀਂ ਆਂ ਜਿਹਨਾਂ ਨੇ ਜਿਉਂਦੇ ਜੀਅ ਵੀ ਦੇਸੀ ਘੇਅ ਦਾ ਸੁਆਦ ਨਹੀਂ ਦੇਖਿਆ।"

ਚਿਤਾ ਨੂੰ ਲੱਗੀ ਅੱਗ ਜਦੋਂ ਚਾਰੀਂ ਪਾਸੀਂ ਫੈਲ ਗਈ ਅਤੇ ਲੱਕੜਾਂ ਚਟਾਖ ਚਟਾਖ ਬਲਣ ਲੱਗੀਆਂ ਤਾਂ ਕਾਲ਼ੀ ਦਾ ਧੀਰਜ ਅਤੇ ਸੰਜਮ ਬਿਲਕੁਲ ਜਵਾਬ ਦੇ ਗਏ। ਉਹ ਪਾਗਲਾਂ ਵਾਂਗ ਚਿਤਾ ਵਲ ਦੌੜਿਆ। ਜੀਤੂ, ਤਾਏ ਬਸੰਤੇ ਅਤੇ ਰੁਲ਼ਦੂ ਰਾਮ ਨੇ ਉਹਨੂੰ ਅਗਾਂਹ ਵਧ ਕੇ ਫੜ ਲਿਆ ਅਤੇ ਉਹਨੂੰ ਪਿੱਛੇ ਘੜੀਸ ਲਿਆਏ। ਕਾਲ਼ੀ ਹੱਥ-ਪੈਰ ਮਾਰਦਾ ਹੋਇਆ ਆਪਣੇ ਆਪ ਨੂੰ ਛੁਡਾਉਣ ਲੱਗਾ।

"ਕੀ ਪਾਗਲ ਹੋ ਗਿਆਂ ? ਚਿਤਾ ਵਿੱਚ ਛਾਲ ਮਾਰ ਕੇ ਤੂੰ ਵੀ ਸੜ ਜਾਏਂਗਾ ਪਰ ਪ੍ਰਤਾਪੀ ਜ਼ਿੰਦਾ ਨਾ ਹੋਊ।" ਰੁਲਦੂ ਰਾਮ ਅਤੇ ਤਾਏ ਬਸੰਤੇ ਨੇ ਸਖਤ ਅਵਾਜ਼ ਵਿੱਚ ਕਿਹਾ। ਕਾਲ਼ੀ ਨੇ ਹੌਲ਼ੀ ਹੌਲ਼ੀ ਹੱਥ-ਪੈਰ ਮਾਰਨੇ ਛੱਡ ਦਿੱਤੇ ਅਤੇ ਬੇਬਸੀ ਨਾਲ ਭੜਕਦੀ ਹੋਈ ਚਿਤਾ ਵਲ ਦੇਖਣ ਲੱਗਾ।

ਚਿਤਾ ਜਦੋਂ ਲਪਟਦੇ ਚੰਗਿਆੜਿਆਂ ਅਤੇ ਭੜਕਦੀ ਅੱਗ ਵਿੱਚ ਘਿਰ ਗਈ ਤਾਂ ਰੁਲ਼ਦੂ ਰਾਮ ਨੇ ਕਾਲ਼ੀ ਦੇ ਹੱਥ ਵਿੱਚ ਲੰਮਾ ਸਾਰਾ ਬਾਂਸ ਦੇ ਕੇ ਕਿਹਾ:

"ਇਹਦੇ ਨਾਲ ਆਪਣੀ ਚਾਚੀ ਦਾ ਸਿਰ ਠੋਕ ਦੇ।"

ਕਾਲ਼ੀ ਹੈਰਾਨੀ ਨਾਲ ਉਹਦੀ ਵਲ ਦੇਖਣ ਲੱਗਾ ਤਾਂ ਉਹ ਉਹਨੂੰ ਅੱਗੇ ਧਕਦਾ ਹੋਇਆ ਬੋਲਿਆ:

"ਜੇ ਤੂੰ ਏਦਾਂ ਨਹੀਂ ਕਰੂੰਗਾ ਤਾਂ ਪ੍ਰਤਾਪੀ ਦੀ ਗਤੀ ਨਹੀਂ ਹੋਊਗੀ।"

ਕਾਲ਼ੀ ਨੇ ਰੁਲ਼ਦੂ ਰਾਮ ਦੇ ਹੁਕਮ ਅਨੁਸਾਰ ਚਾਚੀ ਦਾ ਸਿਰ ਬਾਂਸ ਨਾਲ਼ ਠੋਕ ਦਿੱਤਾ। ਰੁਲ਼ਦੂ ਰਾਮ ਨੇ ਚਿਤਾ ਵਲ ਧਿਆਨ ਨਾਲ ਦੇਖਿਆ ਅਤੇ ਲੋਕਾਂ ਨੂੰ ਉੱਠਣ ਦਾ ਇਸ਼ਾਰਾ ਕਰਦਾ ਹੋਇਆ ਕਹਿਣ ਲੱਗਾ:

"ਚਲੋ ..."

ਸਾਰੇ ਲੋਕ ਅਲਸਾਏ ਹੋਏ ਉੱਠ ਬੈਠੇ ਅਤੇ ਹੌਲ਼ੀ ਹੌਲ਼ੀ ਪਿੰਡ ਵਲ ਚੱਲ ਪਏ।

ਕਾਲ਼ੀ ਨੇ ਰੁਕ ਕੇ ਚਿਤਾ ਵਲ ਦੇਖਿਆ। ਡੁੱਬਦੇ ਸੂਰਜ ਨੇ ਪੱਛਮ ਵਿੱਚ ਕਾਲ਼ੇ ਅਤੇ ਲਾਲ ਰੰਗ ਦੇ ਵੱਡੇ ਵੱਡੇ ਪਹਾੜ ਅਤੇ ਹਾਥੀ ਅਤੇ ਘੋੜੇ ਬਣਾ ਦਿੱਤੇ ਸਨ। ਪੂਰਬ ਤੋਂ ਚੜ੍ਹ ਰਹੀ ਘਟਾ ਹੌਲ਼ੀ ਹੌਲ਼ੀ ਅਕਾਸ਼ ਉੱਤੇ ਛਾਅ ਰਹੀ ਸੀ। ਲਪਟਾਂ ਮਾਰਦੇ ਚੰਗਿਆੜੇ

ਅਤੇ ਅਸਮਾਨ ਉੱਤੇ ਫੈਲੀ ਹੋਈ ਮੈਲ਼ੀ ਜਿਹੀ ਲਾਲੀ ਅਤੇ ਮਿੱਟੀ ਰੰਗੀ ਕਾਲਖ ਦੇਖ ਕੇ ਉਹਨੂੰ ਡਰ ਜਿਹਾ ਮਹਿਸੂਸ ਹੋਇਆ ਅਤੇ ਉਹ ਚਿਤਾ ਵਲ ਪਿੱਠ ਮੋੜ ਕੇ ਹੌਲ਼ੀ ਹੌਲ਼ੀ ਪੈਰ ਪੁੱਟਦਾ ਹੋਇਆ ਸਿਰ ਝੁਕਾਈ ਪਿੰਡ ਨੂੰ ਤੁਰ ਪਿਆ।

31

ਕਾਲ਼ੀ ਖਿਲਰਿਆ ਹੋਇਆ ਸਮਾਨ ਸਾਂਭ ਝਾੜੂ ਫੇਰਨ ਲੱਗਾ ਤਾਂ ਪ੍ਰੀਤੋ ਨੇ ਉਹਦਾ ਹੱਥ ਫੜ ਲਿਆ ਅਤੇ ਭਰੜਾਈ ਹੋਈ ਅਵਾਜ਼ 'ਚ ਬੋਲੀ:

"ਅਸੀਂ ਮਰ ਤਾਂ ਨਹੀਂ ਗਏ ਜੋ ਤੂੰ ਆਪ ਝਾੜੂ ਫੇਰਨ ਲੱਗ ਪਿਆਂ।" ਉਹ ਕਾਲ਼ੀ ਹੱਥੋਂ ਝਾੜੂ ਖੋਂਹਦੀ ਹੋਈ ਬੋਲੀ।

"ਹਾਏ ਸਾਰੇ ਮੁਹੱਲੇ ਦੇ ਸਿਰ ਮਿੱਟੀ ਪਾਉਣ ਲੱਗਾ ਸੀ।"

ਪ੍ਰੀਤੋ ਖਿਲਰੇ ਹੋਏ ਸਮਾਨ ਅਤੇ ਭਾਂਡਿਆਂ 'ਤੇ ਇਕ ਨਜ਼ਰ ਮਾਰਦਿਆਂ ਬੋਲੀ:

"ਕਿਰਿਆ-ਕਰਮ ਹੋਣ ਤੱਕ ਤੇਰੇ ਘਰ ਆਦਮੀਆਂ ਤੇ ਤੀਵੀਂਆਂ ਦੀ ਭੀੜ ਲੱਗੀ ਰਹਿਣੀ ਆ। ਚੱਲ ਤੀਵੀਂਆਂ ਤਾਂ ਇੱਥੇ ਬੈਠ ਜਾਣਗੀਆਂ, ਆਦਮੀਆਂ ਦੇ ਬੈਠਣ ਦਾ ਕੀ ਪ੍ਰਬੰਧ ਕੀਤਾ?"

"ਅਜੇ ਤਾਂ ਕਿਤੇ ਨਹੀਂ ਕੀਤਾ।" ਕਾਲ਼ੀ ਨੇ ਢਿੱਲੀ ਅਵਾਜ਼ ਵਿੱਚ ਜਵਾਬ ਦਿੱਤਾ।

ਪ੍ਰੀਤੋ ਵੀ ਸੋਚਾਂ 'ਚ ਪੈ ਗਈ ਅਤੇ ਫਿਰ ਗਲ਼ੀ ਵਿੱਚ ਜਾਂਦੇ ਆਪਣੇ ਨਿਆਣੇ ਨੂੰ ਅਵਾਜ਼ ਮਾਰ ਕੇ ਬੋਲੀ ਕਿ ਆਪਣੇ ਚਾਚੇ ਨੂੰ ਛੇਤੀ ਭੇਜ ਦੇਵੇ। ਬਹੁਤ ਦੇਰ ਤੱਕ ਉਡੀਕ ਕਰਨ ਬਾਅਦ ਵੀ ਜਦੋਂ ਨਿੱਕੂ ਨਾ ਆਇਆ ਤਾਂ ਪ੍ਰੀਤੋ ਉਹਨੂੰ ਗਾਲ੍ਹਾਂ ਕੱਢਦੀ ਹੋਈ ਬੋਲੀ:

"ਮੈਂ ਇਸ ਆਦਮੀ ਤੋਂ ਬਹੁਤ ਦੁਖੀ ਆਂ। ਏਦਾਂ ਦੇ ਆਦਮੀ ਦੇ ਸੁਹਾਗ ਨਾਲੋਂ ਤਾਂ ਰੰਡੇਪਾ ਚੰਗਾ, ਜਿਹਨੂੰ ਆਪਣੇ ਹਾਨ-ਲਾਭ ਦਾ ਵੀ ਪਤਾ ਨਾ ਹੋਵੇ।" ਪ੍ਰੀਤੋ ਖਿਝੀ ਹੋਈ ਚਲੀ ਗਈ।

ਕਾਲ਼ੀ ਘੜਿਆਂ ਨੂੰ ਠੀਕ ਢੰਗ ਨਾਲ ਰੱਖਣ ਲੱਗਾ। ਕਣਕ ਦੇ ਘੜੇ ਵਿੱਚ ਹੱਥ ਮਾਰਨ 'ਤੇ ਉਹਨੂੰ ਇਕ ਲੱਡੂ ਲੱਭਿਆ ਜਿਹੜਾ ਸੁੱਕ ਕੇ ਹੱਡੀ ਦੀ ਤਰ੍ਹਾਂ ਸਖਤ ਹੋ ਗਿਆ ਸੀ। ਕਾਲ਼ੀ ਨੂੰ ਯਾਦ ਆਇਆ ਕਿ ਆਪਣੀ ਮੌਤ ਤੋਂ ਕੋਈ ਇਕ ਮਹੀਨਾ ਪਹਿਲਾਂ ਚਾਚੀ ਨੇ ਉਹਨੂੰ ਇਹ ਲੱਡੂ ਖਾਣ ਨੂੰ ਦਿੱਤਾ ਸੀ ਪਰ ਉਸ ਵੇਲੇ ਉਹਨੇ ਨਾਂਹ ਕਰ ਦਿੱਤੀ ਸੀ। ਚਾਚੀ ਨੇ ਓਹਨੂੰ ਸੰਭਾਲ ਕੇ ਘੜੇ 'ਚ ਰੱਖ ਦਿੱਤਾ ਹੋਣਾ ਤਾਂ ਕਿ ਬਾਅਦ 'ਚ ਉਹਨੂੰ ਦੇ ਸਕੇ।

ਕਾਲ਼ੀ ਲੱਡੂ ਨੂੰ ਕੁਝ ਪਲ ਦੇਖਦਾ ਰਿਹਾ ਅਤੇ ਫਿਰ ਉਹਦੀਆਂ ਅੱਖਾਂ 'ਚ ਹੰਝੂ ਆ ਗਏ। ਚਾਚੀ ਦੀ ਯਾਦ ਜੂਨ ਦੀ ਹਨ੍ਹੇਰੀ ਵਾਂਗ ਉਮੜ ਆਈ। ਕਾਲ਼ੀ ਸਿਰ ਨੂੰ ਗੋਡਿਆਂ 'ਚ ਦੇ ਕੇ ਚਾਚੀ ਦੀ ਯਾਦ ਨੂੰ ਹੰਝੂਆਂ 'ਚ ਵਹਾਉਂਦਾ ਰਿਹਾ।

ਕਾਲ਼ੀ ਨੂੰ ਕੁਝ ਪਤਾ ਨਾ ਲੱਗਾ ਕਿ ਪਾਦਰੀ ਕਦੋਂ ਡਿਉਢੀ ਵਿੱਚ ਆ ਗਿਆ। ਉਹਨੂੰ ਉਸ ਵੇਲੇ ਖਬਰ ਹੋਈ ਜਦੋਂ ਉਹਨੂੰ ਮਹਿਸੂਸ ਹੋਇਆ ਕਿ ਕੋਈ ਬਹੁਤ ਹੀ ਪਿਆਰ ਨਾਲ ਉਹਦੇ ਸਿਰ ਉੱਤੇ ਹੱਥ ਫੇਰ ਰਿਹਾ ਸੀ। ਕਾਲ਼ੀ ਉਹਨੂੰ ਦੇਖ ਕੇ ਫਫਕ ਪਿਆ ਤਾਂ

ਪਾਦਰੀ ਫਰਸ਼ ਉੱਤੇ ਉਹਦੇ ਕੋਲ਼ ਬੈਠਦਾ ਹੋਇਆ ਬੋਲਿਆ:

'ਕਾਲ਼ੀ ਦਾਸ, ਇਹ ਕੀ ਹੋ ਗਿਆ। ਅੱਜ ਸਵੇਰੇ ਮੈਨੂੰ ਪਤਾ ਲੱਗਾ ਤਾਂ ਮੇਰਾ ਕਾਲਜਾ ਪਾਟ ਗਿਆ। ਖ਼ੁਦਾ ਆਪਣੇ ਉਹਨਾਂ ਬੰਦਿਆਂ ਨੂੰ ਇਸ ਦੁਨੀਆਂ ਦੇ ਦੋਜ਼ਖ 'ਚ ਜ਼ਿਆਦਾ ਦਿਨ ਨਹੀਂ ਰਹਿਣ ਦਿੰਦਾ ਜਿਹੜੇ ਨੇਕੀ ਦੀ ਰਾਹ 'ਤੇ ਚਲਦੇ ਹਨ।"

ਪਾਦਰੀ ਦੀਆਂ ਅੱਖਾਂ ਵੀ ਗਿੱਲ੍ਹੀਆਂ ਹੋ ਗਈਆਂ। ਉਹ ਉਹਨੂੰ ਦਿਲਾਸਾ ਦਿੰਦਾ ਹੋਇਆ ਬੋਲਿਆ:

"ਸਬਰ ਕਰ ਕਾਲ਼ੀ। ਖ਼ੁਦਾ ਹੀ ਇਕ ਐਸੀ ਤਾਕਤ ਹੈ, ਜਿਹਦੇ ਕੰਮਾਂ 'ਚ ਕੋਈ ਆਦਮੀ, ਚਾਹੇ ਉਹ ਰਾਜਾ ਹੋਵੇ ਜਾਂ ਭਿਖਾਰੀ, ਪੀਰ ਹੋਵੇ ਜਾਂ ਫਕੀਰ, ਤੱਕੜਾ ਹੋਵੇ ਜਾਂ ਕਮਜ਼ੋਰ, ਦਖਲ ਨਹੀਂ ਦੇ ਸਕਦਾ। ਮਰਨ ਵਾਲੇ 'ਤੇ ਯੀਸੂ ਮਸੀਹ ਦੀ ਮਿਹਰਬਾਨੀ ਹੋਵੇ। ਉਹਨੂੰ ਸਵਰਗਾਂ 'ਚ ਥਾਂ ਮਿਲੇ।"

ਕਾਲ਼ੀ ਨੇ ਥੋੜ੍ਹੀ ਦੇਰ ਬਾਅਦ ਆਪਣੇ ਹੰਝੂ ਪੂੰਝ ਲਏ ਅਤੇ ਭਾਰੀ ਅਵਾਜ਼ 'ਚ ਬੋਲਿਆ:

"ਪਾਦਰੀ ਜੀ, ਚਾਚੀ ਏਦਾਂ ਬੀਮਾਰ ਹੋਈ ਕਿ ਉੱਠਣ ਦਾ ਮੌਕਾ ਹੀ ਨਹੀਂ ਮਿਲਿਆ। ਵਥੇਰਾ ਦਵਾ-ਦਾਰੂ ਕੀਤਾ ਪਰ ਕੋਈ ਫਾਇਦਾ ਨਾ ਹੋਇਆ। ਆਖਿਰ ਉਹ ਹੀ ਹੋਇਆ ਜੋ ਰੱਬ ਜੀ ਨੂੰ ਮਨਜ਼ੂਰ ਸੀ। ਮੇਰਾ ਕੰਮ ਤਾਂ ਦਵਾ-ਦਾਰੂ ਅਤੇ ਟਹਿਲ-ਸੇਵਾ ਕਰਨਾ ਸੀ।"

"ਕਾਲ਼ੀ ਦਾਸ, ਖ਼ੁਦਾ ਦੀ ਮਰਜ਼ੀ ਦੇ ਖਿਲਾਫ ਕੋਈ ਨਹੀਂ ਜਾ ਸਕਦਾ। ਇਸ ਲਈ ਖ਼ੁਦਾ ਨੇ ਆਪਣੇ ਬੇਟੇ ਯੀਸੂ-ਮਸੀਹ ਨੂੰ ਦੁਨੀਆਂ ਵਿੱਚ ਭੇਜਿਆ ਸੀ ਕਿ ਲੋਕਾਂ ਨੂੰ ਠੀਕ ਰਾਹ ਦੱਸੇ। ਉਹਨਾਂ ਦੇ ਪਾਪ ਆਪਣੇ ਸਿਰ ਲੈ ਲਵੇ। ਤਮਾਮ ਇਨਸਾਨਾਂ ਦੇ ਦੁੱਖ ਦੂਰ ਕਰੇ। ਯੀਸੂ ਮਸੀਹ ਦਾ ਦੱਸਿਆ ਹੋਇਆ ਰਾਹ ਹੀ ਠੀਕ ਰਾਹ ਹੈ।"

ਪਾਦਰੀ ਉਹਨੂੰ ਸ਼ਾਂਤੀ ਦਾ ਉਪਦੇਸ਼ ਦੇ ਕੇ ਬੋਲਿਆ:

"ਕਾਲ਼ੀ ਦਾਸ, ਕਿਸੇ ਚੀਜ਼ ਦੀ ਜ਼ਰੂਰਤ ਹੋਵੇ ਤਾਂ ਦੱਸੀਂ। ਸੰਗ-ਸ਼ਰਮ ਨਾ ਕਰੀਂ।

ਮੇਰਾ ਦਾਦਾ ਹਿੰਦੂ ਸੀ। ਮੈਨੂੰ ਯਾਦ ਹੈ ਕਿ ਜਦੋਂ ਉਹ ਮਰਿਆ ਸੀ ਤਾਂ ਮੇਰੇ ਬਾਪ ਨੂੰ ਕਿੰਨੀ ਪਰੇਸ਼ਾਨੀ ਹੋਈ ਸੀ ਅਤੇ ਕਿੰਨਾ ਖਰਚਾ ਹੋਇਆ ਸੀ। ਮੇਰਾ ਬਾਪ ਇਨ੍ਹਾਂ ਗੱਲਾਂ ਤੋਂ ਤੰਗ ਆ ਕੇ ਯੀਸੂ ਮਸੀਹ ਦੀ ਸ਼ਰਨ 'ਚ ਆ ਕੇ ਇਸਾਈ ਬਣ ਗਿਆ।"

ਪਾਦਰੀ ਕੁਝ ਪਲ ਚੁੱਪ ਰਹਿ ਕੇ ਬੋਲਿਆ:

"ਅਫਸੋਸ ਲਈ ਆਉਣ ਵਾਲ਼ਿਆਂ ਲਈ ਸਫ ਕਿੱਥੇ ਵਿਛਾਉਣ ਦਾ ਬੰਦੋਬਸਤ ਕੀਤਾ?"

"ਅਜੇ ਤੱਕ ਕਿਤੇ ਨਹੀਂ ਕੀਤਾ। ਤੀਵੀਂਆਂ ਇੱਥੇ ਬੈਠ ਜਾਣਗੀਆਂ ...ਆਦਮੀਆਂ ਲਈ ..." ਕਾਲ਼ੀ ਨੇ ਗੱਲ ਅਧੂਰੀ ਛੱਡ ਦਿੱਤੀ ਤਾਂ ਪਾਦਰੀ ਬੋਲਿਆ:

"ਨੰਦ ਸਿੰਘ ਦੀ ਦੁਕਾਨ ਦੇ ਨਾਲ ਵਾਲ਼ਾ ਕੋਠਾ ਲੈ ਲੈ ... ਉਹ ਠੀਕ ਰਹੂਗਾ।"

"ਨੰਦ ਸਿੰਘ ਤੋਂ ਪੁੱਛਿਆ ਨਹੀਂ।" ਕਾਲ਼ੀ ਨੇ ਬੇਭਰੋਸਗੀ ਨਾਲ ਕਿਹਾ।

"ਮੈਂ ਪੁੱਛ ਲੈਂਦਾ।" ਕਹਿੰਦਾ ਹੋਇਆ ਪਾਦਰੀ ਬਾਹਰ ਚਲਾ ਗਿਆ।

ਪਾਦਰੀ ਸਿੱਧਾ ਨੰਦ ਸਿੰਘ ਦੇ ਕੋਲ ਗਿਆ। ਉਹ ਬਹੁਤ ਲਗਨ ਨਾਲ ਚੱਮੜਾ ਕੁੱਟ ਰਿਹਾ ਸੀ। ਪਾਦਰੀ ਨੂੰ ਦੇਖ ਕੇ ਨੰਦ ਸਿੰਘ ਉੱਠ ਖੜ੍ਹਾ ਹੋਇਆ।

"ਨੰਦ ਮਸੀਹ, ਸੁਣਾ ਕੀ ਹਾਲ ਹੈ ?" ਅਤੇ ਉਹਦੇ ਜਵਾਬ ਦੀ ਉਡੀਕ ਕੀਤੇ ਬਿਨਾਂ ਹੀ ਬੋਲਿਆ:

"ਕਾਲ਼ੀ ਦੀ ਚਾਚੀ ਮਰ ਗਈ ਹੈ, ਵਿਚਾਰਾ ਬਹੁਤ ਦੁਖੀ ਹੈ। ਉਹਨੂੰ ਪੰਜ-ਦਸ ਦਿਨ ਲਈ ਤੇਰੇ ਕੋਠੇ ਦੀ ਜ਼ਰੂਰਤ ਹੈ।"

ਨੰਦ ਸਿੰਘ ਨੇ ਗੱਲ ਟਾਲ਼ਣ ਦੀ ਕੋਸ਼ਿਸ਼ ਕੀਤੀ ਤਾਂ ਪਾਦਰੀ ਕੁਝ ਗੁੱਸੇ ਭਰੀ ਅਵਾਜ਼ 'ਚ ਬੋਲਿਆ:

"ਨੰਦ ਮਸੀਹ, ਕੁਛ ਆਪਣਾ ਭਲਾ ਵੀ ਸੋਚ। ਕਾਲ਼ੀ ਮੁਹੱਲੇ ਵਿੱਚ ਸਭ ਤੋਂ ਚੰਗਾ ਮੁੰਡਾ ਹੈ, ਸ਼ਰੀਫ ਹੈ, ਤੰਦਰੁਸਤ ਹੈ ਅਤੇ ਚਾਰ ਜਮਾਤਾਂ ਵੀ ਪੜ੍ਹਿਆ ਹੋਇਆ। ਅੱਜ ਉਹਦੇ 'ਤੇ ਮਸੀਬਤ ਪਈ ਹੈ, ਉਹਦੀ ਮਦਦ ਕਰ। ਹੋ ਸਕਦਾ ਹੈ ਕਿ ਇਕ ਦਿਨ ਉਹ ਵੀ ਤੇਰੀ ਮੁਸ਼ਕਿਲ ਹੱਲ ਕਰ ਦੇਵੇ। ਤੇਰੀ ਕੁੜੀ ਜਵਾਨ ਹੈ। ਕੱਲ੍ਹ ਨੂੰ ਜੇ ਕਾਲ਼ੀ ਇਸਾਈ ਬਣ ਜਾਵੇ ਤਾਂ ਤੈਨੂੰ ਘਰ ਬੈਠੇ-ਬਿਠਾਇਆਂ ਹੀ ਏਨਾ ਸੁਹਣਾ ਵਰ ਮਿਲ ਜਾਊਗਾ।"

ਨੰਦ ਸਿੰਘ ਕੁਝ ਪਲਾਂ ਤੱਕ ਸੋਚ 'ਚ ਡੁੱਬਿਆ ਹੋਇਆ ਚੁੱਪ ਰਿਹਾ ਅਤੇ ਫਿਰ ਚੌਂਕ ਕੇ ਬੋਲਿਆ:

"ਮੈਂ ਕਾਲ਼ੀ ਨੂੰ ਕੋਠਾ ਦੇਊਂਗਾ ਅਤੇ ਉਹ ਜੋ ਮਦਦ ਮੰਗੂ ਉਹ ਵੀ ਕਰੂੰਗਾ।"

ਪਾਦਰੀ ਨੇ ਆਪਣੀ ਗੱਲ ਉਹਦੇ ਦਿਮਾਗ ਵਿੱਚ ਚੰਗੀ ਤਰ੍ਹਾਂ ਪਾ ਦਿੱਤੀ ਅਤੇ ਆਪਣੇ ਘਰ ਨੂੰ ਤੁਰ ਪਿਆ।

ਨੰਦ ਸਿੰਘ ਨੇ ਆਪਣੇ ਘਰਵਾਲੀ ਠਾਕਰੀ ਨਾਲ ਪਾਦਰੀ ਨਾਲ ਹੋਈਆਂ ਆਪਣੀਆਂ ਗੱਲਾਂ ਬਾਰੇ ਸਲਾਹ ਕੀਤੀ ਅਤੇ ਉਹ ਦੋਵੇਂ ਰਲ ਕੇ ਕੋਠਾ ਸਾਫ ਕਰਨ ਲੱਗੇ। ਜਿਵੇਂ ਜਿਵੇਂ ਪਾਦਰੀ ਦੀਆਂ ਗੱਲਾਂ ਦਾ ਅਰਥ ਨੰਦ ਸਿੰਘ ਨੂੰ ਸਮਝ ਆ ਰਿਹਾ ਸੀ ਤਿਵੇਂ ਤਿਵੇਂ ਉਹਦੀ ਫੁਰਤੀ ਵਧਦੀ ਜਾ ਰਹੀ ਸੀ। ਕੋਠਾ ਸਾਫ ਕਰ ਕੇ ਉਹਨੇ ਦੁੱਬ ਦੀਆਂ ਸਫਾਂ ਵਿਛਾ ਦਿੱਤੀਆਂ ਅਤੇ ਆਪ ਕਾਲ਼ੀ ਨੂੰ ਸੱਦਣ ਚਲਾ ਗਿਆ।

ਕਾਲ਼ੀ ਨੂੰ ਆਪਣੇ ਨਾਲ਼ ਲਿਆ ਕੇ ਸਫਾਂ ਵੱਲ ਇਸ਼ਾਰਾ ਕਰਦਾ ਹੋਇਆ ਬੋਲਿਆ: "ਅਫਸੋਸ ਲਈ ਆਉਣ ਵਾਲੇ ਆਦਮੀ ਇੱਥੇ ਬੈਠਣਗੇ। ਕਾਲ਼ੀ ਅਸਲੀ ਆਦਮੀ ਉਹ ਹੀ ਹੁੰਦਾ ਜੋ ਮੁਸੀਬਤ 'ਚ ਦੂਜਿਆਂ ਦੇ ਕੰਮ ਆਵੇ।"

ਨੰਦ ਸਿੰਘ ਦੀਆਂ ਗੱਲਾਂ ਸੁਣ ਕੇ ਕਾਲ਼ੀ ਦਾ ਮਨ ਭਰ ਆਇਆ ਅਤੇ ਸ਼ੁਕਰਾਨੇ ਨਾਲ਼ ਉਹਦੀਆਂ ਅੱਖਾਂ 'ਚ ਹੰਝੂ ਆ ਗਏ। ਨੰਦ ਸਿੰਘ ਉਹਨੂੰ ਦਿਲਾਸਾ ਦਿੰਦਾ ਹੋਇਆ ਉਹਦੇ ਕੋਲ਼ ਬੈਠ ਗਿਆ। ਉਹਨਾਂ ਦੀ ਅਵਾਜ਼ ਸੁਣ ਕੇ ਠਾਕਰੀ ਵੀ ਉੱਥੇ ਆ ਗਈ ਅਤੇ ਕਾਲ਼ੀ ਦੇ ਗਲ ਲੱਗ ਕੇ ਰੋਣ ਲੱਗੀ। ਫਿਰ ਉਹ ਆਪਣੇ ਹੰਝੂ ਪੂੰਝਦੀ ਬੋਲੀ:

"ਕਾਲ਼ੀ, ਮੈਂ ਜਦੋਂ ਗਲੀ 'ਚ ਨਿਕਲਦੀ ਆਂ ਤਾਂ ਮੈਨੂੰ ਏਦਾਂ ਮਹਿਸੂਸ ਹੁੰਦਾ ਜਿਵੇਂ ਚਾਚੀ ਨੇ ਮੈਨੂੰ ਅਵਾਜ਼ ਮਾਰੀ ਹੋਵੇ।"

ਕਾਲ਼ੀ ਨੂੰ ਕੋਈ ਜਵਾਬ ਨਹੀਂ ਸੁੱਝ ਰਿਹਾ ਸੀ। ਉਹ ਸੋਚਣ ਲੱਗਾ ਕਿ ਦੁਨੀਆਂ ਵਿੱਚ ਚੰਗਿਆਈ ਅਜੇ ਬਾਕੀ ਹੈ ਅਤੇ ਸਾਰੇ ਲੋਕ ਬੁਰੇ ਨਹੀਂ।

ਨੰਦ ਸਿੰਘ ਕਾਲ਼ੀ ਦੇ ਕੋਲ ਬੈਠਾ ਜੁੱਤੀਆਂ ਸਿਉਂਦਾ ਉਹਦੇ ਨਾਲ ਗੱਲਾਂ ਕਰਨ ਲੱਗਾ। ਉਹਦੀਆਂ ਗੱਲਾਂ ਨਾਲ਼ ਕਾਲ਼ੀ ਦੀ ਉਦਾਸੀ ਕੁਝ ਘਟਣ ਲੱਗੀ। ਉਹਦੇ ਮਨ ਵਿੱਚ ਵਾਰ ਵਾਰ ਖਿਆਲ ਆ ਰਿਹਾ ਸੀ ਕਿ ਨੰਦ ਸਿੰਘ ਕੋਲੋਂ ਇਸਾਈ ਬਣਨ ਦਾ ਕਾਰਨ ਪੁੱਛੇ, ਪਰ ਉਹਦਾ ਹੌਂਸਲਾ ਨਹੀਂ ਪੈ ਰਿਹਾ ਸੀ। ਹੌਲ਼ੀ ਹੌਲ਼ੀ ਨੰਦ ਸਿੰਘ ਆਪਣੇ ਮਨ ਦੀਆਂ ਗੰਢਾਂ ਆਪ ਹੀ ਖੋਲ੍ਹਣ ਲੱਗਾ। ਉਹ ਜੁੱਤੀ ਨੂੰ ਇਕ ਪਾਸੇ ਰੱਖਦਾ ਹੋਇਆ ਬੋਲਿਆ:

"ਮੈਨੂੰ ਪਿੰਡ 'ਚ ਰਹਿਣਾ ਬਿਲਕੁਲ ਪਸੰਦ ਨਹੀਂ ਕਿਉਂਕਿ ਇੱਥੇ ਗਰੀਬ ਆਦਮੀ ਦੀ, ਖਾਸ ਕਰਕੇ ਕੰਮੀ-ਕਮੀਨ ਦੀ ਕੋਈ ਇੱਜ਼ਤ ਨਹੀਂ। ਪਿੰਡ 'ਚ ਇੱਜ਼ਤ ਨਾਲ਼ ਰਹਿਣਾ ਹੋਵੇ ਤਾਂ ਆਦਮੀ ਨੂੰ ਜ਼ਮੀਨ ਦਾ ਮਾਲਕ ਹੋਣਾ ਚਾਹੀਦਾ। ਇੱਥੇ ਸਿਰਫ ਜ਼ਮੀਨ ਅਤੇ ਜੁੱਤੀ ਦੀ ਇੱਜ਼ਤ ਹੈ, ਬਾਕੀ ਚੀਜ਼ਾਂ ਨੂੰ ਕੋਈ ਨਹੀਂ ਪੁੱਛਦਾ।"

ਕਾਲ਼ੀ ਉਹਦੀਆਂ ਗੱਲਾਂ ਵਿੱਚ ਇਸ ਤਰ੍ਹਾਂ ਮਗਨ ਹੋ ਗਿਆ ਕਿ ਉਹਨੂੰ ਚਾਚੀ ਦੀ ਮੌਤ ਤੱਕ ਭੁੱਲ ਗਈ। ਉਹ ਮੂੰਹ ਖੋਲ੍ਹੀ ਉਸ ਵੱਲ ਦੇਖ ਰਿਹਾ ਸੀ। ਨੰਦ ਸਿੰਘ ਨੇ ਆਪਣੀ ਗੱਲ ਜਾਰੀ ਰੱਖਦਿਆਂ ਕਿਹਾ:

"ਪਿੰਡ 'ਚ ਚਮਾਰ ਹੋਣਾ ਤਾਂ ਸਭ ਤੋਂ ਵੱਡਾ ਪਾਪ ਹੈ। ਬਹੁਤ ਵੱਡਾ ਜੁਰਮ ਹੈ। ਦੋ ਕੌਡੀ ਦਾ ਮਾਲਕ ਕਾਸ਼ਤਕਾਰ ਆਪਣੇ ਚਮਾਰ ਨੂੰ ਛਟੀ ਦਾ ਦੁੱਧ ਪਿਲਾ ਦਿੰਦਾ। ... ਮੈਨੂੰ 'ਚਮਾਰ' ਸ਼ਬਦ ਨਾਲ਼ੋਂ ਹੀ ਨਫਰਤ ਹੈ। ਮੈਨੂੰ ਕੋਈ ਚਮਾਰ ਕਹੇ ਤਾਂ ਗੁੱਸਾ ਆ ਜਾਂਦਾ ...।"

ਨੰਦ ਸਿੰਘ ਦੀਆਂ ਗੱਲਾਂ ਨੇ ਕਾਲ਼ੀ ਨੂੰ ਜਿਵੇਂ ਮੋਹ ਲਿਆ ਸੀ। ਤਰਕਾਲਾਂ ਦੇ ਪ੍ਰਛਾਂਵੇਂ ਖੇਤਾਂ ਵਿੱਚੋਂ ਉੱਠ ਕੇ ਛੱਤਾਂ ਉੱਤੇ ਫੈਲ ਗਏ ਅਤੇ ਫਿਰ ਸੁੰਗੜਦੀ ਹੋਈ ਸ਼ਾਮ ਹਨ੍ਹੇਰੇ ਦੀ ਕੁੱਖ ਵਿੱਚ ਗਾਇਬ ਹੋ ਗਈ ਪਰ ਉਹ ਦੋਵੇਂ ਗੱਲਾਂ 'ਚ ਮਗਨ ਰਹੇ। ਠਾਕਰੀ ਉਹਨਾਂ ਦੇ ਕੋਲ਼ ਆਈ ਤਾਂ ਉਹਨਾਂ ਨੂੰ ਅਹਿਸਾਸ ਹੋਇਆ ਕਿ ਰਾਤ ਪੈ ਗਈ ਹੈ। ਕਾਲ਼ੀ ਉੱਠਦਾ ਹੋਇਆ ਬੋਲਿਆ:

"ਚੰਗਾ ਮੈਂ ਚਲਦਾਂ। ਗੱਲਾਂ ਗੱਲਾਂ 'ਚ ਬਹੁਤ ਦੇਰ ਹੋ ਗਈ।"

"ਹੁਣ ਰੋਟੀ ਖਾ ਕੇ ਜਾਈਂ – ਰੁੱਖੀ-ਸੁੱਖੀ ਤਿਆਰ ਆ।"

ਕਾਲ਼ੀ ਨੇ ਬਹੁਤ ਨਾਂਹ ਕੀਤੀ ਪਰ ਠਾਕਰੀ ਦਾ ਜ਼ੋਰ ਵਧਦਾ ਹੀ ਗਿਆ।

ਨੰਦ ਸਿੰਘ ਨੇ ਕੋਠੇ ਦੇ ਬੂਹੇ ਨੂੰ ਤਾਲਾ ਲਾ ਕੇ ਚਾਬੀ ਕਾਲੀ ਨੂੰ ਫੜਾ ਦਿੱਤੀ ਅਤੇ ਉਹ ਦੁਕਾਨ ਦੇ ਅੰਦਰਲੇ ਦਰਵਾਜ਼ੇ ਰਾਹੀਂ ਛੋਟੇ ਜਿਹੇ ਵਿਹੜੇ 'ਚ ਆ ਗਏ। ਠਾਕਰੀ ਨੇ ਅੱਗੇ ਵੱਧ ਕੇ ਮੰਜੀ ਵਿਛਾ ਦਿੱਤੀ ਅਤੇ ਦੋਹਾਂ ਨੂੰ ਬੈਠਣ ਦਾ ਇਸ਼ਾਰਾ ਕੀਤਾ। ਕਾਲ਼ੀ ਨੰਦ ਸਿੰਘ ਦੀ ਵੱਡੀ ਕੁੜੀ ਪਾਸ਼ੋ ਨੂੰ ਰੋਟੀਆਂ ਪਕਾਉਂਦੀ ਨੂੰ ਦੇਖਣ ਲੱਗਾ। ਉਹਨੂੰ ਗਿਆਨੋ ਯਾਦ ਆ ਗਈ ਅਤੇ ਉਹ ਸੋਚਣ ਲੱਗਾ ਕਿ ਚਾਚੀ ਦੇ ਮਰਨ ਬਾਅਦ ਉਹ ਅਫਸੋਸ ਕਰਨ ਨਹੀਂ ਆਈ। ਉਹਦਾ ਮਨ ਇਕਦਮ ਬਹੁਤ ਉਦਾਸ ਹੋ ਗਿਆ। ਗਿਆਨੋ ਉਹਦੇ ਦਿਮਾਗ ਉੱਤੇ ਛਾਉਣ ਲੱਗੀ ਅਤੇ ਜਦੋਂ ਨੰਦ ਸਿੰਘ ਨੇ ਉਹਦੇ ਨਾਲ ਗੱਲ ਸ਼ੁਰੂ ਕੀਤੀ ਤਾਂ ਉਹ ਚੌਂਕ

ਗਿਆ।

ਠਾਕਰੀ ਜੁੱਤੀ ਪਾਈ ਖੁੱਲ੍ਹੀ ਰਸੋਈ 'ਚ ਏਧਰ ਓਧਰ ਘੁੰਮ ਰਹੀ ਸੀ। ਕਾਲ਼ੀ ਦਿਲਚਸਪੀ ਅਤੇ ਹੈਰਾਨੀ ਨਾਲ ਉਹਦੇ ਵੱਲ ਦੇਖਦਾ ਹੋਇਆ ਸੋਚਣ ਲੱਗਾ ਕਿ ਚਾਚੀ ਠਾਕਰੀ ਦੀਆਂ ਆਦਤਾਂ ਕੁਝ ਦਿਨਾਂ ਵਿੱਚ ਹੀ ਬਦਲ ਗਈਆਂ ਹਨ।

ਪਾਸ਼ੋ ਨੇ ਦਾਲ ਨਾਲ਼ ਭਰੀਆਂ ਕੌਲੀਆਂ ਉਹਨਾਂ ਦੇ ਅੱਗੇ ਰੱਖ ਦਿੱਤੀਆਂ ਅਤੇ ਰੋਟੀਆਂ ਉਹਨਾਂ ਦੇ ਹੱਥਾਂ ਵਿੱਚ ਫੜਾ ਦਿੱਤੀਆਂ ਤਾਂ ਠਾਕਰੀ ਪੈਰ ਪਟਕਦੀ ਬੋਲੀ:

"ਪਾਸ਼ੋ ਤੂੰ ਚਮਾਰਨ ਦੀ ਚਮਾਰਨ ਹੀ ਰਹੀ। ਤੈਨੂੰ ਅਕਲ ਨਹੀਂ ਆਈ। ਰੋਟੀ ਪਿਰਚ (ਪਲੇਟ) 'ਚ ਰੱਖ ਕੇ ਦੇ।" ਉਹ ਪਲੇਟ ਲਿਆਉਣ ਲਈ ਕਮਰੇ ਵਿੱਚ ਜਾਣ ਲੱਗੀ ਤਾਂ ਕਾਲ਼ੀ ਨੇ ਉਹਨੂੰ ਰੋਕ ਦਿੱਤਾ।

"ਮੈਂ ਹਮੇਸ਼ਾਂ ਹੱਥ 'ਤੇ ਰੱਖ ਕੇ ਹੀ ਖਾਂਦਾ।"

ਪਰ ਠਾਕਰੀ ਨੇ ਉਹਦੇ ਹੱਥ 'ਚੋਂ ਰੋਟੀ ਖੋਹ ਕੇ ਪਲੇਟ 'ਚ ਰੱਖਦਿਆਂ ਕਿਹਾ:

"ਬੜੇ ਸਾਹਿਬਾਂ ਦੀ ਤਰ੍ਹਾਂ ਰੋਟੀ ਖਾ। ਪਾਦਰੀ ਜੀ ਏਸ ਤਰ੍ਹਾਂ ਖਾਂਦੇ ਹਨ।" ਕਹਿੰਦੀ ਹੋਈ ਠਾਕਰੀ ਉਹਨਾਂ ਦੇ ਕੋਲ ਬੈਠ ਦੋਨਾਂ ਨੂੰ ਪੱਖਾ ਝੱਲਣ ਲੱਗੀ।

ਨੰਦ ਸਿੰਘ ਨੇ ਕਾਲ਼ੀ ਦੇ ਹੱਥ ਉੱਤੇ ਇਕ ਗੰਢਾ ਰੱਖਦਿਆਂ ਕਿਹਾ:

"ਪਾਦਰੀ ਜੀ ਕਹਿੰਦੇ ਹਨ ਕਿ ਇਸ ਮੌਸਮ 'ਚ ਗੰਢਾ ਜ਼ਰੂਰ ਖਾਣਾ ਚਾਹੀਦਾ ... ਬੀਮਾਰੀ ਤੋਂ ਬਚਾਉਂਦਾ।"

"ਪਾਦਰੀ ਜੀ ਨੂੰ ਦੁਨੀਆਂ ਭਰ ਦੀਆਂ ਗੱਲਾਂ ਦਾ ਪਤਾ। ਕੋਈ ਗੱਲ ਪੁੱਛੋ, ਏਦਾਂ ਦੀ ਸਲਾਹ ਦੇਣਗੇ ਕਿ ਦਿਲ ਖੁਸ਼ ਹੋ ਜਾਊ।"

ਇਹ ਕਹਿੰਦੀ-ਕਹਿੰਦੀ ਠਾਕਰੀ ਸੋਚ ਵਿੱਚ ਪੈ ਗਈ ਅਤੇ ਫਿਰ ਨੰਦ ਸਿੰਘ ਨੂੰ ਸੰਬੋਧਿਤ ਕਰਦੀ ਹੋਈ ਬੋਲੀ:

"ਉਹ ਕਿਹੜੇ ਬਾਪ ਦੀ ਗੱਲ ਕਰਦੇ ਹੁੰਦੇ ਹਨ ... ਭਲਾ ਜਿਹਾ ਨਾਂ ਹੈ ਉਹਦਾ ...।"

ਨੰਦ ਸਿੰਘ ਨੇ ਆਪਣੇ ਦਿਮਾਗ ਉੱਤੇ ਜ਼ੋਰ ਪਾਉਂਦਿਆਂ ਕਿਹਾ:

"ਮੁਕੱਦਸ ਬਾਪ।"

ਇਹ ਸੁਣ ਕੇ ਠਾਕਰੀ ਖੁਸ਼ ਹੋ ਗਈ।

"ਕਿੰਨਾ ਚੰਗਾ ਨਾਂ ਹੈ। ਸਾਡੇ ਇੱਥੇ ਕਿਸੇ ਦੇ ਬਾਪ ਦਾ ਨਾਂ ਆ ਨੱਥੂ, ਫੱਤੂ ਅਤੇ ਕਿਸੇ ਦੇ ਬਾਪ ਦਾ ਨਾਂ ਹੈ ਰੁਲ਼ਦੂ। ਪਾਦਰੀ ਜੀ ਉਹਦੀ ਬਹੁਤ ਸਿਫਤ ਕਰਦੇ ਹਨ।"

ਕਾਲ਼ੀ ਮੁਸਕਰਾ ਪਿਆ ਅਤੇ ਅਚਾਨਕ ਹੀ ਉਹਦੇ ਮੂੰਹ 'ਚੋਂ ਨਿਕਲ ਗਿਆ:

"ਚਾਚੀ ਤੂੰ ਘਰ ਜੁੱਤੀ ਪਾ ਕੇ ਕਿਉਂ ਘੁੰਮਦੀ ਆਂ ?"

" ਪੁੱਤਰਾ, ਪਾਦਰਾਣੀ ਵੀ ਤਾਂ ਘਰ 'ਚ ਜੁੱਤੀ ਪਾ ਕੇ ਰੱਖਦੀ ਆ। ਮੈਂ ਸੋਚਿਆ ਸ਼ਾਇਦ ਇਸਾਈਆਂ 'ਚ ਇਹੋ ਹੀ ਰਿਵਾਜ ਹੋਵੇ। ਇਸ ਲਈ ਮੈਂ ਵੀ ਘਰ 'ਚ ਜੁੱਤੀ ਪਾਉਣੀ ਸ਼ੁਰੂ ਕਰ ਦਿੱਤੀ। ਅਸੀਂ ਜਦੋਂ ਇਸਾਈ ਬਣ ਗਏ ਆਂ ਤਾਂ ਰਿਵਾਜ ਵੀ ਤਾਂ ਉਹਨਾਂ ਦੇ ਹੀ

ਕਰਾਂਗੇ।”

ਖਾਣਾ ਖਾ ਕੇ ਨੰਦ ਸਿੰਘ ਨੇ ਹੁੱਕਾ ਗਰਮ ਕਰ ਲਿਆ ਤਾਂ ਕਾਲ਼ੀ ਹੈਰਾਨ ਹੋ ਕੇ ਬੋਲਿਆ:

“ਚਾਚਾ, ਇਹ ਕੀ ? ਤੂੰ ਤਾਂ ਹੁੱਕਾ ਨਹੀਂ ਪੀਂਦਾ ਸੀ।”

“ਪਹਿਲਾਂ ਪੀਂਦਾ ਹੁੰਦਾ ਸੀ ਪਰ ਮਜ਼ਹਬੀ ਬਣਨ ਤੋਂ ਬਾਅਦ ਛੱਡ ਦਿੱਤਾ ਸੀ। ਹੁਣ ਮੈਂ ਮਜ਼ਹਬੀ ਨਹੀਂ ਰਿਹਾ ਤਾਂ ਹੁੱਕਾ ਕਿਉਂ ਛੱਡਾ।”

ਨੰਦ ਸਿੰਘ ਨੇ ਖੰਘਦਿਆਂ ਕਿਹਾ। ਉਹ ਹੁੱਕੇ ਦੀ ਨਾੜੀ ਕਾਲ਼ੀ ਵੱਲ ਮੋੜਦਾ ਹੋਇਆ ਬੋਲਿਆ:

“ਪਾਦਰੀ ਜੀ ਤੈਨੂੰ ਬਹੁਤ ਪਿਆਰ ਕਰਦੇ ਹਨ। ਕਹਿੰਦੇ ਹਨ ਕਿ ਕਾਲ਼ੀ ਬਹੁਤ ਚੰਗਾ ਮੁੰਡਾ।”

ਕਾਲ਼ੀ ਜਵਾਬ ਵਿੱਚ ਮੁਸਕਰਾ ਪਿਆ। ਨੰਦ ਸਿੰਘ ਇਸਾਈ ਬਣਨ ਕਾਰਨ ਉਸ ਨੂੰ ਮਿਲ਼ਣ ਵਾਲੇ ਫਾਇਦਿਆਂ ਬਾਰੇ ਦੱਸਣ ਲੱਗਾ ਤਾਂ ਠਾਕਰੀ ਬੋਲੀ:

“ਕਾਲ਼ੀ, ਤੂੰ ਵੀ ਇਸਾਈ ਕਿਉਂ ਨਹੀਂ ਬਣ ਜਾਂਦਾ। ਚਮਾਰ ਰਹਿਣ ਨਾਲ ਕੀ ਮਿਲਦਾ।”

ਨੰਦ ਸਿੰਘ ਨੇ ਵੀ ਆਪਣੀ ਘਰਵਾਲੀ ਦਾ ਸਮਰਥਨ ਕੀਤਾ ਤਾਂ ਕਾਲ਼ੀ ਦਾ ਦਿਲ ਘਬਰਾਉਣ ਲੱਗਾ ਅਤੇ ਉਹ ਉੱਥੋਂ ਦੌੜ ਆਇਆ।

ਘਰ ਦੇ ਸੁੰਨੇਪਨ ਵਿੱਚ ਉਹਨੂੰ ਘਬਰਾਹਟ ਹੋਣ ਲੱਗੀ। ਉਹਨੇ ਦੀਵਾ ਬਾਲ਼ਿਆ ਅਤੇ ਉਹਦੀ ਧੀਮੀ ਰੌਸ਼ਨੀ ਨੇ ਸੁੰਨੇਪਨ ਨੂੰ ਹੋਰ ਵੀ ਡੂੰਘਾ ਕਰ ਦਿੱਤਾ। ਕਾਲ਼ੀ ਨੇ ਦੀਵਾ ਬੁਝਾ ਦਿੱਤਾ ਅਤੇ ਦਰਵਾਜ਼ੇ ਦੇ ਉਹਲੇ ਸਫ ਵਿਛਾ ਕੇ ਲੰਮਾ ਪੈ ਗਿਆ। ਗਲ਼ੀ ਵਿੱਚ ਲੋਕਾਂ ਦਾ ਆਉਣਾ ਜਾਣਾ ਬਹੁਤ ਘਟ ਗਿਆ ਸੀ। ਹਵਾ ਦੀ ਸਾਂ ਸਾਂ ਅਤੇ ਹਨ੍ਹੇਰਾ ਦੇਖ ਕੇ ਅਹਿਸਾਸ ਹੁੰਦਾ ਸੀ ਕਿ ਬਹੁਤ ਜ਼ੋਰ ਦੇਣੀ ਮੀਂਹ ਪਏਗਾ। ਉਹਦੀਆਂ ਅੱਖਾਂ ਦੇ ਸਾਹਮਣੇ ਚਾਚੀ ਦੀਆਂ ਬਹੁਤ ਸਾਰੀਆਂ ਤਸਵੀਰਾਂ ਘੁੰਮ ਰਹੀਆਂ ਸਨ। ਹਵਾ ਦੀ ਸਾਂ ਸਾਂ, ਦੂਰ ਗਰਜ ਰਹੇ ਬੱਦਲਾਂ ਦੀ ਗੜਗੜਾਹਟ ਅਤੇ ਘੁੱਪ ਹਨ੍ਹੇਰੇ ਨੇ ਇਸ ਤਰ੍ਹਾਂ ਦਾ ਵਾਤਾਵਰਣ ਪੈਦਾ ਕਰ ਦਿੱਤਾ ਸੀ ਕਿ ਕਾਲ਼ੀ ਉੱਤੇ ਉਦਾਸੀ ਅਤੇ ਡਰ ਛਾਉਣ ਲੱਗੇ। ਉਹਨੂੰ ਵਾਰ ਵਾਰ ਅਹਿਸਾਸ ਹੁੰਦਾ ਕਿ ਜਿਵੇਂ ਉਹਨੂੰ ਕੋਈ ਬਹੁਤ ਦੂਰ ਤੋਂ ਅਵਾਜ਼ਾਂ ਮਾਰ ਰਿਹਾ ਸੀ। ਇਹ ਅਵਾਜ਼ ਬਿਲਕੁਲ ਬੇਪਛਾਣੀ ਸੀ ਅਤੇ ਉਹ ਚੌਂਕ ਕੇ ਵਾਰ ਵਾਰ ਉੱਠ ਬੈਠਦਾ। ਫਿਰ ਇਸ ਤਰ੍ਹਾਂ ਦੀ ਹਾਲਾਤ ਹੋ ਗਈ ਕਿ ਉਦਾਸੀ ਅਤੇ ਨੀਂਦ ਵਿੱਚ ਵੀ ਫਰਕ ਮਿਟਣ ਲੱਗਾ।

ਜਦੋਂ ਰਾਤ ਬਿਲਕੁਲ ਟਿਕ ਗਈ ਅਤੇ ਧਰਤੀ ਅਤੇ ਅਸਮਾਨ ਦੋਨੋਂ ਮਨੁੱਖ ਦੀਆਂ ਨਜ਼ਰਾਂ ਤੋਂ ਅਜ਼ਾਦ ਹੋ ਗਏ ਤਾਂ ਉਹਨੂੰ ਆਪਣੇ ਦਰਵਾਜ਼ੇ ਉੱਤੇ ਹਲਕੀ-ਜਿਹੀ ਦਸਤਕ ਸੁਣਾਈ ਦਿੱਤੀ। ਉਹ ਅੱਖਾਂ ਪਾੜ੍ਹ ਪਾੜ੍ਹ ਕੇ ਹਨ੍ਹੇਰੇ ਵਿੱਚ ਹੀ ਦਰਵਾਜ਼ੇ ਵਲ ਦੇਖਣ ਲੱਗਾ। ਜਦੋਂ ਦੁਬਾਰਾ ਦਸਤਕ ਹੋਈ ਤਾਂ ਉਹ ਉੱਠ ਖੜ੍ਹਾ ਹੋਇਆ ਅਤੇ ਲਪਕ ਕੇ ਦਰਵਾਜ਼ੇ ਕੋਲ ਪਹੁੰਚ ਗਿਆ। ਉਹਨੇ ਇਸ ਨਰਮੀ ਨਾਲ ਅਰਲ ਲਾਹੀ ਜਿਵੇਂ ਕੋਈ ਮੁਟਿਆਰ ਦੇ

ਸਿਰ ਤੋਂ ਚੁੰਨੀ ਲਾਹ ਰਿਹਾ ਹੋਵੇ ਅਤੇ ਹੌਲ਼ੀ ਦੇਣੀ ਦਰਵਾਜ਼ਾ ਖੋਲ੍ਹ ਦਿੱਤਾ। ਉਹਦੇ ਸਾਹਮਣੇ ਗਿਆਨੋ ਖੜ੍ਹੀ ਸੀ। ਕਾਲ਼ੀ ਨੂੰ ਪਤਾ ਸੀ ਪਰ ਫਿਰ ਵੀ ਉਹਨੇ ਪੁੱਛ ਲਿਆ:

"ਕੌਣ ਆਂ ?"

"ਮੈਂ ਆਂ।" ਕਹਿ ਕੇ ਗਿਆਨੋ ਅੰਦਰ ਆ ਗਈ। ਕਾਲ਼ੀ ਨੇ ਹੌਲ਼ੀ ਦੇਣੀ ਦਰਵਾਜ਼ਾ ਬੰਦ ਕਰ ਦਿੱਤਾ ਅਤੇ ਗਿਆਨੋ ਦੇ ਸਾਹਮਣੇ ਆ ਖੜ੍ਹਾ ਹੋਇਆ। ਉਹ ਕੁਝ ਚਿਰ ਚੁੱਪ ਰਹੀ ਅਤੇ ਫਿਰ ਭਰੀ ਹੋਈ ਅਵਾਜ਼ ਵਿੱਚ ਬੋਲੀ:

"ਕੀ ਚਾਚੀ ਹੁਣ ਕਦੇ ਨਹੀਂ ਆਊਗੀ।"

ਗਿਆਨੋ ਫਫਕ ਫਫਕ ਕੇ ਰੋ ਪਈ। ਕਾਲ਼ੀ ਨੇ ਉਹਦੇ ਸਿਰ ਉੱਤੇ ਹੱਥ ਰੱਖ ਦਿੱਤਾ। ਉਹਨੂੰ ਰੋਂਦੀ ਦੇਖ ਕਾਲ਼ੀ ਦਾ ਦਿਲ ਵੀ ਭਰ ਆਇਆ। ਗਿਆਨੋ ਉਹਦੇ ਨਾਲ ਲੱਗ ਗਈ। ਉਹਦਾ ਮੱਥਾ ਕਾਲ਼ੀ ਦੇ ਮੋਢੇ ਨੂੰ ਛੂਹ ਰਿਹਾ ਸੀ। ਉਹਦੀ ਠੋਡੀ ਗਿਆਨੋ ਦੇ ਸਿਰ ਉੱਤੇ ਟਿਕ ਗਈ ਸੀ। ਕਾਲ਼ੀ ਦੀਆਂ ਅੱਖਾਂ ਵਿੱਚੋਂ ਹੰਝੂ ਟਪ ਟਪ ਕਰਦੇ ਉਹਦੇ ਵਾਲਾਂ ਉੱਤੇ ਡਿੱਗ ਰਹੇ ਸਨ।

ਜਦੋਂ ਰੋ ਕੇ ਦੋਨਾਂ ਦਾ ਦਿਲ ਹਲਕਾ ਹੋ ਗਿਆ ਤਾਂ ਉਹ ਸਫ ਉੱਤੇ ਬੈਠ ਗਏ। ਗਿਆਨੋ ਨੇ ਆਪਣੀ ਚੁੰਨੀ ਦੇ ਪੱਲੇ ਵਿੱਚੋਂ ਦੋ ਰੋਟੀਆਂ ਖੋਲ੍ਹੀਆਂ ਅਤੇ ਕਾਲ਼ੀ ਨੂੰ ਕਿਹਾ:

"ਰਾਤ ਨੂੰ ਰੋਟੀ ਖਾਧੀ ਸੀ ?"

"ਹਾਂ, ਇਕ ਰੋਟੀ ਖਾਧੀ ਸੀ।"

"ਉਹਦੇ ਨਾਲ ਢਿੱਡ ਭਰ ਗਿਆ।"

"ਨਹੀਂ।"

"ਚੰਗਾ ਫਿਰ ਇਹ ਖਾ ਲੈ।" ਉਹਨੇ ਰੋਟੀਆਂ ਕਾਲ਼ੀ ਵਲ ਵਧਾ ਦਿੱਤੀਆਂ। ਕਾਲ਼ੀ ਨੇ ਰੋਟੀਆਂ ਦੀ ਤਹਿ ਖੋਲ੍ਹ ਕੇ ਦੇਖਿਆ ਤਾਂ ਖ਼ੁਸ਼ ਹੁੰਦਾ ਹੋਇਆ ਬੋਲਿਆ:

"ਨਾਲ ਅਚਾਰ ਆ ਨਾ ?"

"ਹਾਂ, ਅੰਬ ਦਾ।"

ਕਾਲ਼ੀ ਨੂੰ ਸੱਚਮੁੱਚ ਹੀ ਬਹੁਤ ਭੁੱਖ ਲੱਗੀ ਸੀ। ਉਹਨੇ ਕਾਹਲੀ ਕਾਹਲੀ ਰੋਟੀ ਖਾ ਕੇ ਪਾਣੀ ਪੀਤਾ।

ਕਾਲ਼ੀ ਦਾ ਜੀਅ ਚਾਹੁੰਦਾ ਸੀ ਕਿ ਗਿਆਨੋ ਨਾਲ ਖੁਲ੍ਹ ਕੇ ਗੱਲਾਂ ਕਰੇ। ਉਹਨੇ ਗੱਲ ਸ਼ੁਰੂ ਕਰਨ ਲਈ ਕਿਹਾ:

"ਚਾਚੀ ਨੇ ਸਾਥ ਹੀ ਛੱਡਤਾ। ਮੈਨੂੰ ਉਸ ਦਿਨ ਸਵੇਰੇ ਹੀ ਪਤਾ ਲੱਗ ਗਿਆ ਸੀ, ਪਰ ਮੈਂ ਯਕੀਨ ਨਹੀਂ ਕਰਨਾ ਚਾਹੁੰਦਾ ਸੀ। ਮੇਰੀ ਕੋਸ਼ਿਸ਼ ਸੀ ਕਿ ਕਿਸੇ ਨਾ ਕਿਸੇ ਤਰ੍ਹਾਂ ਮੈਂ ਉਹਨੂੰ ਬਚਾ ਲਵਾਂ। ਜਦੋਂ ਮੈਂ ਸੋਚਦਾ ਕਿ ਚਾਚੀ ਮਰ ਜਾਊ ਤਾਂ ਮੇਰੇ ਦਿਲ 'ਚ ਹੌਲ-ਜਿਹਾ ਉੱਠਣ ਲੱਗਦਾ।"

ਗਿਆਨੋ ਖਾਮੋਸ਼ੀ ਨਾਲ ਰੋਂਦੀ ਹੋਈ ਕਾਲ਼ੀ ਦੀਆਂ ਗੱਲਾਂ ਸੁਣਦੀ ਰਹੀ। ਕਾਲ਼ੀ ਚੁੱਪ ਹੋ ਗਿਆ ਤਾਂ ਉਹ ਆਪਣੇ ਹੰਝੂ ਪੂੰਝਦੀ ਹੋਈ ਬੋਲੀ:

"ਚਾਚੀ ਨੇ ਮੇਰੇ ਬਾਰੇ ਕਦੇ ਨਹੀਂ ਸੀ ਪੁੱਛਿਆ ?"

"ਰੋਜ਼ ਪੁੱਛਦੀ ਸੀ, ਪਰ ...।" ਕਹਿ ਕੇ ਕਾਲ਼ੀ ਚੁੱਪ ਹੋ ਗਿਆ। ਉਸ ਉੱਤੇ ਪਾਪ ਦਾ ਅਹਿਸਾਸ ਛਾਉਣ ਲੱਗਾ ਅਤੇ ਥੋੜ੍ਹੀ ਦੇਰ ਬਾਅਦ ਘਬਰਾਈ ਹੋਈ ਅਵਾਜ਼ ਵਿੱਚ ਕਹਿਣ ਲੱਗਾ:

"ਗਿਆਨੋ ਹੁਣ ਘਰ ਜਾ। ਬਹੁਤ ਦੇਰ ਹੋ ਗਈ ਆ।"

"ਕੋਈ ਗੱਲ ਨਹੀਂ, ਚਲੀ ਜਾਊਂ।"

ਕਾਲ਼ੀ ਨੇ ਪਾਪ ਦੇ ਅਹਿਸਾਸ ਤੋਂ ਛੁਟਕਾਰਾ ਪਾਉਣ ਲਈ ਫਿਰ ਚਾਚੀ ਦੀ ਗੱਲ ਸ਼ੁਰੂ ਕਰ ਦਿੱਤੀ। ਉਹਦੀ ਹਰ ਗੱਲ ਦੇ ਜੁਆਬ ਵਿੱਚ ਗਿਆਨੋ ਇਹ ਹੀ ਕਹਿੰਦੀ ਕਿ ਉਹਨੂੰ ਪਤਾ ਹੈ। ਕਾਲ਼ੀ ਉਹਨੂੰ ਵਾਲਾਂ ਤੋਂ ਫੜ ਕੇ ਬੋਲਿਆ:

"ਤੈਨੂੰ ਕਿੱਦਾਂ ਪਤਾ ਲੱਗ ਜਾਂਦਾ ਸੀ। ਤੂੰ ਤਾਂ ਸਾਡੇ ਘਰ ਵੱਲ ਅੱਖ ਚੁੱਕ ਕੇ ਵੀ ਨਹੀਂ ਦੇਖਦੀ ਸੀ।"

"ਪਤਾ ਲੱਗ ਜਾਂਦਾ। ਤੂੰ ਨਹੀਂ ਦਸਦਾ ਸੀ ਤਾਂ ਕੀ ਹੋਇਆ, ਗਲੀ ਗਵਾਂਢ ਦੱਸ ਦਿੰਦਾ ਸੀ। ਉਹ ਨਹੀਂ ਸੀ ਦਸਦੇ ਤਾਂ ਮੇਰਾ ਮਨ ਦੱਸ ਦਿੰਦਾ ਸੀ।" ਗਿਆਨੋ ਨੇ ਠੰਢੀ ਆਹ ਭਰਦਿਆਂ ਕਿਹਾ।

ਇਹ ਸੁਣ ਕੇ ਕਾਲ਼ੀ ਉਦਾਸ ਵੀ ਹੋਇਆ ਅਤੇ ਖੁਸ਼ ਵੀ ਅਤੇ ਗਿਆਨੋ ਨੂੰ ਆਪਣੀ ਵੱਲ ਖਿੱਚਦਾ ਹੋਇਆ ਬੋਲਿਆ:

"ਹੁਣ ਜਾ ਆਪਣੇ ਘਰ। ਕਿਸੇ ਨੂੰ ਪਤਾ ਲੱਗ ਗਿਆ ਤਾਂ ਆਪਾਂ ਦੋਨਾਂ ਦੀ ਸ਼ਾਮਤ ਆ ਜਾਊ।"

"ਚਲੀ ਜਾਊਂਗੀ। ਏਦਾਂ ਲੱਗਦਾ ਕਿ ਤੈਨੂੰ ਮੇਰਾ ਇੱਥੇ ਆਉਣਾ ਚੰਗਾ ਨਹੀਂ ਲੱਗਿਆ ?" ਗਿਆਨੋ ਨੇ ਕਾਲ਼ੀ ਤੋਂ ਪਰ੍ਹੇ ਹੱਟਦਿਆਂ ਕਿਹਾ।

ਕਾਲ਼ੀ ਨੇ ਗਿਆਨੋ ਨੂੰ ਘੜੀਸ ਕੇ ਆਪਣੀਆਂ ਬਾਹਾਂ ਵਿੱਚ ਫੜ ਲਿਆ। ਕਾਲ਼ੀ ਦੇ ਬੁੱਲ੍ਹ ਉਸ ਦੇ ਸਿਰ ਤੋਂ ਹੋ ਕੇ ਉਹਦੇ ਮੱਥੇ ਤੱਕ ਪਹੁੰਚੇ ਅਤੇ ਉੱਥੋਂ ਉਹਦੀਆਂ ਗੱਲਾਂ ਉੱਤੇ ਆ ਗਏ। ਉਹਦੇ ਹੱਥ ਵੀ ਉਹਦੇ ਮੋਢਿਆਂ ਤੋਂ ਹੇਠਾਂ ਖਿਸਕਣ ਲੱਗੇ ਤਾਂ ਗਿਆਨੋ ਪੂਰਾ ਜ਼ੋਰ ਲਾ ਕੇ ਆਪਣੇ ਆਪ ਨੂੰ ਉਹਦੀ ਗ੍ਰਿਫ਼ਤ ਤੋਂ ਛੁਡਾਉਂਦੀ ਬੋਲੀ:

"ਫਿਰ ਉਹ ਹੀ ਗੱਲ। ਆਦਮੀਆਂ ਦੀ ਜਾਤ ਹੀ ਕਮੀਨੀ ਹੁੰਦੀ ਆ।"

ਉਹ ਉੱਠ ਖੜ੍ਹੀ ਹੋਈ ਅਤੇ ਛੜੱਪਾ ਮਾਰ ਕੇ ਦਰਵਾਜ਼ੇ ਕੋਲ਼ ਪਹੁੰਚ ਗਈ। ਇਸ ਤੋਂ ਪਹਿਲਾਂ ਕਿ ਕਾਲ਼ੀ ਉਹਦੇ ਕੋਲ ਪਹੁੰਚਦਾ ਉਹ ਦਰਵਾਜ਼ਾ ਖੋਲ੍ਹ ਕੇ ਗਲੀ ਦੇ ਹਨ੍ਹੇਰੇ ਵਿੱਚ ਗਵਾਚ ਗਈ।

## 32

ਕਿਰਿਆ-ਕਰਮ ਤੱਕ ਕਾਲ਼ੀ ਨੇ ਸੋਗ ਮਨਾਇਆ ਕਿਉਂਕਿ ਚਮ੍ਹਾਰਲੀ ਦੇ ਆਚਾਰੀਆ ਦੇ ਹੁਕਮ ਅਨੁਸਾਰ ਕਾਲ਼ੀ ਉਹ ਸਾਰਾ ਕੁਝ ਕਰਨ ਲਈ ਤਿਆਰ ਸੀ ਜਿਹਦੇ

ਨਾਲ ਚਾਚੀ ਦੀ ਗਤੀ ਹੋ ਸਕੇ ਅਤੇ ਉਹਨੂੰ ਸਵਰਗਾਂ ਵਿੱਚ ਥਾਂ ਮਿਲੇ। ਉਹਨੇ ਮਿੰਨਤ ਵਗੈਰਾ ਕਰਕੇ ਮੁਹੱਲੇ ਦੀਆਂ ਔਰਤਾਂ ਨੂੰ ਇਸ ਗੱਲ ਲਈ ਮਨਾ ਲਿਆ ਸੀ ਕਿ ਉਹ ਕ੍ਰਿਆ-ਕਰਮ ਤੱਕ ਆਪਣੇ ਵਿਹਲੇ ਸਮੇਂ ਵਿੱਚ ਉਹਦੇ ਘਰ ਬੈਠਣਗੀਆਂ। ਉਹ ਵਿਹਲ ਹੋਣ ਸਮੇਂ ਉੱਥੇ ਆ ਜਾਂਦੀਆਂ ਅਤੇ ਚਾਚੀ ਦੀ ਮੌਤ ਨੂੰ ਭੁੱਲ ਕੇ ਨਿੰਦਾ-ਚੁਗਲੀ ਵਿੱਚ ਰੁਝੀਆਂ ਰਹਿੰਦੀਆਂ ਅਤੇ ਇਹ ਅੰਦਾਜ਼ੇ ਲਾਉਂਦੀਆਂ ਕਿ ਕੀ ਚਾਚੀ ਕੁਝ ਛੱਡ ਕੇ ਵੀ ਗਈ ਹੈ ਜਾਂ ਨਹੀਂ।

ਉਹ ਇਕ ਦੂਜੀ ਤੋਂ ਅੱਖ ਬਚਾ ਕੇ ਕਾਲ਼ੀ ਦੇ ਘਰੋਂ ਕੋਈ ਭਾਂਡਾ ਟੀਂਡਾ ਜਾਂ ਕੋਈ ਹੋਰ ਚੀਜ਼ ਵੀ ਚੁੱਕ ਲਿਜਾਂਦੀਆਂ।

ਕਿਰਿਆ-ਕਰਮ ਵਾਲੇ ਦਿਨ ਚਾਚੀ ਦੀ ਭੈਣ ਵੀ ਆਈ ਜਿਹੜੀ ਪੰਦਰਾਂ ਮੀਲ ਦੂਰ ਇਕ ਪਿੰਡ ਵਿੱਚ ਰਹਿੰਦੀ ਸੀ। ਉਹ ਆਉਂਦੀ ਹੀ ਬਹੁਤ ਰੋਈ ਅਤੇ ਉਹਨੇ ਆਪਣੀ ਭੈਣ ਦਾ ਸਿਆਪਾ ਕੀਤਾ। ਉਹ ਕਾਲ਼ੀ ਨਾਲ ਬਹੁਤ ਗੁੱਸੇ ਹੋਈ ਕਿ ਉਹਨੇ ਜੇ ਪਹਿਲਾਂ ਦੱਸਿਆ ਹੁੰਦਾ ਤਾਂ ਉਹ ਆਪਣੀ ਭੈਣ ਦੇ ਅੰਤਿਮ ਦਰਸ਼ਨ ਤਾਂ ਕਰ ਲੈਂਦੀ। ਪਰ ਕੁਝ ਚਿਰ ਬਾਅਦ ਹੀ ਉਹ ਕਾਲ਼ੀ ਨੂੰ ਇਕ ਪਾਸੇ ਲਿਜਾ ਕੇ ਪੁੱਛਣ ਲੱਗੀ:

"ਮੇਰੀ ਭੈਣ ਕੁਝ ਛੱਡ ਕੇ ਵੀ ਗਈ ਹੈ ?"

ਕਾਲ਼ੀ ਆਪਣੀ ਮਾਸੀ ਦੇ ਸਵਾਲ ਉੱਤੇ ਹੈਰਾਨ ਰਹਿ ਗਿਆ।

"ਮਾਸੀ, ਚਾਚੀ ਕੀ ਛੱਡ ਕੇ ਜਾਂਦੀ। ਨਾ ਤਾਂ ਉਹਦੇ ਘਰ ਕੋਈ ਕਮਾਉਣ ਵਾਲਾ ਸੀ ਅਤੇ ਨਾ ਹੀ ਉਹਦੇ ਹਲ਼ ਚਲਦੇ ਸਨ।"

"ਮੈਨੂੰ ਤਾਂ ਪਤਾ ਨਹੀਂ। ਤੇਰੇ ਮੁਹੱਲੇ ਵਾਲੀਆਂ ਕਹਿੰਦੀਆਂ ਕਿ ਗਲੀ 'ਚ ਵਿਆਜ 'ਤੇ ਪੈਸਾ ਦਿੰਦੀ ਸੀ। ਕੁੱਝ ਪੱਲੇ ਹੋਊ ਤਾਂ ਹੀ ਦਿੰਦੀ ਹੋਊ।"

ਕਾਲੀ ਨੇ ਮਾਸੀ ਨੂੰ ਸਮਝਾਉਣ ਦੇ ਬਹੁਤ ਯਤਨ ਕੀਤੇ ਪਰ ਜਦੋਂ ਉਹਦਾ ਅਵਿਸ਼ਵਾਸ ਵਧਦਾ ਹੀ ਗਿਆ ਤਾਂ ਕਾਲ਼ੀ ਆਪਣਾ ਟਰੰਕ ਚੁੱਕ ਲਿਆਇਆ ਅਤੇ ਖੋਲ੍ਹ ਕੇ ਉਹਦੇ ਵਿੱਚੋਂ ਚਾਚੀ ਦੀ ਦਿੱਤੀ ਹੋਈ ਪੋਟਲੀ ਲੱਭਣ ਲੱਗਾ। ਪੋਟਲੀ ਨਾ ਲੱਭੀ ਤਾਂ ਉਹਦੀ ਘਬਰਾਹਟ ਵਧਣ ਲੱਗੀ। ਉਹਨੇ ਸਾਰੇ ਕੱਪੜੇ ਬਾਹਰ ਸੁੱਟ ਦਿੱਤੇ। ਫਿਰ ਵੀ ਪੋਟਲੀ ਨਾ ਲੱਭੀ ਤਾਂ ਉਹ ਸਿਰ ਫੜ ਕੇ ਬਹਿ ਗਿਆ ਅਤੇ ਬਹੁਤ ਹੀ ਘਬਰਾਈ ਹੋਈ ਅਵਾਜ਼ ਵਿੱਚ ਬੋਲਿਆ:

"ਪੋਟਲੀ ਕਿਸੇ ਨੇ ਚੋਰੀ ਕਰ ਲਈ।"

ਮਾਸੀ ਉਹਦੀ ਵਲ ਇਸ ਤਰ੍ਹਾਂ ਦੇਖਣ ਲੱਗੀ ਜਿਵੇਂ ਮਜ਼ਾਕ ਉਡਾਉਣਾ ਚਾਹੁੰਦੀ ਹੋਵੇ ਅਤੇ ਫਿਰ ਪਿੱਛੇ ਹਟਦੀ ਬੋਲੀ:

"ਮਕਰ ਕਰਨ ਦੀ ਕੀ ਜ਼ਰੂਰਤ ਆ। ਉਹ ਜੋ ਕੁਝ ਛੱਡ ਕੇ ਗਈ ਆ, ਉਹ ਤੇਰਾ ਈ ਆ। ਮੈਂ ਤਾਂ ਸਿਰਫ ਏਨਾ ਚਾਹੁੰਦੀ ਆਂ ਕਿ ਮੇਰੀ ਭੈਣ ਦਾ ਮਰਨਾ ਖਰਾਬ ਨਾ ਕਰੀਂ ਤਾਂ ਕਿ ਉਹਦੀ ਗਤੀ ਹੋ ਸਕੇ।"

ਬਾਕੀ ਔਰਤਾਂ ਨੂੰ ਜਦੋਂ ਪਤਾ ਲੱਗਾ ਕਿ ਕਾਲ਼ੀ ਦੇ ਪੈਸੇ ਚੋਰੀ ਹੋ ਗਏ ਹਨ ਤਾਂ

ਉਹ ਸਫਾਈ ਵਿੱਚ ਆਪਣੇ ਨਿਆਣਿਆਂ ਦੀ ਸਹੁੰ ਖਾਣ ਲੱਗੀਆਂ। ਇਕ ਦੋਂਹ ਨੇ ਦੱਬੀ ਜ਼ਬਾਨ ਵਿੱਚ ਇਹ ਵੀ ਕਹਿ ਦਿੱਤਾ ਕਿ ਉਹਨੇ ਆਪੇ ਹੀ ਪੈਸੇ ਲੁਕਾ ਦਿੱਤੇ ਹਨ ਅਤੇ ਹੁਣ ਦੋਸ਼ ਮੁਹੱਲੇ ਦੇ ਲੋਕਾਂ ਉੱਤੇ ਲਾਉਣਾ ਚਾਹੁੰਦਾ। ਮਾਸੀ ਥੋੜ੍ਹੇ-ਥੋੜ੍ਹੇ ਚਿਰ ਬਾਅਦ ਦੁਹੱਥੜ ਮਾਰ ਕੇ ਚੀਖਦੀ ਅਤੇ ਕਹਿੰਦੀ ਕਿ ਉਹਦੀ ਭੈਣ ਦਾ ਮਰਨਾ ਖਰਾਬ ਹੋ ਗਿਆ। ਹੁਣ ਉਹਦੀ ਗਤੀ ਨਹੀਂ ਹੋਣੀ।

ਪ੍ਰੀਤੋ ਨੇ ਤਾਈ ਨਿਹਾਲੀ ਉੱਤੇ ਚੋਰੀ ਦੀ ਸ਼ੱਕ ਪ੍ਰਗਟਾਈ ਤਾਂ ਉੱਥੇ ਹੰਗਾਮਾ ਖੜ੍ਹਾ ਹੋ ਗਿਆ। ਤਾਈ ਨਿਹਾਲੀ ਨੇ ਪਹਿਲਾਂ ਤਾਂ ਰੋ ਕੇ ਆਪਣੀ ਸਫਾਈ ਪੇਸ਼ ਕੀਤੀ ਅਤੇ ਬਾਅਦ ਵਿੱਚ ਭੜਕ ਪਈ ਅਤੇ ਚੀਖ ਕੇ ਬੋਲੀ:

"ਚੋਰੀ ਉਸ ਹੀ ਸਿਰਮੁੰਨੀ ਨੇ ਕੀਤੀ ਹੋਣੀ ਆਂ ਜਿਹਨੇ ਮੇਰਾ ਨਾਂ ਲਿਆ।"

ਪ੍ਰੀਤੋ ਉੱਠ ਕੇ ਤਾਈ ਨਿਹਾਲੀ ਵੱਲ ਵਧੀ ਅਤੇ ਉਹਦੇ ਮੂੰਹ ਵਿੱਚ ਹੱਥ ਦਿੰਦੀ ਹੋਈ ਬੋਲੀ:

"ਤੂੰ ਹੀ ਸਾਰਾ ਦਿਨ ਕਾਲ਼ੀ ਦੇ ਘਰ ਵੜੀ ਰਹਿੰਦੀ ਸੀ। ਤੂੰ ਹੀ ਹਰ ਚੀਜ਼ ਰੱਖਦੀ ਢਕਦੀ ਸੀ। ਚੋਰੀ ਘਰ ਦੇ ਭੇਤੀ ਨੇ ਕੀਤੀ ਹੋਣੀ ਆਂ, ਕਿਸੇ ਨੇ ਬਾਹਰੋਂ ਆ ਕੇ ਨਹੀਂ ਕੀਤੀ।"

ਕਾਲ਼ੀ ਦੀ ਸਮਝ ਵਿੱਚ ਨਹੀਂ ਸੀ ਆ ਰਿਹਾ ਕਿ ਉਹ ਕੀ ਕਰੇ। ਉਹ ਹੈਰਾਨ ਸੀ ਕਿ ਉਹਦੀ ਹੀ ਚੋਰੀ ਹੋਈ ਹੈ ਅਤੇ ਉਹਦੇ ਉੱਤੇ ਹੀ ਦੋਸ਼ ਲਾਇਆ ਜਾ ਰਿਹਾ ਹੈ। ਉਹ ਘਬਰਾ ਕੇ ਕਦੇ ਤਾਈ ਨਿਹਾਲੀ ਦੇ ਸਾਹਮਣੇ ਹੱਥ ਜੋੜਦਾ ਅਤੇ ਕਦੇ ਪ੍ਰੀਤੋ ਅੱਗੇ, ਕਿ ਉਹ ਇਹ ਤਮਾਸ਼ਾ ਬੰਦ ਕਰ ਦੇਣ। ਹੰਗਾਮੇ ਵਿੱਚ ਕੋਈ ਕਿਸੇ ਦੀ ਗੱਲ ਸੁਣਨ ਲਈ ਤਿਆਰ ਨਹੀਂ ਸੀ। ਕਾਲ਼ੀ ਦੇ ਘਰ ਦੇ ਬਾਹਰ ਲੋਕਾਂ ਦੀ ਭੀੜ ਇਕੱਠੀ ਹੋ ਗਈ ਸੀ।

ਥੱਕ-ਹਾਰ ਕੇ ਕਾਲ਼ੀ ਇਕ ਪਾਸੇ ਬੈਠ ਗਿਆ ਅਤੇ ਫੁੱਟ ਫੁੱਟ ਕੇ ਰੋਣ ਲੱਗਾ। ਉਹਨੂੰ ਇਸ ਗੱਲ ਦਾ ਬਹੁਤ ਦੁੱਖ ਸੀ ਕਿ ਚਾਚੀ ਉਹਦੀ ਮਰੀ, ਪੈਸੇ ਉਹਦੇ ਚੋਰੀ ਹੋਏ, ਦੋਸ਼ ਉਹਦੇ ਉੱਤੇ ਲੱਗੇ ਅਤੇ ਲੋਕ ਨਰਾਜ਼ ਵੀ ਉਹਦੇ ਨਾਲ ਹੋ ਰਹੇ ਸਨ।

ਇਹ ਹੰਗਾਮਾ ਪਤਾ ਨਹੀਂ ਕਿੰਨੀ ਦੇਰ ਚਲਦਾ ਰਹਿੰਦਾ ਜੇ ਆਚਾਰੀਆ ਰੁਲ਼ਦੂ ਰਾਮ ਉਹਨੂੰ ਬੰਦ ਨਾ ਕਰਾਉਂਦਾ। ਉਹਨੇ ਸਾਰਿਆਂ ਨੂੰ ਚੁੱਪ ਕਰਾ ਕੇ ਸਮਝਾਇਆ ਕਿ ਹੋਣੀ ਨੂੰ ਕੋਈ ਨਹੀਂ ਟਾਲ਼ ਸਕਦਾ। ਕਾਲ਼ੀ ਦੇ ਕਰਮਾਂ ਵਿੱਚ ਜੋ ਲਿਖਿਆ ਉਹ ਉਹਨੂੰ ਜ਼ਰੂਰ ਮਿਲ਼ ਕੇ ਹੀ ਰਹਿਣਾ। ਲੋਕ ਸ਼ਾਂਤ ਹੋ ਗਏ ਤਾਂ ਉਹ ਕਾਲ਼ੀ ਨੂੰ ਸੰਬੋਧਿਤ ਹੁੰਦਾ ਬੋਲਿਆ, "ਪੱਗ ਬੰਨਣ ਦਾ ਵੇਲਾ ਹੋ ਗਿਆ। ਮਰਦ ਚਗਾਨ 'ਚ ਬੈਠੇ ਹਨ। ਤੂੰ ਉੱਥੇ ਪਹੁੰਚ ਜਾ।"

ਕਾਲ਼ੀ ਦਾ ਕੋਈ ਅਜਿਹਾ ਨਜ਼ਦੀਕੀ ਰਿਸ਼ਤੇਦਾਰ ਨਹੀਂ ਸੀ ਜੋ ਉਹਦੇ ਲਈ ਇਸ ਮੌਕੇ ਉੱਤੇ ਪੱਗ ਲਿਆਉਂਦਾ। ਉਹਨੇ ਰੁਲ਼ਦੂਰਾਮ ਦੀ ਪੁਰਾਣੀ ਪੱਗ ਹੀ ਆਪਣੇ ਸਿਰ ਉੱਤੇ ਬੰਨਵਾ ਲਈ।

ਪੱਗੜੀ ਤੋਂ ਬਾਅਦ ਉੱਥੇ ਹਾਜ਼ਰ ਲੋਕਾਂ ਨੇ ਕਾਲ਼ੀ ਨੂੰ ਦਿਲਾਸਾ ਦਿੱਤਾ ਅਤੇ ਰੁਲ਼ਦੂ ਰਾਮ ਨੇ ਸਬਕ ਦਿੱਤਾ ਕਿ ਉਹ ਘਰ ਦਾ ਕੰਮ-ਕਾਜ਼ ਸ਼ੁਰੂ ਕਰੇ ਕਿਉਂਕਿ ਸੰਸਾਰ ਵਿੱਚ

ਰਹਿ ਕੇ ਕਰਮ ਕੀਤੇ ਬਿਨਾਂ ਗਤੀ ਅਤੇ ਗੁਜ਼ਾਰਾ ਨਹੀਂ। ਪਰ ਕਾਲ਼ੀ ਦੇ ਸਾਹਮਣੇ ਸਵਾਲ ਸੀ ਕਿ ਉਹ ਕੀ ਕੰਮ ਕਰੇ। ਪੈਸਿਆਂ ਦੀ ਚੋਰੀ ਬਾਅਦ ਕੋਠੜੀ ਦੀ ਉਸਾਰੀ ਦਾ ਤਾਂ ਸਵਾਲ ਹੀ ਨਹੀਂ ਸੀ ਉੱਠਦਾ। ਜ਼ਮੀਨ ਹੁੰਦੀ ਤਾਂ ਉਹ ਖੇਤਾਂ ਵਿੱਚ ਹਲ਼ ਵਾਹੁੰਦਾ, ਡੰਗਰਾਂ ਨੂੰ ਪੱਠਾ-ਦੱਥਾ ਪਾਉਂਦਾ। ਦੁਕਾਨ ਹੁੰਦੀ ਤਾਂ ਉਹਨੂੰ ਖੋਲ੍ਹ ਕੇ ਬਹਿ ਜਾਂਦਾ।

ਬਾਬਾ ਫੱਤੂ ਉਹਦੀ ਦੁਚਿੱਤੀ ਨੂੰ ਭਾਂਪਦਾ ਹੋਇਆ ਬੋਲਿਆ:

"ਪੁੱਤ, ਉਹੀ ਕੰਮ ਕਰ ਜੋ ਚਮਾਰ ਲੋਕ ਪਿਤਾ ਪੁਰਖੀ ਕਰਦੇ ਆਏ ਹਨ। ਚਾਦਰ ਅਤੇ ਰੰਬਾ ਚੁੱਕ ਅਤੇ ਘਾਹ ਖੋਤ ਕੇ ਲਿਆ।"

ਜੀਤੂ ਨੇ ਕਾਲ਼ੀ ਨੂੰ ਰੰਬਾ ਅਤੇ ਚਾਦਰ ਲਿਆ ਦਿੱਤੀ ਅਤੇ ਉਹਨੂੰ ਨਾਲ ਲੈ ਕੇ ਬਾਹਰ ਆ ਗਿਆ। ਉਹ ਬੇਲਾ ਸਿੰਘ ਜੱਟ ਦੇ ਖੂਹ ਤੋਂ ਵੀ ਪਰ੍ਹਾਂ ਚਲੇ ਗਏ। ਕਾਲ਼ੀ ਇਕ ਥਾਂ ਚੰਗਾ ਘਾਹ ਦੇਖ ਕੇ ਖੋਤਣ ਲੱਗਾ। ਅੱਧੇ ਪੌਣੇ ਘੰਟੇ ਵਿੱਚ ਹੀ ਕਾਲ਼ੀ ਨੇ ਘਾਹ ਨਾਲ ਚਾਦਰ ਭਰ ਲਈ ਤਾਂ ਜੀਤੂ ਹੈਰਾਨੀ ਨਾਲ ਬੋਲਿਆ, "ਮੈਂ ਸਮਝਦਾ ਸੀ ਕਿ ਤੂੰ ਸ਼ਹਿਰ ਜਾ ਕੇ ਨਿਰਾਪੁਰਾ ਬਾਬੂ ਬਣ ਗਿਆ, ਪਰ ਤੇਰੇ ਹੱਥ ਤਾਂ ਚਲਦੇ ਹਨ।"

ਕਾਲ਼ੀ ਘਾਹ ਚੁੱਕ ਕੇ ਪਿੰਡ ਵਲ ਤੁਰ ਪਿਆ। ਜੀਤੂ ਉਹਦੇ ਪਿੱਛੇ-ਪਿੱਛੇ ਆਉਂਦਾ ਬੋਲਿਆ:

"ਇਸ ਘਾਹ ਦਾ ਕੀ ਬਣੂ ?"

"ਦੇਖੀਏ, ਕੀ ਬਣਦਾ।"

ਕਾਲ਼ੀ ਤੇਜ਼ ਤੇਜ਼ ਪੈਰ ਪੁੱਟਦਾ ਪਿੰਡ ਵਿੱਚ ਆ ਗਿਆ। ਉਹ ਆਪਣੇ ਮੁਹੱਲੇ ਵੱਲ ਮੁੜਨ ਦੀ ਥਾਂ ਸਿੱਧਾ ਦੁਕਾਨਾਂ ਵੱਲ ਚਲਾ ਗਿਆ। ਜੀਤੂ ਨੇ ਉਹਨੂੰ ਰੋਕਿਆ, ਉਹਨੂੰ ਅਵਾਜ਼ ਦਿੱਤੀ ਪਰ ਕਾਲ਼ੀ ਮਹਾਸ਼ੇ ਦੀ ਹੱਟੀ ਵੱਲ ਜਾਣ ਵਾਲੀ ਗਲ਼ੀ ਵੱਲ ਮੁੜ ਗਿਆ। ਮਹਾਸ਼ੇ ਦੀ ਹੱਟੀ ਉੱਤੇ ਪਹੁੰਚਿਆ ਤਾਂ ਉਹ ਬੰਦ ਸੀ। ਉਹ ਸਿੱਧਾ ਛੱਜੂ ਸ਼ਾਹ ਦੀ ਹੱਟੀ ਵੱਲ ਵਧ ਗਿਆ। ਉਹਦੇ ਸਰੀਰ ਵਿੱਚੋਂ ਪਸੀਨਾ ਚੋ ਚੋ ਕੇ ਤਲਿਆਂ ਤੱਕ ਨੂੰ ਗਿੱਲਾ ਕਰ ਰਿਹਾ ਸੀ। ਛੱਜੂ ਸ਼ਾਹ ਦੀ ਹੱਟੀ ਉੱਤੇ ਪਹੁੰਚ ਕੇ ਉਹਨੇ ਘਾਹ ਦੀ ਪੰਡ ਸਿਰ ਤੋਂ ਲਾਹੇ ਬਿਨਾਂ ਹੀ ਕਿਹਾ:

"ਸ਼ਾਹ ਜੀ, ਘਾਹ ਚਾਹੀਦਾ।"

"ਕੌਣ, ਕਾਲ਼ੀ ਆ ?" ਛੱਜੂ ਸ਼ਾਹ ਨੇ ਹੈਰਾਨੀ ਨਾਲ ਪੁੱਛਿਆ।

"ਹਾਂ ਜੀ।"

"ਘਾਹ ਹੈ ਤਾਂ ਸੀ ..."

ਛੱਜੂ ਸ਼ਾਹ ਗੱਲ ਨੂੰ ਲਮਕਾ ਕੇ ਘਾਹ ਨੂੰ ਜਾਂਚਦਾ ਹੋਇਆ ਬੋਲਿਆ, "ਚੱਲ ਸਿੱਟ ਦੇ, ਕੱਲ੍ਹ ਨੂੰ ਵੀ ਤਾਂ ਜ਼ਰੂਰਤ ਪੈਣੀ ਆ।"

ਕਾਲ਼ੀ ਨੇ ਥੜ੍ਹੇ ਉੱਤੇ ਇਕ ਪਾਸੇ ਘਾਹ ਖੋਲ੍ਹ ਦਿੱਤਾ।

ਛੱਜੂ ਸ਼ਾਹ ਹਰੇ ਅਤੇ ਲੰਮੇ ਘਾਹ ਨੂੰ ਦੇਖ ਕੇ ਖੁਸ਼ ਹੋ ਗਿਆ ਪਰ ਇਕ ਤੀਲਾ ਚੁੱਕਦਾ ਹੋਇਆ ਬੋਲਿਆ:

"ਬਰਸਾਤੀ ਘਾਹ ਆ। ਇਹਦੇ 'ਚ ਪਾਣੀ ਜ਼ਿਆਦਾ ਹੁੰਦਾ। ਕਿੰਨੇ ਪੈਸੇ ਦੇਵਾਂ ?"

"ਜੋ ਖ਼ੁਸ਼ੀ ਨਾਲ ਜੀਅ ਕਰੇ।"

"ਫੇਰ ਵੀ ?"

"ਜੋ ਮਰਜ਼ੀ ਦੇ ਦਿਓ। ਮੈਂ ਤੁਹਾਡੇ ਨਾਲ ਕੋਈ ਸੌਦਾ ਥੋੜ੍ਹੋ ਕਰਨਾ।"

"ਅੱਜ ਹੀ ਲਈ ਲਿਆਇਆਂ ਕਿ ਜਾਂ ਰੋਜ਼ ਲਿਆਏਂਗਾ ?"

"ਜਿੱਦਾਂ ਤੁਸੀਂ ਕਹੋ।"

ਛੱਜੂ ਸ਼ਾਹ ਨੇ ਕਾਲ਼ੀ ਵੱਲ ਦੇਖਿਆ ਅਤੇ ਮਨ ਹੀ ਮਨ ਸੋਚਣ ਲੱਗਾ ਕਿ ਚਮਾਰ ਦੀ ਖ਼ੁਸ਼ਹਾਲੀ ਉਹਦੀ ਜਵਾਨੀ ਵਾਂਗ ਚਾਰ ਦਿਨ ਹੀ ਰਹਿੰਦੀ ਆ। ਉਹ ਉਹਦੇ ਹੱਥ ਉੱਤੇ ਚਾਰ ਆਨੇ ਰੱਖਦਾ ਹੋਇਆ ਬੋਲਿਆ:

"ਜੀਤੂ ਨੂੰ ਮੈਂ ਤਿੰਨਾਂ ਦਿਨਾਂ ਬਾਅਦ ਅੱਠ ਆਨੇ ਦਿੰਦਾ। ਤੈਨੂੰ ਹਰ ਰੋਜ਼ ਤਿੰਨ ਆਨੇ ਦਿਆ ਕਰੂੰਗਾ। ਪਰ ਸ਼ਰਤ ਇਹ ਆ ਕਿ ਗਰਮੀ ਹੋਵੇ ਜਾਂ ਸਰਦੀ, ਬਰਸਾਤ ਹੋਵੇ ਜਾਂ ਬਹਾਰ, ਘਾਹ ਇਸ ਹੀ ਮੁੱਲ ਲਊਂਗਾ।"

ਕਾਲ਼ੀ ਕੋਈ ਜੁਆਬ ਦਿੱਤੇ ਬਿਨਾਂ ਥੜ੍ਹੇ ਤੋਂ ਉਤਰ ਕੇ ਸਿੱਧਾ ਮਿਸਤਰੀ ਸੰਤਾ ਸਿੰਘ ਕੋਲ ਆ ਗਿਆ ਅਤੇ ਉਹਦੇ ਹੱਥ ਉੱਤੇ ਤਿੰਨ ਆਨੇ ਰੱਖ ਕੇ ਬੋਲਿਆ:

"ਮਿਸਤਰੀ ਜੀ, ਮੈਨੂੰ ਇਕ ਰੰਬਾ ਚਾਹੀਦਾ, ਵਧੀਆ ਜਿਹਾ, ਕੀਮਤ ਇਹਤੋਂ ਜ਼ਿਆਦਾ ਹੋ ਜਾਵੇ ਤਾਂ ਪਰਵਾਹ ਨਹੀਂ।"

ਿ ਮਸਤਰੀ ਨੇ ਹੈਰਾਨੀ ਨਾਲ ਕਾਲੀ ਵੱਲ ਦੇਖਿਆ ਅਤੇ ਆਪਣੀ ਛਿਦਰੀ ਦਾੜ੍ਹੀ ਨੂੰ ਸਵਾਰਦਾ ਬੋਲਿਆ:

"ਰੰਬੇ ਨਾਲ ਕੀ ਕਰੂੰਗਾ ?"

"ਘਾਹ ਖੋਤੂੰਗਾ।"

"ਸੱਚੀਂ ?"

"ਹਾਂ।"

"ਆ ਗਿਆ ਤੂੰ ਵੀ ਟਕੇ ਆਲੀ ਥਾਂ 'ਤੇ।"

ਮਿਸਤਰੀ ਨੇ ਹਸਦਿਆਂ ਕਿਹਾ।

"ਕੱਲ੍ਹ ਲੈ ਜਾਈਂ।"

"ਸਵੇਰੇ ਚਾਹੀਦਾ।"

"ਸਵੇਰੇ ਹੀ ਲੈ ਜਾਈਂ।"

ਆਪਣੇ ਘਰ ਵੱਲ ਆਉਂਦਿਆਂ ਕਾਲ਼ੀ ਨੇ ਆਪਣੇ ਚੌੜੇ-ਚੋੜੇ ਹੱਥਾਂ ਨੂੰ ਦੇਖਿਆ, ਆਪਣੀਆਂ ਮਜ਼ਬੂਤ ਬਾਹਾਂ ਉੱਤੇ ਨਜ਼ਰ ਮਾਰੀ ਅਤੇ ਮੁੱਠਾਂ ਨੂੰ ਭੀਚਦਾ ਸੋਚਣ ਲੱਗਾ ਕਿ ਜੇ ਉਹ ਚਾਹੇ ਤਾਂ ਧਰਤੀ ਨੂੰ ਇਕ ਸਿਰੇ ਤੋਂ ਫੜ ਕੇ ਉਲਟ ਸਕਦਾ ਹੈ। ਉਹ ਕਿਸੇ ਦੂਸਰੇ ਦੇ ਹੱਥਾਂ ਵੱਲ ਕਿਉਂ ਦੇਖੇਗਾ।

ਬਿਜਾਈ ਸ਼ੁਰੂ ਹੁੰਦਿਆਂ ਹੀ ਪਿੰਡ ਦੇ ਜੱਟ ਅਤੇ ਚਮਾਰ ਕੰਮ ਵਿੱਚ ਰੁਝ ਗਏ। ਸਵੇਰ ਦਾ ਤਾਰਾ ਨਿਕਲ਼ਦਿਆਂ ਹੀ ਹਾਲ਼ੀ ਹਲ਼-ਪੰਜਾਲੀ ਲੈ ਕੇ ਨਿਕਲ ਜਾਂਦੇ ਅਤੇ ਦਿਨ ਚੜ੍ਹੇ ਤੱਕ ਖੇਤਾਂ ਵਿੱਚ ਘੁੰਗਰੂਆਂ ਦੀ ਛਣ-ਛਣਾਹਟ ਸੁਣਾਈ ਦਿੰਦੀ ਰਹਿੰਦੀ। ਚਮਾਰ ਜਾਂ ਤਾਂ ਆਪਣੇ ਚੌਧਰੀ ਦੀ ਹਵੇਲੀ ਪਹੁੰਚ ਜਾਂਦੇ ਜਾਂ ਖੇਤਾਂ ਵਿੱਚ। ਜੇ ਕੋਈ ਨੀਂਦ ਦਾ ਆਸ਼ਕ ਸੁੱਤਾ ਰਹਿੰਦਾ ਤਾਂ ਉਹਨੂੰ ਘਰੋਂ ਉਠਾਲ਼ ਲਿਆ ਜਾਂਦਾ। ਵਿੰਗ-ਤੜਿੰਗੀਆਂ ਡੰਡੀਆਂ ਉੱਤੇ ਮੁਟਿਆਰ ਬਹੂਆਂ ਕਾਲ਼ੀ ਸੂਫ ਦੇ ਘੱਗਰੇ ਪਾਈ ਅਤੇ ਛੋਟਾ ਜਿਹਾ ਘੁੰਡ ਕੱਢੀ ਹਾਲੀਆਂ ਲਈ ਭੱਤਾ ਲੈ ਕੇ ਜਾਂਦੀਆਂ।

ਕਾਲ਼ੀ ਅਜੇ ਤੱਕ ਕਿਸੇ ਚੌਧਰੀ ਦੀ ਹਵੇਲੀ ਕੰਮ ਉੱਤੇ ਨਹੀਂ ਲੱਗਾ ਸੀ। ਉਹ ਸਿਰਫ ਦੋ ਵਾਰੀ ਘਾਹ ਲਿਆ ਕੇ ਇਕ ਪੰਡ ਛੱਜੂ ਸ਼ਾਹ ਦੇ ਅਤੇ ਦੂਸਰੀ ਪੰਡ ਮਹਾਸ਼ੇ ਤੀਰਥ ਰਾਮ ਦੀ ਦੁਕਾਨ ਉੱਤੇ ਸੁੱਟ ਆਉਂਦਾ। ਉਹ ਘਾਹ ਖੋਤ ਕੇ ਵਾਪਸ ਆ ਰਿਹਾ ਸੀ ਕਿ ਰਾਹ ਵਿੱਚ ਉਹਨੂੰ ਲਾਲੂ ਪਹਿਲਵਾਨ ਮਿਲ਼ ਗਿਆ ਅਤੇ ਉਹਦਾ ਹਾਲ-ਚਾਲ ਪੁੱਛ ਕੇ ਬੋਲਿਆ:

"ਘਾਹ ਖੋਤਦਾ ਫਿਰਦੈਂ, ਕਿਸੇ ਦੀ ਹਵੇਲੀ 'ਚ ਕੰਮ ਕਿਉਂ ਨਹੀਂ ਕਰ ਲੈਂਦਾ? ਇਹਨੀਂ ਦਿਨੀਂ ਤਾਂ ਉਹ ਹੀ ਚਮਾਰ ਘਾਹ ਖੋਤੂਗਾ, ਜਿਹਦੇ ਅੰਦਰ ਜਾਨ ਨਾ ਹੋਵੇ।"

"ਚੌਧਰੀ ਜੀ, ਤੁਹਾਡੀ ਗੱਲ ਤਾਂ ਠੀਕ ਆ ਪਰ ਕਿਹਦੀ ਹਵੇਲੀ ਕੰਮ ਕਰਾਂ? ਹਰ ਹਵੇਲੀ ਦਾ ਆਪਣਾ ਚਮਾਰ ਹੈਗਾ।"

"ਅੱਜ-ਕੱਲ੍ਹ ਤਾਂ ਜਿੰਨੇ ਆਦਮੀ ਹੋਣ, ਉਨੇ ਹੀ ਘੱਟ ਆ। ਪਹਿਲਾਂ ਬਿਜਾਈ, ਫਿਰ ਗੋਡੀ, ਉਹਤੋਂ ਬਾਅਦ ਵਾਢੀ ਅਤੇ ਆਖਿਰ 'ਚ ਛਟਾਈ। ਸਾਉਣੀ ਬਹੁਤ ਮਿਹਨਤ ਮੰਗਦੀ ਆ। ਜੇ ਤੈਨੂੰ ਕੋਈ ਨਹੀਂ ਰੱਖਦਾ ਤਾਂ ਮੇਰੀ ਹਵੇਲੀ ਆ ਜਾਈਂ।"

"ਚੰਗਾ ਚੌਧਰੀ ਜੀ।"

"ਪੱਕੀ ਗੱਲ ਕਰ। ਕਦੋਂ ਤੋਂ ਆਊਂਗਾ?

"ਜਦੋਂ ਤੁਸੀਂ ਕਹੋਂ।"

"ਕੱਲ੍ਹ ਸਵੇਰੇ ਹੀ ਆ ਜਾ।"

ਚੰਗਾ ਚੌਧਰੀ ਜੀ।"

ਲਾਲੂ ਪਹਿਲਵਾਨ ਅੱਗੇ ਵਧ ਗਿਆ ਅਤੇ ਕਾਲ਼ੀ ਪਿੰਡ ਵੱਲ ਆ ਗਿਆ। ਘਾਹ ਸੁੱਟ ਕੇ ਕਾਲ਼ੀ ਨੇ ਛੱਜੂ ਸ਼ਾਹ ਤੋਂ ਨਕਦ ਪੈਸੇ ਲੈਣ ਦੀ ਬਜਾਏ ਆਟਾ, ਲੂਣ ਅਤੇ ਤੇਲ ਲੈ ਲਿਆ ਅਤੇ ਆਪਣੇ ਘਰ ਆ ਗਿਆ। ਉਹ ਗਰਮੀ ਦਾ ਮਾਰਿਆ ਵਿਹੜੇ ਵਿੱਚ ਮੰਜੀ ਵਿਛਾ ਕੇ ਲੰਮਾ ਪੈ ਗਿਆ ਅਤੇ ਸਾਹਮਣੇ ਕੋਠੜੀ ਦੇ ਖੰਡਰ ਨੂੰ ਦੇਖ ਕੇ ਸੋਚਣ ਲੱਗਾ ਕਿ ਚੁਬਾਰਾ ਬਣਾਉਣ ਦਾ ਸੁਫਨਾ ਦੇਖਦੇ-ਦੇਖਦੇ ਆਪਣਾ ਕੱਚਾ ਕੋਠਾ ਵੀ ਢਾਹ ਲਿਆ। ਉਹਨੇ ਠੰਢੀ ਆਹ ਭਰੀ ਅਤੇ ਸਿਰ ਝਟਕਦਾ ਹੋਇਆ ਆਪਣੀ ਕਿਸਮਤ ਨੂੰ ਕੋਸਣ ਲੱਗਾ। ਜਦੋਂ ਘਰ ਵਿੱਚ ਬੈਠੇ ਕਾਲ਼ੀ ਦਾ ਮਨ ਅੱਕ ਗਿਆ ਤਾਂ ਉਹ ਉੱਠ ਕੇ ਗਲੀ ਵਿੱਚ ਆ ਗਿਆ। ਉਹਨੂੰ ਸਮਝ ਨਹੀਂ ਆ ਰਹੀ ਸੀ ਕਿ ਕਿੱਥੇ ਜਾਵੇ। ਉਹ ਅਨ-ਮੰਨਿਆਂ ਜਿਹਾ ਖੂਹ

ਵੱਲ ਤੁਰ ਪਿਆ। ਉਹਨੂੰ ਗਲੀ ਵਿੱਚ ਜਾਂਦਾ ਦੇਖ ਕੇ ਨੰਦ ਸਿੰਘ ਨੇ ਅਵਾਜ਼ ਮਾਰੀ। ਕਾਲ਼ੀ ਉਹਦੇ ਕੋਲ ਪਹੁੰਚਿਆ ਤਾਂ ਉਹ ਉਹਦੇ ਵੱਲ ਮੂੜ੍ਹਾ ਕਰਦਾ ਹੋਇਆ ਬੋਲਿਆ:

"ਸੁਣਾ ਕਾਲ਼ੀ, ਕੀ ਹਾਲ-ਚਾਲ ਆ ?"

"ਠੀਕ ਆ।" ਕਾਲ਼ੀ ਨੇ ਠੰਢੀ ਆਹ ਭਰਦਿਆਂ ਕਿਹਾ।

ਕਾਲ਼ੀ ਦੀ ਉਦਾਸੀ ਦੇਖ ਕੇ ਨੰਦ ਸਿੰਘ ਬਹੁਤ ਨਰਮ ਅਵਾਜ਼ 'ਚ ਬੋਲਿਆ:

"ਕਾਲ਼ੀ ਸਿਆਣਾ ਆਦਮੀ ਕੁਛ ਨਾ ਕਰੇ, ਬੱਸ ਮੰਜੇ 'ਤੇ ਹੀ ਲੰਮਾ ਪਿਆ ਰਹੇ ਤਾਂ ਉਹਦਾ ਬਹੁਤ ਸਹਾਰਾ ਹੁੰਦਾ।"

"ਕੀ ਕੀਤਾ ਜਾਵੇ। ਆਪਣੇ ਵੱਸੋਂ ਬਾਹਰੀ ਗੱਲ ਬਾਰੇ।"

"ਤੇਰੇ ਘਰ 'ਚ ਗੱਲ ਕਰਨ ਲਈ ਕੋਈ ਦੂਜਾ ਵੀ ਨਹੀਂ। ਦੋ-ਚਾਰ ਮਹੀਨੇ ਲੰਘਣ ਬਾਅਦ ਵਿਆਹ ਕਰ ਲਈਂ। ਸੰਸਾਰ ਦਾ ਸਿਲਸਿਲਾ ਇਸ ਤਰ੍ਹਾਂ ਹੀ ਚਲਦਾ।"

ਨੰਦ ਸਿੰਘ ਕੁਝ ਚਿਰ ਤੱਕ ਕਾਲ਼ੀ ਦਾ ਪ੍ਰਤੀਕਰਮ ਦੇਖਦਾ ਰਿਹਾ ਅਤੇ ਗੱਲ ਨੂੰ ਬਦਲਦਾ ਹੋਇਆ ਬੋਲਿਆ:

"ਕੰਮ-ਕਾਜ ਦਾ ਕੀ ਸੋਚਿਆ ? ਪਿੰਡ 'ਚ ਤਾਂ ਮਿਹਨਤ ਮਜ਼ਦੂਰੀ ਹੀ ਆ।"

"ਅਜੇ ਕੁਝ ਖਾਸ ਤਾਂ ਸੋਚਿਆ ਨਹੀਂ। ਕਈ ਵਾਰ ਸੋਚਦਾਂ ਕਿ ਸ਼ਹਿਰ ਚਲਾ ਜਾਵਾਂ।"

"ਤੂੰ ਜਾਣਦਾ ਈ ਆਂ ਮੇਰਾ ਵੱਡਾ ਮੁੰਡਾ ਪ੍ਰਕਾਸ਼ ਸਿੰਘ ਬਹੁਤ ਚਿਰ ਤੱਕ ਬੇਕਾਰ ਰਿਹਾ। ਕਿਤੇ ਕੰਮ ਧੰਦਾ ਨਹੀਂ ਮਿਲ਼ਦਾ ਸੀ ਪਰ ਜਦੋਂ ਅਸੀਂ ਇਸਾਈ ਬਣ ਗਏ ਤਾਂ ਪਾਦਰੀ ਜੀ ਨੇ ਕਹਿ-ਸੁਣ ਕੇ ਉਹਨੂੰ ਛੇਤੀ ਹੀ ਨੌਕਰੀ ਦਿਵਾ ਦਿੱਤੀ। ਆਪਣੀ ਬਿਰਾਦਰੀ ਬਣ ਜਾਵੇ ਤਾਂ ਨੌਕਰੀ-ਚਾਕਰੀ ਅਤੇ ਸ਼ਾਦੀ-ਵਿਆਹ ਦੇ ਸਾਰੇ ਬੰਦੋਬਸਤ ਹੋ ਜਾਂਦੇ ਹਨ। ਸਭ ਤੋਂ ਵੱਡਾ ਫਾਇਦਾ ਇਹ ਹੋਇਆ ਕਿ ਹੁਣ ਅਸੀਂ ਚਮਾਰ ਨਹੀਂ ਰਹੇ।"

ਉਹ ਗੱਲਾਂ 'ਚ ਮਗਨ ਸੀ ਕਿ ਇਕ ਸਖਤ ਅਵਾਜ਼ ਨੇ ਉਹਨਾਂ ਨੂੰ ਚੌਂਕਾ ਦਿੱਤਾ। ਦੁਕਾਨ ਦੇ ਬੂਹੇ ਉੱਤੇ ਚੌਧਰੀ ਮੁਨਸ਼ੀ ਖੜ੍ਹਾ ਉਹਨੂੰ ਅਵਾਜ਼ਾਂ ਮਾਰ ਰਿਹਾ ਸੀ। ਨੰਦ ਸਿੰਘ ਬਾਹਰ ਆਇਆ ਤਾਂ ਚੌਧਰੀ ਮੁਨਸ਼ੀ ਗਾਹਲ ਕੱਢ ਕੇ ਬੋਲਿਆ:

"ਚਮਾਰਾ, ਤੂੰ ਕੀ ਭੰਗ ਪੀਤੀ ਹੋਈ ਆ ? ਅਵਾਜ਼ਾਂ ਮਾਰ ਮਾਰ ਮੇਰਾ ਗਲ਼ ਬੈਠ ਗਿਆ।" ਚੌਧਰੀ ਮੁਨਸ਼ੀ ਤੇਜ਼ ਅਵਾਜ਼ ਵਿੱਚ ਬੋਲਿਆ:

"ਲਿਆ ਮੇਰੀ ਜੁੱਤੀ ਦੇ ਦੇ।"

"ਹਾਲੇ ਬਣੀ ਨਹੀਂ।" ਨੰਦ ਸਿੰਘ ਨੇ ਗੁੱਸੇ ਭਰੀ ਅਵਾਜ਼ ਵਿੱਚ ਕਿਹਾ ਕਿਉਂਕਿ ਚੌਧਰੀ ਮੁਨਸ਼ੀ ਦੇ ਮੂੰਹੋਂ ਆਪਣੇ ਲਈ ਚਮਾਰ ਦਾ ਸੰਬੋਧਨ ਸੁਣ ਕੇ ਉਹਨੂੰ ਗੁੱਸਾ ਆ ਗਿਆ ਸੀ।

"ਕੀ ਜੁੱਤੀ ਬਣਾਉਣ ਨੂੰ ਪੂਰਾ ਸਾਲ ਲਾਊਂਗਾ ? ਚਮਾਰਾ ਕੰਮ ਕਰਿਆ ਕਰ ਵਰਨਾ ਭੁੱਖਾ ਮਰ ਜਾਊਂ।" ਚੌਧਰੀ ਮੁਨਸ਼ੀ ਨੇ ਅੜਬ ਲਹਿਜੇ ਵਿੱਚ ਕਿਹਾ।

"ਚੌਧਰੀ, ਜ਼ਬਾਨ ਸੰਭਾਲ ਕੇ ਗੱਲ ਕਰ। ਮੈਨੂੰ ਬਾਰ ਬਾਰ ਚਮਾਰ ਨਾ ਕਹਿ।" ਨੰਦ

ਸਿੰਘ ਉੱਚੀ ਅਵਾਜ਼ ਵਿੱਚ ਬੋਲਿਆ।

"ਹੋਰ ਮੈਂ ਤੈਨੂੰ ਸਰਦਾਰ ਬਹਾਦਰ ਕਹਾਂ ? ਕੁੱਤਾ ਚਮਾਰ ਗੱਲਾਂ ਏਦਾਂ ਕਰਦਾ ਜਿੱਦਾਂ ਪਿੰਡ ਦਾ ਲੰਬੜਦਾਰ ਹੋਵੇ।"

"ਜਾ ਚਲੇ ਜਾ। ਜਦੋਂ ਤੱਕ ਤੂੰ ਪਹਿਲੇ ਪੈਸੇ ਨਹੀਂ ਦਿੰਦਾ ਮੈਂ ਤੇਰੀ ਜੁੱਤੀ ਨਹੀਂ ਬਣਾਉਣੀ।" ਨੰਦ ਸਿੰਘ ਨੇ ਫੈਸਲਾਕੁਨ ਅਵਾਜ਼ ਵਿੱਚ ਕਿਹਾ।

ਇਹ ਸੁਣ ਕੇ ਚੌਧਰੀ ਮੁਨਸ਼ੀ ਪਹਿਲਾਂ ਤਾਂ ਚੁੱਪ ਹੋ ਗਿਆ, ਫਿਰ ਜ਼ੋਰ ਜ਼ੋਰ ਦੇਣੀ ਗਾਲ੍ਹਾਂ ਕੱਢਣ ਲੱਗਾ।

"ਕੁੱਤਿਆ ਚਮਾਰਾ, ਤੇਰੀ ਇਹ ਮਜਾਲ ? ਆਪਣੀ ਹੱਟੀ 'ਤੇ ਮੈਤੋਂ ਪੈਸੇ ਮੰਗਦਾਂ। ਜੁੱਤੀ ਬਣਾਉਣ ਤੋਂ ਨਾਂਹ ਕਰਦਾਂ ? ਮੈਂ ਤੇਰੀ ਖੱਲ ਉਧੇੜ ਦਊਂ। ਤੂੰ ਪਾਗਲ ਤਾਂ ਪਹਿਲਾਂ ਸੀ, ਇਸਾਈ ਬਣ ਕੇ ਸਵਾਇਆ ਹੋ ਗਿਐਂ।" ਚੌਧਰੀ ਮੁਨਸ਼ੀ ਉਹਨੂੰ ਬਾਂਹ ਤੋਂ ਫੜ ਕੇ ਬਾਹਰ ਖਿੱਚਣ ਲੱਗਾ ਤਾਂ ਕਾਲ਼ੀ ਉੱਠਿਆ ਅਤੇ ਚੌਧਰੀ ਮੁਨਸ਼ੀ ਨੂੰ ਪਰ੍ਹੇ ਧੱਕਦਾ ਹੋਇਆ ਬੋਲਿਆ:

"ਚੌਧਰੀ, ਕਿਉਂ ਜ਼ਬਰਦਸਤੀ ਕਰਦਾਂ। ਆਪਣੀ ਮਿਹਨਤ ਦੇ ਪੈਸੇ ਮੰਗੇ ਆ, ਕੋਈ ਡਾਂਗ ਤਾਂ ਨਹੀਂ ਮਾਰਤੀ।"

"ਚਮਾਰਾ ਤੇਰੀ ਇਹ ਹਿੰਮਤ ? ਮੈਨੂੰ ਧੱਕਾ ਦਿੰਦਾਂ ? ਤੇਰੇ ਬਾਪ-ਦਾਦੇ ਮੇਰੇ ਟੁੱਕੜਿਆਂ 'ਤੇ ਪਲ਼ਦੇ ਰਹੇ ਨੇ। ਮੈਂ ਤੁਹਾਨੂੰ ਦੋਹਾਂ ਨੂੰ ਜ਼ਮੀਨ 'ਚ ਜ਼ਿੰਦਾ ਗੱਡ ਦਊਂਗਾ।" ਚੌਧਰੀ ਮੁਨਸ਼ੀ ਦੇ ਮੂੰਹੋਂ ਗੁੱਸੇ ਵਿੱਚ ਝੱਗ ਵਗਣ ਲੱਗੀ।

ਸ਼ੋਰ-ਸ਼ਰਾਬਾ ਸੁਣ ਕੇ ਕਈ ਲੋਕ ਇਕੱਠੇ ਹੋ ਗਏ। ਤਾਇਆ ਬਸੰਤਾ ਬਚ-ਬਚਾਅ ਕਰਾਉਣ ਲੱਗਾ ਅਤੇ ਚੌਧਰੀ ਮੁਨਸ਼ੀ ਦੇ ਸਾਹਮਣੇ ਹੱਥ ਜੋੜਦਾ ਬੋਲਿਆ:

"ਚੌਧਰੀ, ਗੱਲ ਕੀ ਹੋਈ ਆ ? ਏਨਾ ਗਰਮ ਕਿਉਂ ਆਂ ?"

ਚੌਧਰੀ ਦੇ ਕੁਝ ਕਹਿਣ ਤੋਂ ਪਹਿਲਾਂ ਨੰਦ ਸਿੰਘ ਬੋਲ ਪਿਆ:

"ਇਹ ਮੈਨੂੰ ਚਮਾਰ ਕਹਿੰਦਾ। ਮੈਂ ਇਹਨੂੰ ਪਜਾਹ ਬਾਰ ਕਿਹਾ ਕਿ ਮੈਨੂੰ ਚਮਾਰ ਨਾ ਕਹਿ।"

"ਤਾਂ ਕੀ ਕਹੇ ?"

"ਮੈਂ ਚਮਾਰ ਨਹੀਂ, ਇਸਾਈ ਹਾਂ।"

ਵਾਹ ਵਾਹ ... ਨੰਦ ਸਿਹਾਂ। ਤੇਰੇ ਸਿਰ 'ਤੇ ਅਜੇ ਸਿੰਗ ਤਾਂ ਆਏ ਨਹੀਂ ... ਪਾਗਲਾ, ਤੂੰ ਕੁਛ ਵੀ ਬਣ ਜਾ ਪਰ ਰਹੂੰਗਾ ਚਮਾਰ ਦਾ ਚਮਾਰ। ਜਾਤ ਕਰਮ ਨਾਲ ਨਹੀਂ, ਜਨਮ ਨਾਲ ਬਣਦੀ ਹੈ। ਜੇ ਚਮਾਰ ਕਹਾਉਣਾ ਪਸੰਦ ਨਹੀਂ ਤਾਂ ਆਪਣੀ ਮਾਂ ਨੂੰ ਕਹਿ ਕਿ ਤੈਨੂੰ ਦੁਬਾਰਾ ਜਨਮ ਦੇਵੇ।"

ਚੌਧਰੀ ਮੁਨਸ਼ੀ ਇਸ ਹੱਦ ਤੱਕ ਗੁੱਸੇ ਵਿੱਚ ਆ ਗਿਆ ਕਿ ਉਹਨੇ ਨੰਦ ਸਿੰਘ ਨੂੰ ਗਰਦਨ ਤੋਂ ਫੜ ਕੇ ਨੀਵਾਂ ਕਰ ਲਿਆ ਅਤੇ ਉਹਦੀ ਪਿੱਠ ਉੱਤੇ ਜ਼ੋਰ ਜ਼ੋਰ ਦੇਣੀ ਮੁੱਕੇ ਮਾਰਦਾ ਬੋਲਿਆ:

"ਚਮਾਰਾ, ਤੇਰੀ ਆਕੜ ਮੈਂ ਇਸ ਤਰ੍ਹਾਂ ਭੰਨੂ ਕਿ ਤੂੰ ਸਾਲ ਭਰ ਹੱਡੀਆਂ ਨੂੰ ਸੇਕ

ਦਿੰਦਾ ਰਹੂੰ।"

ਨੰਦ ਸਿੰਘ ਦੇ ਕੁੱਟ ਪੈਂਦੀ ਦੇਖ ਕਾਲ਼ੀ ਤੋਂ ਰਿਹਾ ਨਾ ਗਿਆ। ਉਹਨੇ ਪਿੱਛਿਉਂ ਜਾ ਕੇ ਚੌਧਰੀ ਮੁਨਸ਼ੀ ਦੀਆਂ ਦੋਨੋਂ ਬਾਹਾਂ ਆਪਣੇ ਸ਼ਿਕੰਜੇ ਵਿੱਚ ਲੈ ਲਈਆਂ ਅਤੇ ਉਹਨੂੰ ਪਿੱਛੇ ਘੜੀਸ ਲਿਆਇਆ। ਚੌਧਰੀ ਮੁਨਸ਼ੀ ਆਪਣੇ ਆਪ ਨੂੰ ਕਾਲ਼ੀ ਦੇ ਸ਼ਿਕੰਜੇ ਵਿੱਚੋਂ ਛੁਡਾਉਣ ਲਈ ਹੱਥ-ਪੈਰ ਮਾਰਦਾ ਬੋਲਿਆ:

"ਚਮਾਰਾ, ਤੇਰੀ ਇਹ ਹਿੰਮਤ ? ਮੇਰਾ ਹੱਥ ਫੜਦਾ ?" ਚੌਧਰੀ ਮੁਨਸ਼ੀ ਨੰਦ ਸਿੰਘ ਨੂੰ ਭੁੱਲ ਗਿਆ ਅਤੇ ਕਾਲ਼ੀ ਨੂੰ ਗਾਹਲਾਂ ਕੱਢਣ ਲੱਗਾ:

"ਕੱਲ੍ਹ ਤੇਰੀ ਚਾਚੀ ਮਰੀ ਤੇ ਅੱਜ ਤੂੰ ਦੰਗੇ-ਫਸਾਦ 'ਤੇ ਉਤਾਰੂ ਹੋ ਗਿਆਂ। ਮੈਂ ਤੈਨੂੰ ਕੱਚਾ ਖਾ ਜਾਊਂਗਾ।"

ਤਾਇਆ ਬਸੰਤਾ ਕਾਲ਼ੀ ਦੇ ਦੁਹੱਥੜ ਮਾਰਦਾ ਹੋਇਆ ਬੋਲਿਆ:

"ਲੜਾਈ ਚੌਧਰੀ ਅਤੇ ਨੰਦ ਸਿੰਘ ਵਿਚਕਾਰ ਹੋ ਰਹੀ ਹੈ, ਤੂੰ ਬੌਲਦ ਦੇ ਸਿੰਗਾਂ 'ਤੇ ਕਿਉਂ ਚੜ੍ਹਦਾਂ ? ਚੱਲ ਦੌੜ ਇੱਥੋਂ।" ਤਾਏ ਬਸੰਤੇ ਨੇ ਧੱਕਾ ਦੇ ਕੇ ਕਾਲ਼ੀ ਨੂੰ ਪਰ੍ਹੇ ਧੱਕ ਦਿੱਤਾ ਅਤੇ ਆਪ ਚੌਧਰੀ ਮੁਨਸ਼ੀ ਅੱਗੇ ਹੱਥ ਜੋੜਦਾ ਹੋਇਆ ਬੋਲਿਆ:

"ਚੌਧਰੀ, ਨੰਦ ਸਿੰਹੁ ਤਾਂ ਪਾਗਲ ਆ। ਇਹਨੂੰ ਹਲਕਿਓ ਕੁੱਤੇ ਨੇ ਵੱਢਿਆ।"

ਚੌਧਰੀ ਲਗਾਤਾਰ ਕਾਲ਼ੀ ਨੂੰ ਗਾਲ੍ਹਾਂ ਅਤੇ ਧਮਕੀਆਂ ਦੇ ਰਿਹਾ ਸੀ। ਉਹ ਪੈਰ 'ਚੋਂ ਜੁੱਤੀ ਲਾਹ ਕਾਲ਼ੀ ਵੱਲ ਵਗਾਹ ਕੇ ਮਾਰਦਾ ਹੋਇਆ ਬੋਲਿਆ:

"ਮੈਂ ਤੈਨੂੰ ਪਿੰਡ ਦੀਆਂ ਗਲੀਆਂ ਵਿੱਚ ਕੁੱਤੇ ਆਂਗ ਘੜੀਸੂੰ।"

ਜੁੱਤੀ ਉਸ ਤੋਂ ਦੂਰ ਜਾ ਡਿੱਗੀ ਤਾਂ ਚੌਧਰੀ ਉਹਦੀ ਵੱਲ ਵਧਿਆ ਅਤੇ ਕਾਲ਼ੀ ਨੂੰ ਗਲਮਿਓਂ ਫੜ੍ਹ ਝੰਜੋੜਨ ਲੱਗਾ। ਖਿੱਚਾ-ਧੂਈ ਵਿੱਚ ਕਾਲ਼ੀ ਦਾ ਗਲਮਾ ਪਾਟ ਗਿਆ ਅਤੇ ਉਹਦੀ ਛਾਤੀ ਦੇ ਵਾਲ ਬਾਹਰ ਝਾਕਣ ਲੱਗੇ।

ਗਲ਼ੀ ਵਿੱਚ ਰੌਲਾ ਸੁਣ ਉਸ ਪਾਸੇ ਆ-ਜਾ ਰਹੇ ਕੁੱਝ ਹੋਰ ਚੌਧਰੀ ਲੋਕ ਵੀ ਉੱਥੇ ਆ ਗਏ। ਉਹਨਾਂ ਨੇ ਗਾਲ੍ਹਾਂ ਦੀ ਸ਼ਹਿਬਰ ਲਾ ਦਿੱਤੀ। ਜਦੋਂ ਚੌਧਰੀ ਹਰਨਾਮ ਸਿੰਘ ਉੱਥੇ ਪਹੁੰਚਿਆ ਤਾਂ ਰੌਲ਼ਾ ਕੁੱਝ ਘੱਟ ਗਿਆ ਸੀ। ਉਹਨੇ ਚੌਧਰੀ ਮੁਨਸ਼ੀ ਨੂੰ ਗੁੱਸੇ ਨਾਲ ਅੱਗ-ਬਗੂਲਾ ਦੇਖਿਆ ਤਾਂ ਉਹਦੇ ਨੇੜੇ ਆ ਕੇ ਬੋਲਿਆ:

"ਚੌਧਰੀ ਕੀ ਹੋ ਗਿਆ। ਕਿਸ 'ਤੇ ਏਨਾ ਵਰ੍ਹ ਰਿਹੈਂ ?"

"ਮਾਖੇ ਦੀ ਹਰਾਮ ਦੀ ਔਲਾਦ ਕਾਲ਼ੀ 'ਤੇ। ਉਹਨੇ ਮੈਨੂੰ ਧੱਕਾ ਦਿੱਤਾ। ਮੇਰੀ ਬਾਂਹ ਫੜ੍ਹੀ ਅਤੇ ਮੈਨੂੰ ਮਾਰਨ ਪਿਆ।"

"ਦੇਖ ਉਏ ਕਾਲ਼ੀ ਦੇ ਪੁੱਤਰਾ, ਜੁੱਤੀਆਂ ਮਾਰ-ਮਾਰ ਤੇਰਾ ਸਿਰ ਪੋਲਾ ਕਰ ਦਊਂ। ਸੌ ਮਾਰ ਕੇ ਇਕ ਗਿਣੂੰ। ਤੂੰ ਇਲਤੀ ਬੰਦਾ। ਤੇਰੀ ਖੈਰ ਇਸ 'ਚ ਹੀ ਹੈ ਕਿ ਤੂੰ ਪਿੰਡ ਛੱਡ ਕੇ ਚਲਾ ਜਾ।"

ਕਾਲ਼ੀ ਨੇ ਆਪਣੀ ਸਫਾਈ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਤਾਂ ਚੌਧਰੀ ਹਰਨਾਮ ਸਿੰਘ ਭੜਕ ਪਿਆ:

"ਮੁਹਰਿਓਂ ਟਰ ਟਰ ਕਰਦਾ। ਤੂੰ ਕਿੱਥੋਂ ਦਾ ਧਰਮ ਪੁੱਤਰ ਆ ਗਿਆ। ਕੰਨ ਖੋਲ੍ਹ ਕੇ ਸੁਣ ਲੈ; ਚੌਧਰੀ ਦੇ ਮੁਕਾਬਲੇ ਗਲਤੀ ਹਮੇਸ਼ਾਂ ਕਮੀਨ ਦੀ ਹੀ ਹੁੰਦੀ ਹੈ। ਜ਼ਿਆਦਾ ਆਕੜ ਅਤੇ ਫੂੰ-ਫਾਂ ਕੀਤੀ ਤਾਂ ਤੇਰੀ ਲਾਸ਼ ਤੱਕ ਨਾ ਲੱਭੂ।"

ਚੌਧਰੀ ਹਰਨਾਮ ਸਿੰਘ ਨੇ ਕਾਲ਼ੀ ਨੂੰ ਬਹੁਤ ਬੁਰਾ-ਭਲਾ ਕਿਹਾ ਅਤੇ ਚੌਧਰੀ ਮੁਨਸ਼ੀ ਨੂੰ ਨਾਲ ਲੈ ਕੇ ਖੂਹ ਵੱਲ ਚਲਾ ਗਿਆ। ਤਾਏ ਬਸੰਤੇ ਨੇ ਵੀ ਕਾਲ਼ੀ ਨੂੰ ਫਿਟਕਾਰ ਪਾਈ ਅਤੇ ਉਹਨੂੰ ਬਾਹੋਂ ਫੜ ਕੇ ਬੋਲਿਆ:

"ਜਾ, ਆਪਣੇ ਘਰ ਜਾ ਕੇ ਬੈਠ। ਚੌਧਰੀਆਂ ਨਾਲ ਜ਼ਿਆਦਾ ਮੱਥਾ ਲਾਏਂਗਾ ਤਾਂ ਘਾਟੇ 'ਚ ਰਹੇਂਗਾ।"

ਕਾਲ਼ੀ ਗਰਦਨ ਝੁਕਾਈ ਹੌਲ਼ੀ ਹੌਲ਼ੀ ਕਦਮ ਪੁੱਟਦਾ ਹੋਇਆ ਆਪਣੇ ਘਰ ਨੂੰ ਆ ਗਿਆ। ਅਜੇ ਉਹ ਤਾਲਾ ਖੋਲ੍ਹ ਹੀ ਰਿਹਾ ਸੀ ਕਿ ਪ੍ਰੀਤੋ ਆ ਗਈ ਅਤੇ ਚੂਲ੍ਹੇ ਮਟਕਾਉਂਦੀ ਹੋਈ ਬੋਲੀ:

"ਚੌਧਰੀ, ਕੀ ਤੈਨੂੰ ਗਾਲ੍ਹਾਂ ਕੱਢ ਰਿਹਾ ਸੀ?"

"ਪਤਾ ਨਹੀਂ।" ਕਾਲੀ ਨੇ ਦਰਵਾਜ਼ਾ ਅੰਦਰੋਂ ਬੰਦ ਕਰ ਲਿਆ। ਪ੍ਰੀਤੋ ਦੀ ਉਤਸੁਕਤਾ ਵਧ ਗਈ ਅਤੇ ਉਹ ਦਰਵਾਜ਼ਾ ਖੜਕਾਉਂਦੀ ਹੋਈ ਬੋਲੀ:

"ਦਰਵਾਜ਼ਾ ਤਾਂ ਖੋਲ੍ਹ।"

ਕਾਲ਼ੀ ਨੇ ਜਦੋਂ ਦਰਵਾਜ਼ਾ ਨਾ ਖੋਲ੍ਹਿਆ ਤਾਂ ਉਹਨੇ ਕਈ ਅੰਦਾਜ਼ੇ ਲਾਏ ਅਤੇ ਉਹਨਾਂ ਅਸਲੀਅਤ ਦਾ ਰੂਪ ਦਿੰਦੀ ਹੋਈ ਮੁਹੱਲੇ ਵਿੱਚ ਚਲੀ ਗਈ। ਉਹ ਜੱਸੋ ਦੇ ਕੋਲ ਬੈਠੀ ਸੀ ਜਦੋਂ ਮੰਗੂ ਵੀ ਆ ਗਿਆ। ਉਹਨੇ ਪ੍ਰੀਤੋ ਦੇ ਸਾਰੇ ਅੰਦਾਜ਼ਿਆਂ ਅਤੇ ਸ਼ੰਕਿਆਂ ਦੀ ਪੁਸ਼ਟੀ ਕਰ ਦਿੱਤੀ ਤਾਂ ਉਹ ਖੁਸ਼ ਹੋ ਕੇ ਬੋਲੀ:

"ਕਾਲ਼ੀ ਮੋਇਆ ਆਉਂਦਾ ਹੀ ਖਨਪੱਟੀ ਲੈ ਕੇ ਪੈ ਗਿਆ। ਮੈਂ ਤਾਂ ਉਹਦਾ ਚਿਹਰਾ ਦੇਖ ਕੇ ਹੀ ਭਾਂਪ ਗਈ ਸੀ। ਚੰਗਾ ਹੋਇਆ, ਮੋਇਆ ਆਕੜ ਏਦਾਂ ਦਿਖਾਉਂਦਾ ਜਿਵੇਂ ਚਾਰ ਚੱਕ ਉਹਦੀ ਹੀ ਜਗੀਰ ਹੋਣ। ਮੈਂ ਕਹਿੰਦੀ ਆਂ ਚੌਧਰੀ ਸੱਚੀਂ ਮਾਰ ਦਿੰਦਾ ਤਾਂ ਚੰਗਾ ਹੁੰਦਾ।"

"ਜੇ ਕਦੇ ਉਹ ਤੇਰੇ ਨਾਲ ਤੂੰ-ਤੜਾਕ ਕਰੇ ਤਾਂ ਮੈਨੂੰ ਦੱਸੀਂ। ਹਾਂ, ਜਦੋਂ ਉਹ ਪਿਛਲੀ ਕੋਠੜੀ ਬਣਾਉਣ ਲੱਗੇ ਤਾਂ ਰੋਕ ਦੇਈਂ। ਅੱਗੇ ਮੈਂ ਸੰਭਾਲ ਲਊਂ।" ਮੰਗੂ ਨੇ ਰੋਟੀ ਚਿੱਥਦਿਆਂ ਕਿਹਾ।

"ਬਣਾ ਚੁੱਕਾ ਕੋਠੜੀ। ਹੁਣ ਤਾਂ ਉਹ ਰੋਟੀ ਦੇ ਟੁਕੜੇ ਟੁਕੜੇ ਨੂੰ ਤਰਸਦਾ। ਉਸ ਰੰਡੀ ਨਿਹਾਲੀ ਨੇ ਉਹਦਾ ਘਰ ਸਾਫ ਕਰ ਦਿੱਤਾ। ਉਹ ਵੀ ਹਰ ਵੇਲੇ ਤਾਈ ਤਾਈ ਕਰਦਾ ਰਹਿੰਦਾ ਸੀ। ਮੀਂਹ ਦੀ ਝੜੀ ਲੱਗਣ ਦੇ – ਦੋ ਦੋ ਦਿਨ ਫਾਕੇ ਨਾ ਕੱਟੇ ਤਾਂ ਮੇਰਾ ਨਾਂ ਬਦਲ ਦੇਵੀਂ।" ਪ੍ਰੀਤੋ ਨੇ ਤੇਜ਼ ਪਰ ਧੀਮੀ ਅਵਾਜ਼ ਵਿੱਚ ਕਿਹਾ।

ਗਿਆਨੋ ਆਪਣੇ ਕੰਮ ਵਿੱਚ ਮਗਨ ਸੀ ਪਰ ਉਹਦੇ ਕੰਨ ਉਹਨਾਂ ਦੀਆਂ ਗੱਲਾਂ ਵੱਲ ਸਨ। ਉਹ ਅੰਦਰ ਹੀ ਅੰਦਰ ਗੁੱਸੇ 'ਚ ਮਚ ਰਹੀ ਸੀ। ਜਦੋਂ ਉਹਨੇ ਇਹ ਸੁਣਿਆ ਕਿ

ਕਾਲ਼ੀ ਕਦੀ ਫਾਕੇ ਵੀ ਕੱਟਦਾ ਤਾਂ ਉਹ ਉਦਾਸ ਹੋ ਗਈ। ਉਹਦਾ ਸਾਰਾ ਸਰੀਰ ਠੰਢਾ ਹੋ ਗਿਆ। ਉਹਨੇ ਭਾਂਡਾ ਚੁੱਕਿਆ ਤਾਂ ਉਹ ਹੱਥਾਂ ਵਿੱਚੋਂ ਡਿੱਗ ਪਿਆ। ਕੋਠੜੀ ਵੱਲ ਵਧੀ ਤਾਂ ਪੈਰ ਰਾਹ ਵਿੱਚ ਪਏ ਚਰਖੇ ਵਿੱਚ ਉਲਝ ਗਿਆ। ਪ੍ਰੀਤੋ ਉਹਦੀ ਵੱਲ ਧਿਆਨ ਨਾਲ ਦੇਖਦੀ ਜੱਸੋ ਨੂੰ ਕਹਿਣ ਲੱਗੀ:

"ਜੱਸੋ, ਤੈਨੂੰ ਰਾਤਾਂ ਨੂੰ ਨੀਂਦ ਕਿੱਦਾਂ ਆ ਜਾਂਦੀ ਆ ? ਗਿਆਨੋ ਤਾਂ ਹੁਣ ਬਹੁਤ ਜਵਾਨ ਹੋ ਗਈ ਆ।"

"ਮੁੰਡੇ ਲੱਭਣਾ ਮਰਦਾਂ ਦਾ ਕੰਮ ਆ। ਮੈਂ ਤਾਂ ਮੁੰਡੇ ਬਾਰੇ ਦਸ ਸਕਦੀ ਆਂ। ਮੰਗੂ ਨੂੰ ਨਾ ਆਪਣਾ ਫਿਕਰ ਆ ਨਾ ਭੈਣ ਦਾ। ਦਿਨ-ਰਾਤ ਚੌਧਰੀ ਦੀ ਹਵੇਲੀ ਪਿਆ ਰਹਿੰਦਾ। ਇਹਨੂੰ ਸ਼ਿਕਾਰੀ ਕੁੱਤਿਆਂ ਅਤੇ ਘੋੜੀ ਤੋਂ ਹੀ ਵਿਹਲ ਨਹੀਂ ਮਿਲ਼ਦੀ।"

ਫਿਰ ਉਹ ਮੰਗੂ ਨੂੰ ਕਹਿਣ ਲੱਗੀ:

"ਸੁਣ ਲੈ, ਹੁਣ ਤਾਂ ਆਂਡ-ਗੁਆਂਢ ਵੀ ਕਹਿਣ ਲੱਗ ਪਿਆ। ਪੁੱਤ ਗਿਆਨੋ ਦਾ ਵਿਆਹ ਕਰਨਾ ਤੇਰਾ ਫਰਜ਼ ਆ ਅਤੇ ਇਹਨੂੰ ਤੂੰ ਹੀ ਪੂਰਾ ਕਰਨਾ।"

ਫਿਰ ਉਹ ਪ੍ਰੀਤੋ ਨੂੰ ਸੰਬੋਧਿਤ ਹੁੰਦੀ ਬੋਲੀ:

"ਇਹਨੂੰ ਇਕ ਚੰਗੇ ਮੁੰਡੇ ਬਾਰੇ ਦੱਸਿਆ ਤਾਂ ਸੀ ਪਰ ਇਹ ਧਿਆਨ ਹੀ ਨਹੀਂ ਦਿੰਦਾ।"

ਪ੍ਰੀਤੋ ਕੁਝ ਪਲ ਚੁੱਪ ਰਹੀ ਅਤੇ ਫਿਰ ਠੰਢੀ ਆਹ ਭਰਦੀ ਹੋਈ ਬੋਲੀ:

"ਮੇਰੇ ਤਾਂ ਆਪਣੇ ਗਲ਼ ਗਲ਼ ਤੱਕ ਪਾਣੀ ਆ ਗਿਆ। ਸੋਚਦੀ ਆਂ ਤਾਂ ਦਿਲ ਡੁੱਬਣ ਲੱਗਦਾ। ਮੇਰੇ ਕੋਲ ਚਾਰ ਟੱਲੇ ਹੁੰਦੇ ਤਾਂ ਮੈਂ ਲੱਛੋ ਦਾ ਵਿਆਹ ਕਰ ਦਿੰਦੀ। ਨਿਹਾਲੀ ਰੰਡੀ ਨੂੰ ਕਿਹਾ ਸੀ ਕਿ ਚੋਰੀ ਦੇ ਮਾਲ ਵਿੱਚੋਂ ਮੈਨੂੰ ਵੀ ਅੱਧ-ਪਚੱਧ ਦੇ ਦੇ ਪਰ ਉਹ ਪਰਾਂ ਉੱਤੇ ਪਾਣੀ ਨਹੀਂ ਪੈਣ ਦਿੰਦੀ।"

ਜੱਸੋ ਦੇ ਘਰੋਂ ਉੱਠ ਕੇ ਪ੍ਰੀਤੋ ਫਿਰ ਕਾਲ਼ੀ ਦੇ ਘਰ ਆ ਗਈ। ਉਹਦਾ ਦਰਵਾਜ਼ਾ ਹੁਣ ਤੱਕ ਅੰਦਰੋਂ ਬੰਦ ਸੀ। ਉਹਨੇ ਗਲ਼ੀ ਵਿੱਚ ਏਧਰ-ਉਧਰ ਦੇਖਿਆ ਕਿ ਕੋਈ ਆਉਂਦਾ ਜਾਂਦਾ ਤਾਂ ਨਹੀਂ ਅਤੇ ਫਿਰ ਦਰਵਾਜ਼ੇ ਦੇ ਦੀਆਂ ਝੀਤਾਂ ਰਾਹੀਂ ਅੰਦਰ ਝਾਕਣ ਲੱਗੀ। ਉਹਨੇ ਦੇਖਿਆ ਕਿ ਕਾਲ਼ੀ ਆਪਣੇ ਕੱਪੜੇ ਬੰਨ ਰਿਹਾ ਸੀ। ਚੀਜ਼ਾਂ ਨੂੰ ਟਿਕਾਣੇ ਸਿਰ ਰੱਖ ਰਿਹਾ ਸੀ ਜਿਵੇਂ ਸਫਰ ਉੱਤੇ ਜਾਣ ਦੀ ਤਿਆਰੀ ਕਰ ਰਿਹਾ ਹੋਵੇ। ਉਹ ਦੌੜੀ ਦੌੜੀ ਫਿਰ ਜੱਸੋ ਦੇ ਘਰ ਆ ਗਈ ਅਤੇ ਮੰਗੂ ਨੂੰ ਝੰਜੋੜਦੀ ਹੋਈ ਬੋਲੀ:

"ਕਾਲ਼ੀ ਸਾਮਾਨ ਬੰਨ ਰਿਹੈ। ਕਿਤੇ ਜਾਣ ਦੀ ਤਿਆਰੀ ਕਰ ਰਿਹੈ।"

"ਹੂੰ। ਪਿੰਡ 'ਚ ਰਹੂਗਾ ਕਿੱਦਾਂ। ਚੌਧਰੀ ਨੇ ਉਹਨੂੰ ਕਹਿ ਦਿੱਤਾ ਕਿ ਪਿੰਡ ਛੱਡ ਕੇ ਚਲਾ ਜਾ ਵਰਨਾ ਉਹਦੀ ਲਾਸ਼ ਤੱਕ ਨਹੀਂ ਮਿਲੂਗੀ।"

ਗਿਆਨੋ ਇਹ ਸੁਣ ਕੇ ਇਕਦਮ ਬੇਚੈਨ ਹੋ ਗਈ। ਕਦੇ ਉਹ ਕਿਸੇ ਬਹਾਨੇ ਛੱਤ ਉੱਤੇ ਜਾ ਚੜ੍ਹਦੀ, ਕਦੇ ਹੇਠਾਂ ਉੱਤਰ ਆਉਂਦੀ। ਉਹ ਮੰਗੂ ਅਤੇ ਪ੍ਰੀਤੋ ਦੇ ਜਾਣ ਦੀ ਬੇਸਬਰੀ ਨਾਲ ਉਡੀਕ ਕਰਨ ਲੱਗੀ। ਜਦੋਂ ਉਹਨਾਂ ਨੇ ਉੱਠਣ ਦਾ ਨਾਂ ਨਾ ਲਿਆ ਤਾਂ ਉਹ ਚੱਕੀ ਦੇ

ਕੋਲ ਜਾ ਲੰਮੀ ਪਈ ਅਤੇ ਜੱਸੋ ਦੇ ਪੁੱਛਣ ਉੱਤੇ ਢਿੱਡ ਨੂੰ ਘੁੱਟਦੀ ਬੋਲੀ:

"ਮੇਰੇ ਢਿੱਡ 'ਚ ਗੋਲ਼ੇ ਜਿਹੇ ਉੱਠ ਰਹੇ ਹਨ।"

"ਜਾ ਬਾਹਰ ਜਾਇਆ।" ਜੱਸੋ ਨੇ ਕਿਹਾ। ਇਹ ਸੁਣਦਿਆਂ ਹੀ ਗਿਆਨੋ ਕਾਲ਼ੀ ਦੇ ਘਰ ਵੱਲ ਦੌੜ ਗਈ।

ਉੱਥੇ ਤਾਲਾ ਦੇਖ ਕੇ ਗਿਆਨੋ ਦਾ ਦਿਲ ਬੈਠ ਗਿਆ। ਉਹ ਘਬਰਾਈ ਹੋਈ ਖੂਹ ਵੱਲ ਚਲੀ ਗਈ ਅਤੇ ਏਧਰ ਉਧਰ ਘੁੰਮ ਕੇ ਫਿਰ ਗਲ਼ੀ ਵਿੱਚ ਆ ਗਈ। ਕਾਲ਼ੀ ਦੇ ਘਰ ਨੂੰ ਤਾਲਾ ਲੱਗਾ ਦੇਖਿਆ ਤਾਂ ਆਪਣੇ ਘਰ ਵਾਪਸ ਆ ਕੇ ਚੱਕੀ ਦੇ ਕੋਲ ਲੰਮੀ ਪੈ ਗਈ। ਮੰਗੂ ਜਾ ਚੁੱਕਿਆ ਸੀ ਪਰ ਪ੍ਰੀਤੋ ਉਹਦੀ ਮਾਂ ਨਾਲ ਗੱਲਾਂ ਕਰ ਰਹੀ ਸੀ।

ਗਿਆਨੋ ਨੂੰ ਘਰ ਵਿੱਚ ਚੈਨ ਨਾ ਆਇਆ ਤਾਂ ਉਹ ਗਲ਼ੀ ਵਿੱਚ ਚਲੀ ਗਈ। ਕਾਲ਼ੀ ਦੇ ਘਰ ਦੇ ਸਾਹਮਣੇ ਪਹੁੰਚੀ ਤਾਂ ਉੱਥੇ ਅਜੇ ਵੀ ਤਾਲਾ ਲੱਗਾ ਹੋਇਆ ਸੀ। ਉਹ ਖੇਤਾਂ ਵੱਲ ਚਲੀ ਗਈ। ਖੂਹ ਦੇ ਕੋਲ਼ ਪਹੁੰਚੀ ਤਾਂ ਉੱਥੇ ਮੁਹੱਲੇ ਦੇ ਕੁਝ ਲੋਕ ਨਹਾ ਰਹੇ ਸਨ। ਦਾਸੂ ਸਾਰਿਆਂ ਨੂੰ ਦੱਸ ਰਿਹਾ ਸੀ ਕਿ ਚੌਧਰੀ ਨੇ ਕਾਲ਼ੀ ਨੂੰ ਬਹੁਤ ਝਿੜਕਿਆ ਹੈ। ਉਹਨੂੰ ਕਿਹਾ ਹੈ ਕਿ ਪਿੰਡ ਛੱਡ ਕੇ ਚਲਾ ਜਾਵੇ ਵਰਨਾ ਉਹਦੀ ਲਾਸ਼ ਤੱਕ ਨਹੀਂ ਲੱਭਣੀ।

"ਕੀ ਗੱਲ ਹੋਈ?" ਬਾਬੇ ਫੱਤੂ ਨੇ ਪੁੱਛਿਆ।

"ਉਹੀ ਚੌਧਰੀ ਮੁਨਸ਼ੀ ਵਾਲੀ ਲੜਾਈ।"

"ਹਨ੍ਹੇਰ ਆ ਸਾਈਂ ਦਾ। ਚੌਧਰੀ ਨਿਹੱਕੀ ਗੱਲ ਕਰ ਰਿਹੈ।" ਬਾਬੇ ਫੱਤੂ ਨੇ ਕਿਹਾ।

ਗਿਆਨੋ ਨੇ ਖੂਹ ਤੋਂ ਥੋੜ੍ਹੀ ਦੂਰ ਜਾ ਕੇ ਸਿਰ ਹਿਲਾਉਂਦੀ ਹੋਈ ਨੇ ਆਪਣੇ ਆਪ ਨੂੰ ਕਿਹਾ:

"ਹੂੰ ਤਾਂ ਇਹ ਗੱਲ ਆ। ਮੋਏ ਚੌਧਰੀ ਨੂੰ ਏਦਾਂ ਦੀ ਪਲੇਗ ਨਿਕਲੇ ਕਿ ਸੂਰਜ ਦਾ ਮੂੰਹ ਨਾ ਦੇਖੇ।" ਉਹ ਆਪਣੇ ਮਨ ਹੀ ਮਨ ਵਿੱਚ ਸੋਚਣ ਲੱਗੀ ਕਿ ਕਿਹੜੀਆਂ ਕਿਹੜੀਆਂ ਬੀਮਾਰੀਆਂ ਹਨ ਜਿਹੜੀਆਂ ਆਦਮੀ ਨੂੰ ਪਲ ਝਪਕਦੇ ਹੀ ਖਾ ਜਾਂਦੀਆਂ ਤਾਂ ਕਿ ਪ੍ਰਮਾਤਮਾ ਕੋਲ ਅਰਦਾਸ ਕਰੇ ਕਿ ਚੌਧਰੀ ਨੂੰ ਉਹੀ ਬੀਮਾਰੀਆਂ ਲੱਗਣ।

ਥੋੜ੍ਹੀ ਦੇਰ ਬਾਅਦ ਉਹ ਫਿਰ ਗਲ਼ੀ ਵਿੱਚ ਵਾਪਸ ਆ ਗਈ। ਕਾਲ਼ੀ ਦਾ ਮਕਾਨ ਅਜੇ ਤੱਕ ਬੰਦ ਸੀ। ਗਿਆਨੋ ਦਾ ਜੀਅ ਕੀਤਾ ਕਿ ਉਹ ਉਹਨੂੰ ਛੇਤੀ ਤੋਂ ਛੇਤੀ ਮਿਲ ਜਾਵੇ। ਉਹ ਘਰ ਜਾਣ ਦੀ ਬਜਾਏ ਪਿੱਛੇ ਮੁੜ ਗਈ। ਉਹਨੂੰ ਯਕੀਨ ਸੀ ਕਿ ਕਾਲ਼ੀ ਕਿਸੇ ਨ ਕਿਸੇ ਦੁਕਾਨ ਉੱਤੇ ਬੈਠਾ ਹੋਏਗਾ। ਇਸ ਲਈ ਪਹਿਲਾਂ ਉਹ ਡਾਕਟਰ ਦੀ ਦੁਕਾਨ ਉੱਤੇ ਗਈ। ਕਾਲ਼ੀ ਉੱਥੇ ਵੀ ਨਜ਼ਰ ਨਾ ਆਇਆ ਤਾਂ ਉਹਦਾ ਯਕੀਨ ਟੁੱਟਣ ਲੱਗਾ। ਉੱਥੋਂ ਉਹ ਛੱਜੂ ਸ਼ਾਹ ਦੀ ਦੁਕਾਨ ਵੱਲ ਚਲੀ ਗਈ। ਕਾਲ਼ੀ ਉੱਥੇ ਵੀ ਨਜ਼ਰ ਨਾ ਆਇਆ ਤਾਂ ਉਹ ਪੱਛਮ ਵਿੱਚ ਗੱਪੀਆਂ ਦੇ ਮੁਹੱਲੇ ਵੱਲ ਮੁੜ ਗਈ। ਲਾਲੂ ਭਲਵਾਨ ਦੀ ਹਵੇਲੀ ਵਿੱਚ ਵੀ ਕਾਲ਼ੀ ਨਜ਼ਰ ਨਾ ਆਇਆ ਤਾਂ ਉਹ ਉਸ ਗਲ਼ੀ ਵਿੱਚ ਦਾਖਲ ਹੋਈ ਜਿਸ ਵਿੱਚ ਪਾਦਰੀ ਦਾ ਮਕਾਨ ਸੀ। ਜਦੋਂ ਉਹ ਉਹਦੇ ਘਰ ਸਾਹਮਣੇ ਪਹੁੰਚੀ ਤਾਂ ਉਹਨੂੰ ਬੈਠਕ ਵਿੱਚ ਕਾਲ਼ੀ ਦੀ ਅਵਾਜ਼ ਸੁਣਾਈ ਦਿੱਤੀ। ਉਹ ਉੱਥੇ ਹੀ ਠਿਠਕ ਗਈ ਅਤੇ ਫਿਰ ਦਰਵਾਜ਼ਾ ਖੜਕਾਉਣ

ਲੱਗੀ। ਕਾਲ਼ੀ ਪਾਦਰੀ ਨੂੰ ਕਹਿ ਰਿਹਾ ਸੀ:

"ਬਾਹਰ ਕੋਈ ਹੈਗਾ।"

"ਦੂਸਰੀ ਤਰਫ ਆ। ਕੋਈ ਪਾਦਰਾਣੀ ਨੂੰ ਮਿਲ਼ਣ ਆਈ ਹੋਊਗੀ।" ਇਹ ਕਹਿ ਕੇ ਪਾਦਰੀ ਨੇ ਫਿਰ ਗੱਲ ਸ਼ੁਰੂ ਕਰ ਦਿੱਤੀ।

ਕੁਝ ਪਲਾਂ ਬਾਅਦ ਦਰਵਾਜ਼ਾ ਖੁਲ੍ਹ ਗਿਆ। ਸਾਹਮਣੇ ਪ੍ਰੀਤੋ ਦੀ ਕੁੜੀ ਲੱਛੋ ਨੂੰ ਦੇਖ ਗਿਆਨੋ ਹੈਰਾਨ ਰਹਿ ਗਈ ਅਤੇ ਲੱਛੋ ਏਦਾਂ ਡਰ ਗਈ ਜਿਵੇਂ ਚੋਰੀ ਕਰਦੀ ਫੜੀ ਗਈ ਹੋਵੇ। ਪਰ ਪਾਦਰਾਣੀ ਨੇ ਗਿਆਨੋ ਨੂੰ ਦੇਖ ਕੇ ਖੁਸ਼ੀ 'ਚ ਕਿਹਾ:

"ਆ ਗਿਆਨੋ, ਤੂੰ ਅੱਜ ਕਿੱਦਾਂ ਭੁੱਲ ਕੇ ਇਸ ਘਰ 'ਚ ਆ ਗਈ।"

ਗਿਆਨੋ ਅੱਗੇ ਵੱਧ ਕੇ ਧੜੱਪ ਦੇਣੀ ਉਹਦੇ ਕੋਲ ਬਹਿ ਗਈ। ਪਾਦਰਾਣੀ ਉਹਦੀ ਬੇਚੈਨੀ ਅਤੇ ਘਬਰਾਹਟ ਨੂੰ ਭਾਂਪਦੀ ਹੋਈ ਬੋਲੀ:

"ਅਰਾਮ ਨਾਲ ਬੈਠ ਜਾ। ਹਾੜ ਦੀ ਧੁੱਪ ਨਾਲ ਤਾਂ ਆਦਮੀ ਪਾਗਲ ਹੋ ਜਾਂਦਾ।" ਉਹਨੇ ਗਿਆਨੋ ਵੱਲ ਪੱਖਾ ਸੁੱਟਦੀ ਨੇ ਕਿਹਾ। ਗਿਆਨੋ ਖੂੰਜੇ 'ਚ ਬੈਠੀ ਲੱਛੋ ਵੱਲ ਦੇਖਣ ਲੱਗੀ ਪਰ ਉਹਦੇ ਕੰਨ ਬੈਠਕ ਵੱਲ ਸਨ।

ਗਿਆਨੋ ਦੀ ਸਮਝ 'ਚ ਨਹੀਂ ਸੀ ਆ ਰਿਹਾ ਕਿ ਪਾਦਰੀ ਕਾਲ਼ੀ ਨੂੰ ਕੀ ਸਮਝਾ ਰਿਹਾ ਸੀ। ਕੁਝ ਦੇਰ ਤੱਕ ਬੈਠਕ ਵਿੱਚ ਖਾਮੋਸ਼ੀ ਰਹੀ ਤਾਂ ਗਿਆਨੋ ਪਾਦਰਾਣੀ ਵੱਲ ਦੇਖਣ ਲੱਗੀ ਜੋ ਸਿਲਾਈ-ਮਸ਼ੀਨ ਚਲਾ ਰਹੀ ਸੀ। ਗਿਆਨੋ ਨੂੰ ਆਪਣੇ ਵੱਲ ਦੇਖਦਿਆਂ ਦੇਖ ਕੇ ਉਹ ਬੋਲੀ:

"ਲੱਛੋ ਨੂੰ ਮੈਂ ਸਿਲਾਈ-ਕਢਾਈ ਸਿਖਾ ਰਹੀ ਆਂ। ਦੇਖ ਲੱਛੋ ਹੁਣ ਉਲਟੇ-ਸਿੱਧੇ ਦੋਨੋਂ ਤਰ੍ਹਾਂ ਦੇ ਤੋਪੇ ਲਾ ਲੈਂਦੀ ਆ।"

ਗਿਆਨੋ ਦਿਲਚਸਪੀ ਦਿਖਾਉਂਦੀ ਹੋਈ ਬੋਲੀ:

"ਮੈਨੂੰ ਤਾਂ ਸੀਣਾ-ਪਰੋਣਾ ਬਹੁਤ ਚੰਗਾ ਲੱਗਦਾ, ਪਰ ਸਿਖਾਉਣ ਵਾਲਾ ਕੋਈ ਨਹੀਂ।"

ਪਾਦਰਾਣੀ ਗਿਆਨੋ ਨੂੰ ਜਵਾਬ ਦੇਣ ਹੀ ਲੱਗੀ ਸੀ ਕਿ ਪਾਦਰੀ ਅੰਦਰ ਆਇਆ। ਉਹਨੂੰ ਦੇਖ ਕੇ ਪਾਦਰਾਣੀ ਵੀ ਅੰਦਰ ਚਲੀ ਗਈ।

ਗਿਆਨੋ ਸੋਚਣ ਲੱਗੀ ਕਿ ਬੈਠਕ ਵਿੱਚ ਪਾਦਰੀ ਜਿਸ ਆਦਮੀ ਨਾਲ ਗੱਲਾਂ ਕਰ ਰਿਹਾ ਸੀ ਸ਼ਾਇਦ ਉਹ ਕਾਲ਼ੀ ਨਾ ਹੋਵੇ। ਆਪਣੀ ਇਸ ਸ਼ੱਕ ਉੱਤੇ ਉਹ ਘਬਰਾ ਗਈ ਅਤੇ ਜਦੋਂ ਪਾਦਰਾਣੀ ਮੁੜ ਕੇ ਆਈ ਤਾਂ ਗਿਆਨੋ ਨੇ ਬੇਚੈਨੀ ਨਾਲ ਪੁੱਛਿਆ:

"ਪਾਦਰੀ ਜੀ ਕਿਸ ਨਾਲ ਗੱਲਾਂ ਕਰ ਰਹੇ ਹਨ ?"

"ਤੇਰੇ ਮੁਹੱਲੇ ਦੇ ਕਾਲ਼ੀ ਦਾਸ ਨਾਲ। ਉਹਦਾ ਪਾਦਰੀ ਜੀ ਨਾਲ ਬਹੁਤ ਪ੍ਰੇਮ ਆ।"

ਗਿਆਨੋ ਚੁੱਪ ਰਹੀ ਅਤੇ ਜਦੋਂ ਪਾਦਰੀ ਦੀ ਅਵਾਜ਼ ਸੁਣਾਈ ਦਿੱਤੀ ਤਾਂ ਉਹ ਉਸ ਪਾਸੇ ਝੁਕ ਕੇ ਉਹਨਾਂ ਦੀਆਂ ਗੱਲਾਂ ਸੁਣਨ ਲੱਗੀ।

ਪਾਦਰੀ ਕਾਲ਼ੀ ਨੂੰ ਕਹਿ ਰਿਹਾ ਸੀ:

"ਇਹ ਲੈ।"

"ਪਾਦਰੀ ਜੀ ਮੈਂ ਇਹ ਰਕਮ ਤੁਹਾਨੂੰ ਛੇਤੀ ਤੋਂ ਛੇਤੀ ਮੋੜ ਦਊਂਗਾ।"

"ਨਹੀਂ ਮੈਨੂੰ ਨਹੀਂ ਮੋੜਨੇ। ਯੀਸੂ ਮਸੀਹ ਨੂੰ ਹੀ ਮੋੜਨੇ ਜਿਹੜਾ ਇਹ ਰਕਮ ਤੈਨੂੰ ਦੇ ਰਿਹਾ ਹੈ।" ਪਾਦਰੀ ਨੇ ਥੋੜ੍ਹੀ ਉੱਚੀ ਅਵਾਜ਼ 'ਚ ਕਿਹਾ।

"ਦੇ ਤਾਂ ਤੁਸੀਂ ਰਹੇ ਹੋ।"

"ਮੈਂ ਤਾਂ ਸਿਰਫ ਬਹਾਨਾ ਆਂ। ਦੇਣ ਵਾਲਾ ਉਹੀ ਆ।"

"ਪਰ ਮੈਨੂੰ ਉਹ ਮਿਲੂਗਾ ਕਿੱਥੇ?"

"ਜਦੋਂ ਤੂੰ ਉਹਦੇ ਉੱਤੇ ਯਕੀਨ ਕਰਨ ਲੱਗੇਂਗਾ, ਉਹਦੇ ਕਦਮਾਂ 'ਚ ਡਿੱਗ ਪਏਂਗਾ ਤਾਂ ਉਹ ਤੈਨੂੰ ਆਪਣੇ ਆਪ ਹੀ ਮਿਲ਼ ਜਾਊਗਾ। ਉਹ ਆਪਣੇ ਭਗਤਾਂ ਨੂੰ ਇਕਦਮ ਪਹਿਚਾਨ ਲੈਂਦਾ ਹੈ।"

ਥੋੜ੍ਹੀ ਦੇਰ ਤੱਕ ਬੈਠਕ ਵਿੱਚ ਖਾਮੋਸ਼ੀ ਰਹੀ ਅਤੇ ਜਦੋਂ ਕਾਲ਼ੀ ਨੇ ਉੱਠਦੇ ਹੋਇਆਂ ਪਾਦਰੀ ਨੂੰ ਬੰਦਗੀ ਕੀਤੀ ਤਾਂ ਗਿਆਨੋ ਚੌਂਕ ਗਈ। ਪਾਦਰੀ ਨੇ ਬੈਠਕ ਦਾ ਦਰਵਾਜ਼ਾ ਬੰਦ ਕੀਤਾ ਤਾਂ ਗਿਆਨੋ ਵੀ ਉੱਠ ਖੜ੍ਹੀ ਹੋਈ ਅਤੇ ਕਿਸੇ ਨੂੰ ਕੁਝ ਕਹੇ ਬਿਨਾਂ ਅਤੇ ਪਾਦਰਾਣੀ ਦੀਆਂ ਅਵਾਜ਼ਾਂ ਨੂੰ ਅਣਸੁਣੀਆਂ ਕਰਦੀ ਹੋਈ ਗਲ਼ੀ ਵਿੱਚ ਦੌੜ ਆਈ।

ਗਿਰਜਾਘਰ ਦੇ ਕੋਲ਼ ਪਹੁੰਚ ਕੇ ਉਹ ਕਾਲ਼ੀ ਨਾਲ ਜਾ ਰਲ਼ੀ ਅਤੇ ਉਹਨੂੰ ਗਲ਼ੀ ਦੇ ਮੋੜ ਦੇ ਉਹਲੇ ਵਿੱਚ ਰੋਕ ਕੇ ਬੋਲੀ:

"ਪਾਦਰੀ ਤੋਂ ਪੈਸੇ ਲੈ ਕੇ ਆਇਆਂ, ਸ਼ਹਿਰ ਜਾਣ ਲਈ?"

ਕਾਲ਼ੀ ਉਹਦੇ ਚਿਹਰੇ ਤੇ ਦ੍ਰਿੜਤਾ ਦੇਖ ਕੇ ਹੈਰਾਨ ਰਹਿ ਗਿਆ ਅਤੇ ਉਹਨੇ ਹਾਂ ਵਿੱਚ ਸਿਰ ਹਿਲਾ ਦਿੱਤਾ।

"ਹੁਣੇ ਮੋੜ ਕੇ ਆ। ਘਰ ਘਰ ਜਾ ਕੇ ਪੈਸੇ ਮੰਗਦੇ ਨੂੰ ਤੈਨੂੰ ਸ਼ਰਮ ਨਹੀਂ ਆਉਂਦੀ। ਜਾ ਹੁਣੇ ਮੋੜ ਕੇ ਆ।"

"ਗਿਆਨੋ, ਜੇ ਕਿਸੇ ਨੇ ਸਾਨੂੰ ਗੱਲਾਂ ਕਰਦਿਆਂ ਨੂੰ ਦੇਖ ਲਿਆ ਤਾਂ ਦੋਨਾਂ ਦੀ ਸ਼ਾਮਤ ਆ ਜਾਊਗੀ।"

"ਦੇਖੀ ਜਾਊ। ਪਹਿਲਾਂ ਤੂੰ ਪੈਸੇ ਮੋੜ।"

"ਕੱਲ੍ਹ ਮੋੜ ਦਊਂਗਾ। ਹੁਣੇ ਲੈ ਕੇ ਆਇਆਂ। ਹੁਣੇ ਮੋੜ ਕੇ ਆਊਂਗਾ ਤਾਂ ਪਾਦਰੀ ਕੀ ਕਹੂਗਾ।"

"ਜੋ ਮਰਜ਼ੀ ਕਹੇ ਪਰ ਰੁਪਈਏ ਹੁਣੇ ਮੋੜ ਕੇ ਆ। ਮੈਂ ਇੱਥੇ ਖੜੀ ਆਂ।" ਗਿਆਨੋ ਨੇ ਦ੍ਰਿੜ ਅਵਾਜ਼ ਵਿੱਚ ਕਿਹਾ।

"ਕਾਲ਼ੀ ਨੀਵੀਂ ਪਾਈ ਸੋਚਾਂ ਵਿੱਚ ਡੁੱਬਿਆ ਹੋਇਆ ਪਾਦਰੀ ਦੇ ਮਕਾਨ ਵੱਲ ਮੁੜ ਗਿਆ। ਗਿਆਨੋ ਗਲ਼ੀ ਵਿੱਚ ਜਦੋਂ ਕਿਸੇ ਨੂੰ ਆਉਂਦਾ ਦੇਖਦੀ ਤਾਂ ਅੱਗੇ ਪਿੱਛੇ ਹੋ ਜਾਂਦੀ ਅਤੇ ਫਿਰ ਗਲ਼ੀ ਦੇ ਖੂੰਜੇ ਵਿੱਚੋਂ ਅੱਗੇ ਆ ਕੇ ਦੇਖਣ ਲੱਗਦੀ ਕਿ ਕਾਲ਼ੀ ਆ ਰਿਹਾ

ਹੈ ਜਾਂ ਨਹੀਂ।

ਥੋੜ੍ਹੀ ਹੀ ਦੇਰ ਬਾਅਦ ਕਾਲ਼ੀ ਮੁੜ ਆਇਆ। ਗਿਆਨੋ ਨੇ ਬਹੁਤ ਹੀ ਬੇਚੈਨੀ ਨਾਲ ਪੁੱਛਿਆ:

"ਦੇ ਆਇਆਂ ਰੁਪਈਏ ?"

"ਹਾਂ। ...ਹੁਣ ਤੂੰ ਜਾ।"

"ਜਾਂਦੀ ਆਂ। ਰਾਤ ਨੂੰ ਆਊਂਗੀ। ਤੇਰੀ ਚੰਗੀ ਤਰ੍ਹਾਂ ਖਬਰ ਲਊਂਗੀ।"

ਗਿਆਨੋ ਨੇ ਮੁਸਕਰਾਉਂਦਿਆਂ ਕਿਹਾ ਅਤੇ ਤੇਜ਼ ਤੇਜ਼ ਕਦਮ ਪੁੱਟਦੀ ਹੋਈ ਕਾਲ਼ੀ ਤੋਂ ਅੱਗੇ ਨਿਕਲ਼ ਗਈ। ਉਹਦੀ ਇਕ ਮੁਸਕਰਾਹਟ ਨਾਲ ਕਾਲੀ ਸਾਰੇ ਦਿਨ ਦੀ ਪਰੇਸ਼ਾਨੀ ਭੁੱਲ ਗਿਆ ਅਤੇ ਬੇਸਬਰੀ ਨਾਲ ਰਾਤ ਦੀ ਉਡੀਕ ਕਰਨ ਲੱਗਾ।

## 34

ਸ਼ਾਮ ਤੱਕ ਕਾਲ਼ੀ ਦਿਨ ਦੀ ਤਲਖੀ ਭੁੱਲ ਗਿਆ। ਉਹ ਬੇਸਬਰੀ ਨਾਲ ਰਾਤ ਪੈਣ ਦੀ ਉਡੀਕ ਕਰ ਰਿਹਾ ਸੀ। ਅਜੇ ਦਿਨ ਬਾਕੀ ਹੀ ਸੀ ਕਿ ਕਾਲ਼ੀ ਨੇ ਰੋਟੀ ਪਕਾ ਲਈ। ਕਾਹਲ਼ੀ ਵਿੱਚ ਉਹਨੇ ਆਪਣੀ ਉਂਗਲੀ ਲੂਹ ਲਈ ਅਤੇ ਉਹਦੇ ਸੱਜੇ ਹੱਥ 'ਤੇ ਛਾਲਾ ਪੈ ਗਿਆ।

ਘਰ ਬੈਠਿਆਂ ਸਮਾਂ ਬਹੁਤ ਹੌਲ਼ੀ ਹੌਲ਼ੀ ਲੰਘਣ ਲੱਗਾ ਤਾਂ ਕਾਲ਼ੀ ਬਾਹਰ ਆ ਗਿਆ। ਉਹ ਚੋਅ ਦੀ ਅੱਧੀ ਸੁੱਕੀ ਅਤੇ ਅੱਧੀ ਗਿੱਲੀ ਰੇਤ 'ਤੇ ਬਹੁਤ ਦੂਰ ਤੱਕ ਤੁਰਦਾ ਗਿਆ। ਕੰਧਾਲੇ ਨੂੰ ਜਾਣ ਵਾਲੇ ਰਾਹ 'ਤੇ ਪਹੁੰਚ ਉਹ ਚੋਅ ਦੇ ਕੰਢੇ ਉੱਚੇ ਬੰਨ 'ਤੇ ਚੜ੍ਹ ਗਿਆ। ਚਾਰੀਂ ਪਾਸੀਂ ਮੱਕੀ ਦੀ ਛੋਟੀ ਛੋਟੀ ਫਸਲ ਸ਼ਾਮ ਦੀ ਧੀਮੀ ਹਵਾ ਵਿੱਚ ਲਹਿਰਾ ਰਹੀ ਸੀ। ਡੁੱਬਦੇ ਸੂਰਜ ਦੀਆਂ ਸੁਨਹਿਰੀ ਕਿਰਨਾਂ ਨੇ ਉਹਨੂੰ ਬਹੁਤ ਸੋਹਣਾ ਰੂਪ ਚਾੜ੍ਹ ਦਿੱਤਾ ਸੀ। ਸਾਹਮਣੇ ਕੰਧਾਲੇ ਪਿੰਡ ਦਾ ਹਲਕਾ ਹਲਕਾ ਰੌਲ਼ਾ ਸੁਣਾਈ ਦੇ ਰਿਹਾ ਸੀ। ਬਾਬਕ ਪਿੰਡ ਨੂੰ ਜਾਣ ਵਾਲੀ ਡੰਡੀ 'ਤੇ ਕੁਛ ਲੋਕ ਤੇਜ਼ ਤੇਜ਼ ਕਦਮ ਪੁੱਟਦੇ ਜਾ ਰਹੇ ਸਨ। ਚੋਅ 'ਚ ਮੱਝਾਂ ਵੱਡੇ ਵੱਡੇ ਨਿਸ਼ਾਨ ਛੱਡਦੀਆਂ ਪਿੰਡ ਵੱਲ ਜਾ ਰਹੀਆਂ ਸਨ।

ਚੋਅ ਦੇ ਪਾੜ ਦੇ ਨੇੜੇ ਟਾਹਲੀ ਦੇ ਦਰੱਖਤਾਂ ਦੀ ਝਿੜੀ ਵਿੱਚ ਪੰਛੀਆਂ ਦਾ ਉੱਚਾ ਰੌਲ਼ਾ ਸੁਣ ਕੇ ਮਹਿਸੂਸ ਹੁੰਦਾ ਸੀ ਜਿਵੇਂ ਉਹਨਾਂ ਵਿੱਚ ਬਹੁਤ ਸਖਤ ਝਗੜਾ ਹੋ ਰਿਹਾ ਹੋਵੇ। ਝਿੜੀ ਤੋਂ ਪਰ੍ਹਾਂ ਖਾਲੀ ਖੇਤਾਂ ਵਿੱਚ ਮੋਰ ਖੰਭ ਖੋਲ੍ਹ ਕੇ ਨੱਚ ਰਹੇ ਸਨ। ਅਸਮਾਨ 'ਤੇ ਛਿਪਦੀਆਂ ਕਿਰਨਾਂ ਦੀ ਬੱਸ ਲਾਲੀ ਹੀ ਰਹਿ ਗਈ ਸੀ ਜਦੋਂ ਮੰਦਿਰ ਵਿੱਚੋਂ ਸੰਖ ਦੀ ਉੱਚੀ ਅਵਾਜ਼ ਗੂੰਜੀ ਅਤੇ ਉਹਦੇ ਨਾਲ ਹੀ ਘੰਟੀਆਂ ਵੱਜਣ ਲੱਗੀਆਂ। ਇਹਤੋਂ ਬਾਅਦ ਹਨ੍ਹੇਰਾ ਧੂਏਂ ਵਾਂਗ ਫੈਲਣ ਲੱਗਾ ਤਾਂ ਕਾਲ਼ੀ ਦੇ ਮਨ ਵਿੱਚ ਇਕ ਅਜੀਬ ਜਿਹੀ ਕਾਹਲ ਉੱਠਣ ਲੱਗੀ। ਉਹ ਚਾਹੁੰਦਾ ਸੀ ਕਿ ਰਾਤ ਇਕਦਮ ਹੀ ਬਹੁਤ ਹਨ੍ਹੇਰੀ ਹੋ ਜਾਵੇ ਤਾਂ ਕਿ ਉਹ ਗਿਆਨੋ ਦੀ ਉਡੀਕ ਵਿੱਚ ਆਪਣੇ ਬੂਹੇ ਖੁਲ੍ਹੇ ਛੱਡ ਦੇਵੇ।

ਗਿਆਨੋ ਬਾਰੇ ਸੋਚ ਕੇ ਕਾਲ਼ੀ ਦੇ ਮਨ ਵਿੱਚ ਕੁਤਕੁਤੀਆਂ ਜਿਹੀਆਂ ਨਿਕਲਣ

ਲੱਗੀਆਂ। ਉਹ ਸੋਚਣ ਲੱਗਾ ਕਿ ਜੇ ਗਿਆਨੋ ਉਹਨੂੰ ਮਨ੍ਹਾ ਨਾ ਕਰਦੀ ਤਾਂ ਉਹ ਪਾਦਰੀ ਤੋਂ ਪੈਸੇ ਲੈ ਕੇ ਸਵੇਰ ਦੀ ਗੱਡੀ 'ਤੇ ਪਿੰਡ ਛੱਡ ਗਿਆ ਹੁੰਦਾ। ਗਿਆਨੋ ਉਹਨੂੰ ਕਿਉਂ ਨਹੀਂ ਪਿੰਡੋਂ ਜਾਣ ਦੇਣਾ ਚਾਹੁੰਦੀ ? ਇਸ ਸਵਾਲ ਦੇ ਕਈ ਜੁਆਬ ਉਹਦੇ ਮਨ ਵਿੱਚ ਆਏ ਪਰ ਉਹਦੀ ਤਸੱਲੀ ਕਿਸੇ ਨਾਲ ਵੀ ਨਾ ਹੋਈ। ਬਹੁਤ ਸੋਚਣ ਤੋਂ ਬਾਅਦ ਉਹਦੇ ਮਨ ਵਿੱਚ ਇਕ ਹੀ ਗੱਲ ਰਹਿ ਗਈ ਕਿ ਹਨ੍ਹੇਰਾ ਡੂੰਘਾ ਹੋਣ 'ਤੇ ਲੋਕ ਸੌਂ ਜਾਣਗੇ ਅਤੇ ਗਿਆਨੋ ਉਹਦੇ ਕੋਲ ਆਏਗੀ।

ਜਦੋਂ ਦਰੱਖਤਾਂ ਦੀ ਝਿੜੀ ਦਾ ਆਕਾਰ ਹਨ੍ਹੇਰੇ ਵਿੱਚ ਮਿੱਟ ਗਿਆ ਅਤੇ ਉਹਦੇ ਵਿੱਚੋਂ ਸਾਂ-ਸਾਂ ਦੀ ਅਵਾਜ਼ ਆਉਣ ਲੱਗੀ ਤਾਂ ਕਾਲ਼ੀ ਪਿੰਡ ਵੱਲ ਤੁਰ ਪਿਆ। ਉਹ ਅਜੇ ਪਿੰਡ ਤੋਂ ਦੂਰ ਹੀ ਸੀ ਕਿ ਉਹਨੂੰ ਡਾਕਟਰ ਵਿਸ਼ਨਦਾਸ ਅਤੇ ਓਮਾ ਮਿਲ ਗਏ। ਕਾਲ਼ੀ ਨੂੰ ਦੇਖ ਕੇ ਡਾਕਟਰ ਖੁਸ਼ੀ ਵਿੱਚ ਬੋਲਿਆ:

"ਸੁਣਾ, ਕਾਲ਼ੀ, ਤੂੰ ਕਿੱਥੇ ਰਹਿੰਦੈ। ਕਦੇ ਕਦੇ ਤਾਂ ਏਦਾਂ ਗਵਾਚ ਜਾਂਦਾ ਜਿਵੇਂ ਸਿਆਲਾਂ 'ਚ ਮੱਖੀਆਂ।"

"ਡਾਕਟਰ ਜੀ, ਮੈਂ ਤਾਂ ਇੱਥੇ ਈ ਆਂ, ਤੁਸੀਂ ਹੀ ਨਹੀਂ ਮਿਲ਼ਦੇ।"

"ਮੈਂ ਸੁਣਿਆ, ਚੌਧਰੀ ਹਰਨਾਮ ਸਿੰਘ ਨੇ ਤੈਨੂੰ ਬਹੁਤ ਬੁਰਾ-ਭਲਾ ਕਿਹਾ ਅਤੇ ਡਰਾਇਆ-ਧਮਕਾਇਆ।"

"ਉਹ ਪਿੰਡ ਦਾ ਚੌਧਰੀ ਅਤੇ ਮੈਂ ਹੋਇਆ ਪਿੰਡ ਦਾ ਚਮਾਰ। ... ਉਹ ਚਮਾਰਾਂ ਨੂੰ ਏਦਾਂ ਸਮਝਦਾ ਜਿੱਦਾਂ ਉਹ ਉਹਦੇ ਖ੍ਰੀਦੇ ਹੋਏ ਗੁਲਾਮ ਹੋਣ।" ਕਾਲ਼ੀ ਨੇ ਕੁਛ ਉਤੇਜਿਤ ਅਵਾਜ਼ ਵਿੱਚ ਕਿਹਾ।

"ਕਾਲ਼ੀ ਦਾਸਾ, ਦਰਅਸਲ ਸਾਰੀ ਖਰਾਬੀ ਕੈਪਟਲਿਸਟ ਸਿਸਟਮ ਯਾਨੀ ਸਰਮਾਏਦਾਰੀ ਦੀ ਹੈ। ਸਾਡੇ ਦੇਸ਼ ਵਿੱਚ ਤਾਂ ਹਾਲਤ ਹੋਰ ਵੀ ਗੰਭੀਰ ਹਨ। ਇੱਥੇ ਅਜੇ ਸਰਮਾਏਦਾਰੀ ਵੀ ਪੂਰੀ ਤਰ੍ਹਾਂ ਨਹੀਂ ਆਈ। ਦੁਨੀਆ ਸਮਾਜਵਾਦ ਵੱਲ ਵੱਧ ਰਹੀ ਹੈ ਅਤੇ ਅਸੀਂ ਅਜੇ ਤੱਕ ਜਗੀਰਦਾਰੀ ਦੇ ਚੱਕਰ ਵਿੱਚ ਫਸੇ ਹੋਏ ਹਾਂ।" ਡਾਕਟਰ ਨੇ ਦਾਰਸ਼ਨਿਕ ਅੰਦਾਜ਼ ਵਿੱਚ ਕਿਹਾ ਅਤੇ ਕੁਝ ਪਲ ਚੁੱਪ ਰਹਿ ਕੇ ਬੋਲਿਆ:

"ਕਾਲ਼ੀ, ਇਹ ਹਲਾਤ ਜ਼ਿਆਦਾ ਦੇਰ ਤੱਕ ਨਹੀਂ ਰਹਿ ਸਕਦੇ। ਇਨਕਲਾਬ ਆਊਗਾ, ਜ਼ਰੂਰ ਆਊਗਾ ਅਤੇ ਸਰਮਾਏਦਾਰਾਂ, ਜਗੀਰਦਾਰਾਂ ਅਤੇ ਉਹਨਾਂ ਦੇ ਅਜੰਟਾਂ ਨੂੰ ਖਤਮ ਕਰ ਦਊਗਾ, ਉਹਨਾਂ ਦਾ ਨਾਮ ਨਿਸ਼ਾਨ ਮਿਟਾ ਦਊਗਾ। ਫਿਰ ਹਰ ਆਦਮੀ ਅਜ਼ਾਦ ਹੋਊਗਾ। ਕੋਈ ਚੌਧਰੀ ਨਹੀਂ ਰਹੂਗਾ ਅਤੇ ਕੋਈ ਕਾਮਾ ਨਹੀਂ ਰਹੂ। ਅਮੀਰ ਅਤੇ ਗਰੀਬ ਦਾ ਫਰਕ ਮਿੱਟ ਜਾਊਗਾ। ਪੈਦਾਵਾਰ ਦੇ ਸਾਧਨ ਸਾਂਝੀ ਮਲਕੀਅਤ ਹੋਣਗੇ। ਹਰ ਆਦਮੀ ਆਪਣੀ ਤੌਫੀਕ ਦੇ ਮੁਤਾਬਕ ਕੰਮ ਕਰੂਗਾ ਅਤੇ ਆਪਣੇ ਖਰਚੇ ਦੇ ਮੁਤਾਬਕ ਪੈਸੇ ਲਊਗਾ।"

"ਇਨਕਲਾਬ ਕਦੋਂ ਆਊਗਾ ?" ਕਾਲ਼ੀ ਨੇ ਬਹੁਤ ਉਤਸੁਕਤਾ ਨਾਲ ਪੁੱਛਿਆ।

"ਦੇਖੋ, ਛੇਤੀ ਹੀ ਆਊਗਾ। ਕਈ ਦੇਸ਼ਾਂ 'ਚ ਆ ਚੁੱਕਿਆ, ਕਈਆਂ 'ਚ ਆ ਰਿਹਾ ਅਤੇ ਕਈਆਂ 'ਚ ਆਉਣ ਵਾਲ਼ਾ।" ਡਾਕਟਰ ਨੇ ਜੋਸ਼ ਨਾਲ ਕਿਹਾ।

ਡਾਕਟਰ ਸਾਡੀ ਕੁੱਝ ਮਦਦ ਕਰੇਗਾ। ਉਹ ਰੋਜ਼ ਕਹਿੰਦਾ ਹੈ ਕਿ ਉਹ ਗਰੀਬਾਂ ਦੇ ਪੱਖ 'ਚ ਹੈ। ਉਹਤੋਂ ਅੰਨ ਮੰਗਿਆ ਤਾਂ ਉਹਨੇ ਜੁਆਬ ਦਿੱਤਾ ਕਿ ਉਹ ਸਾਡੇ ਹੱਕ ਵਿੱਚ ਜਲਸਾ ਕਰੂਗਾ। ਉਹ ਬਹੁਤ ਲੰਮੀਆਂ ਚੌੜੀਆਂ ਗੱਲਾਂ ਕਰਦਾ ਹੈ ਜੋ ਮੇਰੀ ਸਮਝ 'ਚ ਨਹੀਂ ਆਉਂਦੀਆਂ।" ਕਾਲ਼ੀ ਰੁੱਕ ਕੇ ਫਿਰ ਬੋਲਿਆ।

"ਮੈਂ ਲਾਲੂ ਭਲਵਾਨ ਕੋਲ ਵੀ ਜਾ ਆਇਆ ਹਾਂ। ਸੋਚਿਆ ਸੀ ਕਿ ਉਹ ਦਿਆਲੂ ਆਦਮੀ ਹੈ, ਮਨ-ਦੋ-ਮਨ ਅੰਨ ਦੇ ਦਊਗਾ ਪਰ ਉਹ ਵਚਨਬੱਧ ਹੈ। ਉਹ ਕਹਿੰਦਾ ਹੈ ਕਿ ਜਦੋਂ ਤੱਕ ਬਾਈਕਾਟ ਜਾਰੀ ਹੈ ਉਹ ਇਕ ਪਾਈਆ ਅੰਨ ਨਹੀਂ ਦੇ ਸਕਦਾ। ਬਾਈਕਾਟ ਖਤਮ ਹੋ ਜਾਵੇ ਤਾਂ ਮਨ ਅਨਾਜ ਲੈ ਜਾਇਓ।"

ਕਾਲ਼ੀ ਦੀਆਂ ਗੱਲਾਂ ਸੁਣਨ ਲਈ ਔਰਤਾਂ ਨੇੜੇ ਖਿਸਕ ਆਈਆਂ। ਮਰਦਾਂ ਉੱਤੇ ਡੂੰਘੀ ਖਾਮੋਸ਼ੀ ਛਾ ਗਈ। ਕਾਲ਼ੀ ਸਾਰਿਆਂ 'ਤੇ ਸਰਸਰੀ ਨਜ਼ਰ ਸੁੱਟਦਾ ਬੋਲਿਆ:

"ਉਸ ਤੋਂ ਬਾਅਦ ਮੈਂ ਪਾਦਰੀ ਨੂੰ ਵੀ ਮਿਲਿਆ। ਇੱਥੇ ਆਉਣ ਤੋਂ ਪਹਿਲਾਂ ਉਹਨੇ ਆਪਣੇ-ਆਪ ਹੀ ਮੈਨੂੰ ਨੰਦ ਸਿੰਘ ਦੇ ਘਰ ਸੱਦਿਆ ਸੀ। ਉਹਤੋਂ ਮਦਦ ਮੰਗੀ ਤਾਂ ਉਹ ਬਰਾਦਰੀ ਦੀਆਂ ਗੱਲਾਂ ਕਰਨ ਲੱਗਾ। ਉਹ ਕਹਿੰਦਾ ਹੈ ਕਿ ਤੁਹਾਡੀ ਕਿਸ ਰਿਸ਼ਤੇ ਨਾਲ ਮਦਦ ਕਰਾਂ।"

"ਉਹ ਤਾਂ ਚਾਹੁੰਦਾ ਹੈ ਕਿ ਅਸੀਂ ਇਸਾਈ ਬਣ ਜਾਈਏ ...।" ਤਾਏ ਬਸੰਤੇ ਨੇ ਗੁੱਸੇ ਭਰੀ ਅਵਾਜ਼ ਵਿੱਚ ਕਿਹਾ। ਕਾਲ਼ੀ ਕੁਛ ਦੇਰ ਚੁੱਪ ਰਹਿ ਕੇ ਕਹਿਣ ਲੱਗਾ:

"ਮੇਰੀ ਸਮਝ 'ਚ ਤਾਂ ਕੁਛ ਨਹੀਂ ਆਉਂਦਾ। ਚੌਧਰੀ ਵੀ ਸੁਖੀ ਨਹੀਂ, ਉਹ ਵੀ ਬਹੁਤ ਤੰਗ ਹਨ। ਜੇ ਮੈਂ ਇਹ ਕਹਾਂ ਕਿ ਸਾਨੂੰ ਚੌਧਰੀਆਂ ਦੇ ਕੋਲ਼ ਨਹੀਂ ਜਾਣਾ ਚਾਹੀਦਾ ਤਾਂ ਬਹੁਤ-ਸਾਰੇ ਲੋਕਾਂ ਨੂੰ ਮੇਰੀ ਗੱਲ ਬੁਰੀ ਲੱਗੂਗੀ। ਇਹ ਕਹਿਣ ਨੂੰ ਮੇਰਾ ਮਨ ਨਹੀਂ ਮੰਨਦਾ ਕਿ ਅਸੀਂ ਚੌਧਰੀਆਂ ਦੇ ਪੈਰ ਫੜ ਕੇ ਮਾਫੀ ਮੰਗ ਲਈਏ। ਪਿੰਡ ਵਿੱਚ ਪਹਿਲਾਂ ਹੀ ਸਾਡੀ ਕੋਈ ਇੱਜ਼ਤ ਨਹੀਂ, ਏਦਾਂ ਕਰਨ ਨਾਲ ਸਾਰੀ ਉਮਰ ਉਹਨਾਂ ਦੀਆਂ ਗੱਲਾਂ ਸੁਣਨੀਆਂ ਪੈਣਗੀਆਂ। ਅਸੀਂ ਕਦੇ ਵੀ ਆਪਣਾ ਹੱਕ ਨਹੀਂ ਮੰਗ ਸਕਾਂਗੇ। ਲੋਕਾਂ ਨੂੰ ਫਾਕੇ ਕੱਟਦੇ ਅਤੇ ਬੱਚਿਆਂ ਨੂੰ ਭੁੱਖ ਨਾਲ ਵਿਲਕਦੇ ਦੇਖਦਾ ਹਾਂ ਤਾਂ ਜੀ ਚਾਹੁੰਦਾ ਹੈ ਕਿ ਹੁਣੇ ਜਾ ਕੇ ਮਾਫੀ ਮੰਗ ਲਈਏ ...।" ਕਾਲ਼ੀ ਨੇ ਲੰਮੀ ਸਾਹ ਛੱਡੀ ਅਤੇ ਤਾਏ ਬਸੰਤੇ ਦੀਆਂ ਅੱਖਾਂ ਵਿੱਚ ਝਾਕਦਾ ਬੋਲਿਆ:

"ਤੁਸੀਂ ਸਾਰੇ ਮੇਰੇ ਘਰ ਚੱਲੋ। ਇਕ-ਇਕ ਚੀਜ਼ ਦੀ ਤਲਾਸ਼ੀ ਲੈ ਲਉ। ਜੋ ਕੁੱਛ ਮਿਲੇ ਆਪਸ 'ਚ ਵੰਡ ਕੇ ਖਾ ਲਵੋ। ... ਮੇਰੇ ਕੋਲ਼ ਪੈਸੇ ਸਨ ... ਕੁੱਛ ਡਿਓਢੀ ਬਣਾਉਣ 'ਤੇ ਲੱਗ ਗਏ, ਕੁਛ ਚਾਚੀ ਦੇ ਦਵਾ-ਦਾਰੂ 'ਤੇ ਖਰਚ ਹੋ ਗਏ। ਬਾਕੀ ਚੋਰੀ ਹੋ ਗਏ ਅਤੇ ਜੋ ਬਚੇ ਸਨ ਉਹ ਚਾਚੀ ਦੇ ਮਰਨੇ 'ਤੇ ਲੱਗ ਗਏ।"

ਕਾਲ਼ੀ ਵੱਲੋਂ ਗੱਲ ਖਤਮ ਕਰਨ ਬਾਅਦ ਬਹੁਤ ਚਿਰ ਤੱਕ ਸਾਰੇ ਲੋਕ ਚੁੱਪ ਬੈਠੇ ਰਹੇ। ਔਰਤਾਂ ਵਿੱਚ ਬੈਠੀ ਮੰਗੂ ਦੀ ਮਾਂ ਹੰਝੂ ਪੂੰਝਦੀ ਬੋਲੀ:

"ਇਹਨਾਂ ਚਾਰ ਦਿਨਾਂ ਵਿੱਚ ਮੇਰਾ ਮੰਗੂ ਸੁੱਕ ਕੇ ਅੱਧਾ ਰਹਿ ਗਿਆ ਹੈ। ਅੱਵਲ

ਤਾਂ ਰਾਤ ਨੂੰ ਘਰ ਆਉਂਦਾ ਹੀ ਨਹੀਂ। ਜੇ ਆਉਂਦਾ ਵੀ ਹੈ ਤਾਂ ਸਾਰੀ ਰਾਤ ਹਾਇ-ਹਾਇ ਕਰਦਾ ਹੈ।"

ਫਿਰ ਉਹ ਪ੍ਰੀਤੋ ਦੇ ਕੰਨ ਦੇ ਕੋਲ ਮੂੰਹ ਲੈ ਜਾ ਕੇ ਬੋਲੀ:

"ਮੰਗੂ ਕਹਿੰਦਾ ਸੀ ਕਿ ਅਮਰੂ ਨੂੰ ਭੇਜ ਦੇ ...।"

"ਨਾ ਨਾ ...।" ਪ੍ਰੀਤੋ ਨੇ ਉਹਦੀ ਗੱਲ ਕੱਟਦਿਆਂ ਕਿਹਾ। "ਜਦੋਂ ਸਾਰਾ ਮੁਹੱਲਾ ਜਾਊਗਾ।"

ਦਿਨ ਢਲ਼ ਗਿਆ ਤਾਂ ਲੋਕ ਉੱਠ ਖੜ੍ਹੇ ਹੋਏ। ਤੀਵੀਂਆਂ ਘਰਾਂ ਨੂੰ ਚਲ਼ੀਆਂ ਗਈਆਂ। ਉਹ ਖੂਹ ਤੋਂ ਪਾਣੀ ਭਰ ਲਿਆਈਆਂ ਤਾਂ ਮਰਦ ਨਹਾਉਣ ਲਈ ਉੱਥੇ ਪਹੁੰਚ ਗਏ। ਇੱਕਾ-ਦੁੱਕਾ ਚੌਧਰੀ ਸਿਰ ਉੱਤੇ ਪੱਠਿਆਂ ਦੀ ਭਰੀ ਲਈ ਵੱਡੇ ਰਾਹ ਉੱਤੋਂ ਦੀ ਲੰਘ ਰਿਹਾ ਸੀ। ਖੂਹ 'ਤੇ ਨਹਾਉਂਦੇ ਚਮਾਰ ਉਹਨਾਂ ਨੂੰ ਅੱਖਾਂ ਭਰ ਕੇ ਦੇਖਦੇ ਅਤੇ ਫਿਰ ਨਹਾਉਣ ਵਿੱਚ ਰੁਝ ਜਾਂਦੇ।

ਸੂਰਜ ਦੀਆਂ ਕਿਰਨਾਂ ਦਰੱਖਤਾਂ ਦੀਆਂ ਛਤਰੀਆਂ 'ਤੇ ਸਨ ਜਦੋਂ ਚੌਧਰੀ ਮੁਨਸ਼ੀ ਅਤੇ ਉਹਦੇ ਪਿੱਛੇ ਉਹਦਾ ਸਕੂਲ ਪੜ੍ਹਦਾ ਮੁੰਡਾ ਨਿਰੰਜਨ ਸਿਰ 'ਤੇ ਪੱਠਿਆਂ ਦੀਆਂ ਭਰੀਆਂ ਚੁੱਕੀ ਖੂਹ ਦੇ ਨੇੜੇ ਪਹੁੰਚੇ। ਉਹਨਾਂ ਦੇ ਪਿੱਛੇ ਬੇਲਾ ਸਿੰਘ, ਦਿਲਦਾਰ ਅਤੇ ਉਜਾਗਰ ਆ ਰਹੇ ਸਨ। ਖੂਹ ਦੇ ਬਰਾਬਰ ਆ ਕੇ ਨਿਰੰਜਨ ਨੇ ਪੱਠਿਆਂ ਦੀ ਭਰੀ ਸਿਰ ਤੋਂ ਹੇਠਾਂ ਸੁੱਟ ਦਿੱਤੀ। ਚੌਧਰੀ ਮੁਨਸ਼ੀ ਨੇ ਪਿੱਛੇ ਮੁੜ ਕੇ ਦੇਖਿਆ ਅਤੇ ਉਹਨੂੰ ਗਾਲ੍ਹ ਕੱਢ ਕੇ ਬੋਲਿਆ:

"ਸਕੂਲ ਵਿੱਚ ਕੀ ਪੜ੍ਹਦੈਂ ਕਿ ਘਰ ਦੇ ਕੰਮ-ਕਾਜ ਤੋਂ ਬਿਲਕੁਲ ਰਹਿ ਗਿਆਂ। ਦਸ ਸੇਰ ਭਾਰ ਚੁੱਕਣ 'ਤੇ ਹੀ ਇਹਦੀ ਗਰਦਨ ਟੁੱਟਣ ਲੱਗਦੀ ਹੈ।"

"ਚੌਧਰੀ, ਮੁੰਡਾ ਇਕ ਕੰਮ ਹੀ ਕਰੂਗਾ। ਜਾਂ ਪੱਠੇ ਚੁੱਕੂਗਾ ਜਾਂ ਅੱਖਰ ਉਠਾਲੂਗਾ।"

ਬੇਲਾ ਸਿੰਘ ਨੇ ਵੀ ਆਪਣੀ ਭਰੀ ਸੁੱਟਦਿਆਂ ਕਿਹਾ:

"ਤਿੰਨ-ਤਿੰਨ ਫੇਰੇ ਲਾਉਣੇ ਪੈਂਦੇ ਹਨ, ਗਰਦਨ ਤਾਂ ਟੁੱਟੂਗੀ ਹੀ।"

"ਪਰ ਤੂੰ ਇਹਨਾਂ ਚਮਾਰਾਂ ਦਾ ਹਾਲ ਦੇਖ। ਆਪਣੀ ਮਾਂ ਦੇ ਖਸਮ ਫਾਕੇ ਕੱਟਣ ਡਹੇ ਆ ਪਰ ਕੰਮ 'ਤੇ ਨਹੀਂ ਆਉਂਦੇ।" ਚੌਧਰੀ ਮੁਨਸ਼ੀ ਨੇ ਖੂਹ ਵੱਲ ਦੇਖਦਿਆਂ ਕਿਹਾ ਅਤੇ ਫਿਰ ਉਨੀ ਹੀ ਉੱਚੀ ਅਵਾਜ਼ ਵਿੱਚ ਬੋਲਿਆ:

"ਓਏ ਬਸੰਤਿਆ, ਤੂੰ ਇਹ ਦੱਸ ਤੁਹਾਡਾ ਸਾਡੇ ਬਿਨਾਂ ਗੁਜ਼ਾਰਾ ਹੈਗਾ ?" ਚੌਧਰੀ ਮੁਨਸ਼ੀ ਨੇ ਦੋ ਤਿੰਨ ਗਾਲ੍ਹਾਂ ਹੋਰ ਕੱਢ ਦਿੱਤੀਆਂ.

"ਚੌਧਰੀ, ਅਸੀਂ ਕਦੋਂ ਕਿਹਾ ਕਿ ਸਾਡਾ ਤੁਹਾਡੇ ਬਿਨਾਂ ਗੁਜ਼ਾਰਾ ਹੈ। ਅਸੀਂ ਤਾਂ ਸਦਾ ਇਹ ਹੀ ਕਹਿੰਦੇ ਆਏ ਹਾਂ ਕਿ ਤੁਸੀਂ ਸਾਡੇ ਮਾਲਕ ਹੋ ਅਤੇ ਅਸੀਂ ਤੁਹਾਡੇ ਕਾਮੇ। ਅਸੀਂ ਤਾਂ ਏਨੀ ਹੀ ਫਰਿਆਦ ਕੀਤੀ ਸੀ ਕਿ ਕੰਮ ਕਰਵਾ ਕੇ ਮਜ਼ਦੂਰੀ ਨਹੀਂ ਦਿਉਗੇ ਤਾਂ ਅਸੀਂ ਖਾਵਾਂਗੇ ਕਿੱਥੋਂ ... ਤੁਸੀਂ ਬਾਈਕਾਟ ਕਰ ਦਿੱਤਾ।"

"ਬਸੰਤਿਆ, ਤੂੰ ਉਸ ਵੇਲੇ ਏਦਾਂ ਗੱਲਾਂ ਕਰਦਾ ਸੀ ਜਿਵੇਂ ਫੌਜ ਦਾ ਸੂਬੇਦਾਰ ਹੋਵੇਂ।"

"ਚੌਧਰੀ, ਤੂੰ ਵੀ ਤਾਂ ਕਪਤਾਨ ਬਣਿਆ ਹੋਇਆ ਸੀ।"

ਚਮਾਰ ਖੂਹ ਤੋਂ ਉੱਤਰ ਕੇ ਚੌਧਰੀਆਂ ਦੇ ਨਜ਼ਦੀਕ ਆ ਗਏ। ਚੌਧਰੀ ਮੁਨਸ਼ੀ ਅਤੇ ਬੇਲਾ ਸਿੰਘ ਆਦਿ ਵੀ ਕੁੱਝ ਅੱਗੇ ਆ ਗਏ। ਬੇਲਾ ਸਿੰਘ ਗਾਲ੍ਹਾਂ ਕੱਢਦਾ ਬੋਲਿਆ:

"ਓਏ ਕੁੱਤਿਓ ਚਮਾਰੋ, ਕੁੱਝ ਸ਼ਰਮ ਕਰੋ, ਕੁੱਝ ਫਸਲ ਹੜਾਂ ਨੇ ਬਰਬਾਦ ਕਰ ਦਿੱਤੀ ਹੈ ਅਤੇ ਬਾਕੀ ਗੁਡਾਈ ਨਾ ਹੋਣ ਕਾਰਨ ਸੁੱਕ ਰਹੀ ਹੈ। ਜੇ ਪ੍ਰਾਣ ਦੇਣ ਨੂੰ ਤਿਆਰ ਹੋ ਤਾਂ ਗੱਡੀ ਦੇ ਹੇਠਾਂ ਜਾ ਕੇ ਸਿਰ ਦੇ ਦਿਓ।"

"ਤੁਸੀਂ ਸਾਨੂੰ ਫਸਲ ਦੀ ਗੁਡਾਈ ਲਈ ਸੱਦਿਆ ਹੈ ?" ਤਾਏ ਬਸੰਤੇ ਨੇ ਕਿਹਾ।

"ਅੱਛਾ, ਇਹ ਦੱਸੋ ਹੁਣ ਤੁਹਾਡੀ ਕੀ ਮਨਸ਼ਾ ਹੈ ?"

"ਸਾਡੀ ਕੀ ਮਨਸ਼ਾ ਹੋਊਗੀ। ਮਨਸ਼ਾ ਮਾਲਕਾਂ ਦੀ ਹੁੰਦੀ ਹੈ। ਜੋ ਤੁਹਾਡੀ ਮਨਸ਼ਾ ਹੈ ਦੱਸ ਦਿਉ।"

ਤਾਏ ਬਸੰਤੇ ਦਾ ਜਵਾਬ ਸੁਣ ਕੇ ਚੌਧਰੀ ਮੁਨਸ਼ੀ ਨੇ ਨਿਰੰਜਨ ਨੂੰ ਬੰਨ ਵੱਲ ਦੌੜਾ ਦਿੱਤਾ ਕਿ ਉੱਥੋਂ ਚੌਧਰੀ ਹਰਨਾਮ ਸਿੰਘ ਨੂੰ ਸੱਦ ਕੇ ਲਿਆਵੇ। ਦਿਲਦਾਰ ਨੂੰ ਲਾਲੂ ਭਲਵਾਨ ਨੂੰ ਸੱਦਣ ਲਈ ਭੇਜ ਦਿੱਤਾ ਅਤੇ ਆਪ ਪੱਠਿਆਂ ਦੀ ਭਰੀ ਉੱਤੇ ਬੈਠ ਕੇ ਗੋਡਿਆਂ ਨੂੰ ਘੁੱਟਣ ਲੱਗਾ। ਉਹ ਲਗਾਤਾਰ ਗਾਲ੍ਹਾਂ ਕੱਢ ਰਿਹਾ ਸੀ ਅਤੇ ਆਲੇ ਦੁਆਲੇ ਖੜ੍ਹੇ ਲੋਕ ਹੱਸ ਰਹੇ ਸਨ।

ਥੋੜ੍ਹੀ ਦੇਰ ਬਾਅਦ ਪਿੰਡ ਦੇ ਸਾਰੇ ਚੌਧਰੀ ਉੱਥੇ ਇਕੱਠੇ ਹੋ ਗਏ ਅਤੇ ਇਕ ਵਾਰ ਫਿਰ ਗਾਲ੍ਹੀ-ਗਲੋਚ ਸ਼ੁਰੂ ਹੋ ਗਿਆ। ਲਾਲੂ ਭਲਵਾਨ ਚੌਧਰੀ ਹਰਨਾਮ ਸਿੰਘ ਅਤੇ ਚੌਧਰੀ ਮੁਨਸ਼ੀ ਨੂੰ ਇਕ ਪਾਸੇ ਲੈ ਗਿਆ ਅਤੇ ਧੀਮੀ ਅਵਾਜ਼ ਵਿੱਚ ਬੋਲਿਆ:

"ਇੱਥੇ ਹੀ ਫੈਸਲਾ ਕਰ ਲਵੋ। ਇਸ ਲੜਾਈ ਵਿੱਚ ਨਾ ਉਹਨਾਂ ਨੂੰ ਕੁੱਛ ਮਿਲਿਆ ਅਤੇ ਨਾ ਸਾਨੂੰ ਕੋਈ ਫਾਇਦਾ ਹੋਇਆ ਹੈ।"

"ਡੇਢ ਦਿਨ ਦੇ ਪੈਸੇ ਦੇ ਦਿਉ ਤਾਂ ਉਹ ਖੁਸ਼ ਹੋ ਜਾਣਗੇ। ਵਿਚਾਰੇ ਗਰੀਬ ਲੋਕ ਹਨ। ਕੋਈ ਪਰਾਏ ਨਹੀਂ ਆਪਣੇ ਹੀ ਚਮਾਰ ਹਨ।" ਚੌਧਰੀ ਹਰਨਾਮ ਸਿੰਘ ਨੇ ਕਿਹਾ।

"ਹਰ ਘਰ ਆਪਣੇ-ਆਪਣੇ ਚਮਾਰ ਨੂੰ ਪੈਸੇ ਦੇ ਦੇਵੇ।" ਲਾਲੂ ਭਲਵਾਨ ਦੇ ਇਸ ਸੁਝਾਅ ਦਾ ਸਾਰਿਆਂ ਨੇ ਸਮਰਥਨ ਕੀਤਾ ਅਤੇ ਚਮਾਰਾਂ ਦੇ ਕੋਲ ਆ ਕੇ ਚੌਧਰੀ ਹਰਨਾਮ ਸਿੰਘ ਨੇ ਫੈਸਲਾ ਸੁਣਾ ਦਿੱਤਾ। ਤਾਏ ਬਸੰਤੇ ਨੇ ਵਾਰੀ ਵਾਰੀ ਸਾਰੇ ਚਮਾਰਾਂ ਵੱਲ ਦੇਖਿਆ ਅਤੇ ਉਹਨਾਂ ਦੀ ਸਹਿਮਤੀ ਦੇਖ ਕੇ ਸਿਰ ਝੁਕਾ ਕੇ ਬੋਲਿਆ:

"ਅਸੀਂ ਤੁਹਾਡੇ ਦਾਸ ਹਾਂ।"

"ਫਿਰ ਕੱਲ੍ਹ ਸਵੇਰੇ ਤੋਂ ਕੰਮ ਤੇ ਆ ਜਾਉ।"

"ਕੱਲ੍ਹ ਨੂੰ ਕੀ, ਹੁਣ ਤੋਂ ਹੀ।" ਚੌਧਰੀ ਮੁਨਸ਼ੀ ਨੇ ਕਿਹਾ ਅਤੇ ਜੀਤੂ ਨੂੰ ਗਾਲ੍ਹ ਕੱਢ ਕੇ ਬੋਲਿਆ:

"ਲੈ, ਇਹ ਭਰੀ ਹਵੇਲੀ 'ਚ ਸੁੱਟ ਆ।"

ਇਹ ਖਬਰ ਹਨ੍ਹੇਰੀ ਵਿੱਚ ਉੱਡਦੀ ਧੂੜ ਵਾਂਗ ਝੱਟ ਹੀ ਸਾਰੇ ਪਿੰਡ ਵਿੱਚ ਫੈਲ

ਗਈ। ਚਮ੍ਹਾਰਲੀ ਦੀਆਂ ਤੀਵੀਂਆਂ ਚੌਧਰਾਣੀਆਂ ਦੇ ਘਰਾਂ ਵੱਲ ਦੌੜ ਗਈਆਂ। ਮਰਦ ਸੌਦਾ ਲੈਣ ਲਈ ਦੁਕਾਨਾਂ 'ਤੇ ਚਲੇ ਗਏ। ਗਲ਼ੀਆਂ ਵਿੱਚ ਚਮਾਰ ਅਤੇ ਚੌਧਰੀ ਆਪਸ ਵਿੱਚ ਇਸ ਤਰ੍ਹਾਂ ਮਿਲਦੇ ਜਿਵੇਂ ਮੁੱਦਤ ਤੋਂ ਵਿਛੜੇ ਹੋਏ ਹੋਣ। ਚੌਧਰਾਣੀਆਂ ਆਪਣੀਆਂ ਚਮਾਰੀਆਂ ਨੂੰ ਦੇਖ ਕੇ ਖ਼ੁਸ਼ੀ ਵਿੱਚ ਕਹਿੰਦੀਆਂ:

"ਨੀ ਤੂੰ ਪੰਜ-ਛੇ ਦਿਨ ਨਹੀਂ ਆਈ ਤਾਂ ਮਨ ਉਦਾਸ ਹੋਣ ਲੱਗਾ ਸੀ।"

ਸ਼ਾਮ ਹੁੰਦਿਆਂ ਹੀ ਪਿੰਡ 'ਤੇ ਧੂੰਏਂ ਦੀ ਚਾਦਰ ਡੂੰਘੀ ਹੁੰਦੀ ਗਈ। ਚਮ੍ਹਾਰਲੀ ਦੇ ਹਰ ਘਰ ਵਿੱਚ ਅੱਜ ਦੋ-ਤਿੰਨ ਦਿਨਾਂ ਬਾਅਦ ਚੁੱਲ੍ਹੇ ਬਲੇ ਸਨ। ਪਿੰਡ ਵਿੱਚੋਂ ਖੁਲ੍ਹੇ ਹਾਸੇ, ਖਿਲਵਾੜ ਅਤੇ ਗਾਲ੍ਹਾਂ ਦੀਆਂ ਅਵਾਜ਼ਾਂ ਆ ਰਹੀਆਂ ਸਨ।

ਡਾਕਟਰ ਵਿਸ਼ਨਦਾਸ ਚੋਅ ਵਿੱਚ ਖੜ੍ਹਾ ਸੋਚ ਰਿਹਾ ਸੀ ਕਿ ਇਸ ਪਿੰਡ ਦੇ ਚਮਾਰਾਂ ਦੀ ਜ਼ਹਨੀਅਤ ਵੀ ਸੁਧਾਰਵਾਦੀ ਹੈ ਜੋ ਸੰਘਰਸ਼ ਕਰਨ ਦੀ ਥਾਂ ਸਮਝੌਤੇ 'ਤੇ ਉਤਾਰੂ ਹੋ ਗਏ ਹਨ।

## 44

ਚਮ੍ਹਾਰਲੀ ਦੇ ਸਾਰੇ ਮਰਦ ਕੰਮ 'ਤੇ ਚਲੇ ਗਏ ਸਨ, ਔਰਤਾਂ ਗੋਹਾ-ਕੂੜਾ ਕਰਨ ਚੌਧਰੀਆਂ ਦੀਆਂ ਹਵੇਲੀਆਂ ਵਿੱਚ ਪਹੁੰਚ ਗਈਆਂ ਸਨ। ਛੋਟੇ ਬੱਚੇ ਆਪਣੀਆਂ ਮਾਵਾਂ ਜਾਂ ਭੈਣਾ ਦੇ ਨਾਲ਼ ਸਨ ਅਤੇ ਵੱਡੇ ਬੱਚੇ ਚਗਾਨ ਵਿੱਚ ਰੌਲ਼ਾ ਪਾਉਂਦੇ ਹੋਏ ਗੁੱਲੀ-ਡੰਡਾ ਖੇਡ ਰਹੇ ਸਨ।

ਕਾਲ਼ੀ ਡਿਓਢੀ ਦਾ ਦਰਵਾਜ਼ਾ ਬੰਦ ਕਰੀ ਮੰਜੇ 'ਤੇ ਪਿਆ ਪਾਸੇ ਬਦਲ ਰਿਹਾ ਸੀ। ਉਹਦਾ ਪੂਰਾ ਸ਼ਰੀਰ ਟੁੱਟ ਰਿਹਾ ਸੀ ਅਤੇ ਉਹਨੂੰ ਇਸ ਤਰ੍ਹਾਂ ਮਹਿਸੂਸ ਹੋ ਰਿਹਾ ਸੀ ਜਿਵੇਂ ਬੁਖ਼ਾਰ ਹੋਵੇ। ਪਿਛਲੇ ਇਕ ਹਫਤੇ ਵਿੱਚ ਘਟੀਆਂ ਘਟਨਾਵਾਂ ਉਹਦੇ ਦਿਮਾਗ ਉੱਪਰ ਛਾਈਆਂ ਹੋਈਆਂ ਸਨ। ਉਹਨਾਂ ਸੱਤਾਂ ਦਿਨਾਂ ਦਾ ਇਕ ਇਕ ਪੱਲ ਉਹਦੀਆਂ ਅੱਖਾਂ ਦੇ ਸਾਹਮਣੇ ਘੁੰਮ ਰਿਹਾ ਸੀ ਪਰ ਜਦੋਂ ਉਹਨੂੰ ਸੰਤੂ ਦੇ ਸ਼ਬਦ ਯਾਦ ਆਏ ਕਿ ਉਹਨੂੰ ਪੱਕੇ ਪਕਾਏ ਪਕਵਾਨ ਮਿਲ ਰਹੇ ਹਨ ਤਾਂ ਉਸ ਦਾ ਦਿਮਾਗ ਉੱਥੇ ਹੀ ਰੁਕ ਗਿਆ। ਗਿਆਨੋ ਦੇ ਪ੍ਰੇਮ ਅਤੇ ਮੋਹ ਬਾਰੇ ਸੋਚ ਕੇ ਕਦੇ ਉਹ ਡਰ ਨਾਲ ਕੰਬਣ ਲੱਗਦਾ ਅਤੇ ਕਦੇ ਏਨਾ ਖ਼ੁਸ਼ ਹੁੰਦਾ ਕਿ ਉਹਦਾ ਜੀ ਚਾਹੁੰਦਾ ਕਿ ਉਹ ਛਾਲ ਮਾਰ ਕੇ ਛੱਤ ਨੂੰ ਛੋਹ ਲਵੇ।

ਉਹ ਪਾਣੀ ਪੀ-ਪੀ ਕੇ ਭੁੱਖ ਮਿਟਾਉਣ ਦਾ ਯਤਨ ਕਰਦਾ ਰਿਹਾ ਪਰ ਜਦੋਂ ਪਾਣੀ ਢਿੱਡ ਵਿੱਚ ਘਰ-ਘਰ ਕਰਦਾ ਹੋਇਆ ਢੋਲ ਵਾਂਗੂ ਬੋਲਣ ਲੱਗਦਾ ਤਾਂ ਉਹ ਉੱਠ ਬੈਠਦਾ। ਉਹਦੇ ਘਰ ਵਿੱਚ ਆਟੇ ਦੀ ਇਕ ਚੁਟਕੀ ਵੀ ਨਹੀਂ ਸੀ। ਉਹਨੂੰ ਪਛਤਾਵਾ ਹੋਣ ਲੱਗਾ ਕਿ ਉਹਨੇ ਪ੍ਰੀਤੋ ਨੂੰ ਖਾਹ-ਮਖਾਹ ਆਪਣਾ ਸਾਰਾ ਆਟਾ ਦੇ ਦਿੱਤਾ ਪਰ ਇਹ ਸੋਚ ਕੇ ਆਪਣੇ-ਆਪ ਨੂੰ ਤਸੱਲੀ ਦੇ ਲਈ ਕਿ ਉਹ ਮੌਕਾ ਹੀ ਅਜਿਹਾ ਸੀ। ਇਹ ਯਾਦ ਕਰਕੇ ਉਹ ਹੈਰਾਨ ਰਹਿ ਗਿਆ ਕਿ ਕੱਲ੍ਹ ਸਵੇਰ ਤੋਂ ਉਹਨੇ ਕੁਛ ਨਹੀਂ ਖਾਧਾ, ਸਿਰਫ ਪਾਣੀ ਪੀ-ਪੀ ਕੇ ਢਿੱਡ ਭਰਿਆ ਹੈ। ਉਹਨੇ ਸੋਚਿਆ ਕਿ ਲਾਲੂ ਭਲਵਾਨ ਦੀ ਹਵੇਲੀ ਚਲਾ ਜਾਵੇ ਪਰ

ਉਹਦਾ ਮਨ ਨਹੀਂ ਮੰਨਿਆ। ਲਾਲੂ ਭਲਵਾਨ ਨੇ ਉਹਦੇ ਨਾਲ ਕਿਹੜੀ ਨੇਕੀ ਕੀਤੀ ਹੈ। ਮੁਸ਼ਕਿਲ ਵਿੱਚ ਜਿਹੜਾ ਕੰਮ ਨਾ ਆਵੇ ਉਹ ਆਦਮੀ ਕਿਸ ਕੰਮ ਦਾ। ਜੇ ਉਹ ਬੁਲਾਊਗਾ ਤਾਂ ਸੋਚਾਂਗਾ।

ਉਹ ਪਾਸਾ ਬਦਲਦਾ ਤਾਂ ਉਹਦੇ ਸਰੀਰ ਦੇ ਕਈ ਹਿੱਸਿਆਂ ਵਿੱਚ ਟੀਸਾਂ-ਜਿਹੀਆਂ ਉਭਰਦੀਆਂ ਅਤੇ ਉਹ ਸਿੱਧਾ ਲੰਮਾ ਪੈ ਜਾਂਦਾ। ਉਹਨੂੰ ਖਿਆਲ ਆਇਆ ਕਿ ਸ਼ਾਇਦ ਬੁਖਾਰ ਨਾ ਹੋਵੇ, ਭੁੱਖ ਦੇ ਕਾਰਨ ਹੀ ਸਰੀਰ ਟੁੱਟ ਰਿਹਾ ਹੈ, ਇਹ ਸੋਚ ਕੇ ਉਹਦੀ ਭੁੱਖ ਇਕਦਮ ਚਮਕ ਪਈ। ਉਹ ਉੱਠ ਕੇ ਬੈਠ ਗਿਆ ਅਤੇ ਸੋਚਣ ਲੱਗਾ ਕਿ ਜੇ ਨੰਦ ਸਿੰਘ ਦੇ ਘਰ ਚਲਾ ਜਾਵੇ ਤਾਂ ਸ਼ਾਇਦ ਉਹ ਰੋਟੀ ਖਿਲਾ ਦੇਵੇ। ਪਰੰਤੂ ਮਨ ਵਿੱਚ ਇਹ ਵਿਚਾਰ ਆਉਂਦਿਆਂ ਹੀ ਉਹ ਉਦਾਸ ਹੋ ਗਿਆ ਕਿ ਨੰਦ ਸਿੰਘ ਕਿਉਂ ਰੋਟੀ ਖਿਲਾਊਗਾ, ਉਹ ਇਸਾਈ ਹੋਇਆ, ਉਹਦੇ ਨਾਲ ਕੀ ਰਿਸ਼ਤਾ ਹੈ। ਪਿੰਡ ਵਿੱਚ ਉਹਦਾ ਕਿਸੇ ਦੇ ਨਾਲ ਕੋਈ ਰਿਸ਼ਤਾ ਨਹੀਂ। ਇਹ ਸੋਚ ਕੇ ਉਹ ਫਿਰ ਉਦਾਸ ਹੋ ਗਿਆ। ਗਿਆਨੋ ਦੇ ਨਾਲ ਰਿਸ਼ਤਾ ਹੈ ਪਰ ਉਹਨੂੰ ਕੌਣ ਮੰਨਦਾ ਹੈ। ਉਹਨੇ ਇਕ ਡੰਗ ਰੋਟੀ ਦਿੱਤੀ ਤਾਂ ਲੋਕ ਤੁਹਮਤਾਂ ਲਾਉਣ ਲੱਗੇ।

ਕਾਲ਼ੀ ਸੋਚ-ਸੋਚ ਕੇ ਤੰਗ ਆ ਗਿਆ। ਇਹਦੇ ਨਾਲ ਭੁੱਖ ਘੱਟਣ ਦੀ ਬਜਾਏ ਵੱਧਦੀ ਗਈ। ਉਹ ਆਪਣੇ ਆਪ ਨੂੰ ਘੜੀਸਦਾ ਹੋਇਆ ਉੱਠਿਆ ਅਤੇ ਬੂਹੇ ਦੇ ਦੋਨੋਂ ਪਟ ਖੋਲ੍ਹ ਕੇ ਸਰਦਲ ਵਿੱਚ ਖੜ੍ਹ ਗਿਆ। ਤੇਜ਼ ਧੁੱਪ ਵਿੱਚ ਉਹਦੀਆਂ ਅੱਖਾਂ ਪੂਰੀ ਤਰ੍ਹਾਂ ਨਹੀਂ ਖੁਲ੍ਹ ਰਹੀਆਂ ਸਨ। ਉਹਨੇ ਗਲ਼ੀ ਵਿੱਚ ਝਾਕ ਕੇ ਦੇਖਿਆ ... ਉਹ ਬਿਲਕੁਲ ਖਾਲੀ ਸੀ। ਇਹਦੇ ਇਕ ਸਿਰੇ ਤੋਂ ਨੰਦ ਸਿੰਘ ਦੇ ਚਮੜਾ ਕੁੱਟਣ ਅਤੇ ਦੂਜੇ ਸਿਰੇ ਤੋਂ ਬੱਚਿਆਂ ਦੇ ਗੁੱਲੀ-ਡੰਡਾ ਖੇਡਣ ਦੀ ਅਵਾਜ਼ ਆ ਰਹੀ ਸੀ।

ਉਹ ਸਰਦਲ ਤੋਂ ਉਤਰ ਕੇ ਗਲ਼ੀ ਵਿੱਚ ਆ ਗਿਆ। ਉਹਨੇ ਪ੍ਰੀਤੋ ਦੇ ਦਰਵਾਜ਼ੇ 'ਤੇ ਨਿਗਾਹ ਮਾਰੀ। ਬੂਹਾ ਖੁਲ੍ਹਾ ਸੀ ਪਰ ਅੰਦਰ ਕੋਈ ਨਹੀਂ ਸੀ। ਉਹਦਾ ਜੀਅ ਕੀਤਾ ਕਿ ਅੰਦਰ ਜਾ ਕੇ ਦੇਖੇ ਕਿ ਕਿਤੇ ਕੋਈ ਰੋਟੀ ਪਈ ਹੋਵੇ। ਆਪਣੇ ਇਸ ਖਿਆਲ 'ਤੇ ਉਹ ਹੱਸ ਪਿਆ। ਉਹ ਗਲ਼ੀ ਵਿੱਚੋਂ ਫਿਰ ਸਰਦਲ 'ਤੇ ਆ ਗਿਆ।

ਕੁੱਝ ਸਮੇਂ ਬਾਅਦ ਉਹਨੂੰ ਖੂਹ ਵੱਲੋਂ ਗਿਆਨੋ ਆਉਂਦੀ ਦਿਖਾਈ ਦਿੱਤੀ। ਕਾਲ਼ੀ ਨੇ ਗਲ਼ੀ ਦੇ ਦੂਸਰੇ ਪਾਸੇ ਇਕਦਮ ਨਜ਼ਰ ਮਾਰੀ ਅਤੇ ਮੁਸਕਰਾਉਂਦਾ ਹੋਇਆ ਗਿਆਨੋ ਵੱਲ ਦੇਖਣ ਲੱਗਾ। ਉਹ ਸਿਰ 'ਤੇ ਟੋਕਰਾ ਚੁੱਕੀ ਬਹੁਤ ਗੰਭੀਰ ਭਾਵ ਨਾਲ ਤੁਰ ਰਹੀ ਸੀ ਅਤੇ ਉਹਦੀ ਝੋਲ਼ੀ ਵਿੱਚ ਪਈਆਂ ਰੋਟੀਆਂ ਇਸ ਤਰ੍ਹਾਂ ਹਿਲਦੀਆਂ ਸਨ ਜਿਵੇਂ ਸਾਹ ਲੈ ਰਹੀਆਂ ਹੋਣ। ਕਾਲ਼ੀ ਬਹੁਤ ਪਿਆਰ ਅਤੇ ਦਿਲਚਸਪੀ ਨਾਲ ਉਹਦੀ ਵੱਲ ਦੇਖਦਾ ਰਿਹਾ ਪਰ ਜਦੋਂ ਗਿਆਨੋ ਦਾ ਚਿਹਰਾ ਹੋਰ ਵੀ ਗੰਭੀਰ ਹੋ ਗਿਆ ਅਤੇ ਉਹ ਉਹਦੀ ਵੱਲ ਦੇਖੇ ਬਿਨਾਂ ਹੀ ਲੰਘਣ ਲੱਗੀ ਤਾਂ ਉਹ ਗਲੀ ਦੇ ਦੋਨੋਂ ਪਾਸੀਂ ਇਕ ਵਾਰ ਫਿਰ ਦੇਖ ਕੇ ਬਹੁਤ ਹੌਲ਼ੀ ਅਵਾਜ਼ ਵਿੱਚ ਬੋਲਿਆ:

"ਗਿਆਨੋ।"

ਗਿਆਨੋ ਨੇ ਉਹਦੀ ਵੱਲ ਅੱਖ ਤੱਕ ਚੁੱਕ ਕੇ ਨਾ ਦੇਖਿਆ ਪਰ ਇਕ ਪਲ ਲਈ ਉਹਦੇ ਪੈਰ ਰੁਕ ਗਏ। ਕਾਲ਼ੀ ਨੇ ਫਿਰ ਉਹਦਾ ਨਾਂ ਲਿਆ ਤਾਂ ਉਹ ਚੌਂਕ ਕੇ ਰੁਕ ਗਈ।

"ਬੋਲਦੀ ਕਿਉਂ ਨਹੀਂ।"

ਕਾਲ਼ੀ ਨੇ ਥੋੜ੍ਹੀ ਉੱਚੀ ਅਵਾਜ਼ ਵਿੱਚ ਕਿਹਾ। ਗਿਆਨੋ ਅੱਗੇ ਵਧਣ ਲੱਗੀ ਤਾਂ ਕਾਲ਼ੀ ਨੇ ਸਰਦਲ ਤੋਂ ਉੱਤਰ ਕੇ ਉਹਦਾ ਰਾਹ ਰੋਕ ਲਿਆ। ਉਹ ਇਕ ਪਾਸੇ ਹੱਟਦੀ ਹੋਈ ਬੋਲੀ:

"ਤੂੰ ਸਮਝਦਾ ਹੈਂ ਕਿ ਜਿਦੋਂ ਤੇਰਾ ਜੀ ਚਾਹੇ ਮੈਨੂੰ ਬੁਲਾ ਲਵੇਂ ਅਤੇ ਜਦੋਂ ਜੀਅ ਚਾਹੇ ਦੁਤਕਾਰ ਦੇਵੇਂ।"

ਉਹਦੀ ਇਹ ਗੱਲ ਸੁਣ ਕੇ ਕਾਲ਼ੀ ਕੁਛ ਸ਼ਰਮਿੰਦਾ-ਜਿਹਾ ਹੋ ਗਿਆ ਅਤੇ ਕੋਈ ਜਵਾਬ ਦਿੱਤੇ ਬਿਨਾਂ ਹੀ ਆਪਣੇ ਦਰਵਾਜ਼ੇ ਵੱਲ ਮੁੜ ਆਇਆ। ਗਿਆਨੋ ਦੋ ਚਾਰ ਕਦਮ ਅੱਗੇ ਵੱਧ ਕੇ ਰੁਕ ਗਈ ਅਤੇ ਫਿਰ ਉਹਦੀ ਵੱਲ ਮੁੜ ਕੇ ਝੋਲ਼ੀ ਵਿੱਚ ਪਈਆਂ ਰੋਟੀਆਂ ਉਹਦੇ ਹੱਥ ਫੜਾ ਤੇਜ਼ੀ ਨਾਲ ਅੱਗੇ ਵੱਧ ਗਈ।

ਕਾਲ਼ੀ ਸਰਦਲ ਵਿੱਚ ਖੜ੍ਹਾ ਉਹਨੂੰ ਦੇਖਦਾ ਰਿਹਾ ਅਤੇ ਜਦੋਂ ਉਹ ਆਪਣੇ ਘਰ ਵਿੱਚ ਦਾਖਲ ਹੋ ਗਈ ਤਾਂ ਅੰਦਰ ਆ ਕੇ ਮੰਜੇ ਉੱਤੇ ਬੈਠ ਗਿਆ ਅਤੇ ਰੋਟੀਆਂ ਦੀ ਤਹਿਆਂ ਖੋਲ੍ਹਣ ਲੱਗਾ। ਰੋਟੀਆਂ ਵਿੱਚ ਗੁੜ ਦੀ ਢੇਲੀ ਲਪੇਟੀ ਹੋਈ ਸੀ। ਗੁੜ ਦੇਖ ਕੇ ਉਹਦਾ ਮਨ ਲਲਚਾ ਗਿਆ ਅਤੇ ਉਹਨੇ ਉਹਨੇ ਗੁੜ ਮੂੰਹ ਵੱਲ ਵਧਾਇਆ ਪਰ ਰੁਕ ਗਿਆ। ਉਹ ਸੋਚ ਵਿੱਚ ਡੁੱਬਿਆ ਹੋਇਆ ਰੋਟੀਆਂ ਨੂੰ ਘੂਰਦਾ ਰਿਹਾ ਅਤੇ ਉਹਦੇ ਅੰਦਰ ਭੁੱਖ ਦਾ ਅਹਿਸਾਸ ਇਕਦਮ ਮਿਟ ਗਿਆ।

ਗਿਆਨੋ ਘਰ ਵਿੱਚ ਟੋਕਰਾ ਸੁੱਟ ਕੇ ਮੁੜਦੇ ਪੈਰੀਂ ਕਾਲ਼ੀ ਦੇ ਕੋਲ ਆ ਗਈ ਅਤੇ ਦਰਵਾਜ਼ੇ ਦੇ ਦੋਨੋਂ ਦਰ ਬੰਦ ਕਰਕੇ ਉਹਦੇ ਸਾਹਮਣੇ ਆ ਖੜ੍ਹੀ ਹੋਈ। ਕਾਲ਼ੀ ਉਦਾਸ-ਜਿਹਾ ਬੈਠਾ ਰਿਹਾ। ਗਿਆਨੋ ਉਹਦੇ ਹੱਥ ਵਿੱਚ ਰੋਟੀ ਦੇਖ ਕੇ ਕੁਛ ਤਲਖ ਅਵਾਜ਼ ਵਿੱਚ ਬੋਲੀ:

"ਇਹਨੂੰ ਖਾ ਲੈ।"

ਕਾਲ਼ੀ ਚੁੱਪ ਰਿਹਾ ਤਾਂ ਗਿਆਨੋ ਨੇ ਉਹਦੇ ਹੱਥ ਵਿੱਚੋਂ ਰੋਟੀ ਲੈ ਕੇ ਇਕ ਬੁਰਕੀ ਤੋੜੀ ਅਤੇ ਉਹਦੇ ਮੂੰਹ ਵਿੱਚ ਪਾਉਂਦੀ ਬੋਲੀ:

"ਅੰਨ ਨੂੰ ਨਾ ਦੁਰਕਾਰ। ਸੱਤ ਦਿਨ ਸਿਰਫ ਇਸ ਲਈ ਫਾਕੇ ਕੱਟਦੇ ਰਹੇ ਹਾਂ ਤਾਂ ਕਿ ਢਿੱਡ ਭਰ ਕੇ ਰੋਟੀ ਮਿਲ਼ ਸਕੇ।" ਕਾਲ਼ੀ ਹੱਸ ਪਿਆ ਅਤੇ ਬੁਰਕੀ ਜਲਦੀ-ਜਲਦੀ ਚਿੱਥਣ ਲੱਗਾ। ਗਿਆਨੋ ਕੋਲ਼ ਬੈਠ ਕੇ ਉਹਨੂੰ ਪੱਖਾ ਝੱਲਣ ਲੱਗੀ। ਕਾਲ਼ੀ ਉਹਦੀ ਵੱਲ ਮੁਸਕਰਾਉਂਦਾ ਹੋਇਆ ਬੋਲਿਆ:

"ਘੜੀ ਭਰ ਪਹਿਲਾਂ ਤਾਂ ਮੈਨੂੰ ਇਸ ਤਰ੍ਹਾਂ ਦੁਰਕਾਰ ਕੇ ਗਈ ਸੀ ਜਿਵੇਂ ਮੇਰੀ ਸ਼ਕਲ ਤੋਂ ਨਫਰਤ ਹੋਵੇ।"

ਗਿਆਨੋ ਚੁੱਪਚਾਪ ਪੱਖਾ ਝਲਦੀ ਰਹੀ ਅਤੇ ਫਿਰ ਤਿੱਖੀ ਅਵਾਜ਼ ਵਿੱਚ ਬੋਲੀ:

"ਮੈਂ ਕਦੇ ਤੈਨੂੰ ਧੱਕੇ ਨੀਂ ਦਿੱਤੇ, ਕੁੱਤਿਆਂ ਦੀ ਤਰ੍ਹਾਂ ਨਹੀਂ ਝਿੜਕਿਆ।"

ਕਾਲ਼ੀ ਦੇ ਮੂੰਹ ਦੀ ਬੁਰਕੀ ਗਲ ਵਿੱਚ ਹੀ ਰੁਕ ਗਈ ਅਤੇ ਉਹ ਉਹਨੂੰ ਮੁਸ਼ਕਿਲ ਨਾਲ ਥੱਲੇ ਕਰਦਾ ਹੋਇਆ ਬੋਲਿਆ:

"ਤੈਨੂੰ ਕੀ ਪਤਾ ਮੇਰਾ ਕਦੇ-ਕਦੇ ਕੀ ਹਾਲ ਹੁੰਦਾ ਹੈ। ਲੋਕ ਮੇਰੇ 'ਤੇ ਤੁਹਮਤਾਂ ਲਗਾਉਂਦੇ ਹਨ, ਮਖੌਲ ਕਰਦੇ ਹਨ ... ਕੱਲ੍ਹ ਤੂੰ ਮੈਨੂੰ ਰੋਟੀ ਦੇ ਕੇ ਗਈ ਤਾਂ ਸ਼ਾਇਦ ਤੈਨੂੰ ਪ੍ਰੀਤੋ ਨੇ ਦੇਖ ਲਿਆ ਸੀ ... ਜਾਂ ਸੰਤੂ ਨੇ ਦੇਖਿਆ ਸੀ ... ਚਰਾਨ ਵਿੱਚ ਸਾਰਿਆਂ ਦੇ ਸਾਹਮਣੇ ਮੇਰਾ ਮੂੰਹ ਚਿੜਾ ਕੇ ਕਿਹਾ ਕਿ ਤੂੰ ਬਾਈਕਾਟ ਰੱਖਣਾ ਚਾਹੂੰਗਾ ਕਿਉਂਕਿ ਤੈਨੂੰ ਪੱਕੇ-ਪਕਾਏ ਪਕਵਾਨ ਮਿਲ਼ਦੇ ਹਨ।"

ਗਿਆਨੋ ਉਹਦੀ ਵੱਲ ਹੋਰ ਧਿਆਨ ਨਾਲ ਦੇਖਦੀ ਹੋਈ ਬੋਲੀ:

"ਤੁਹਮਤਾਂ ਦੂਜੇ ਲਾਉਂਦੇ ਹਨ ਤੇ ਤੂੰ ਗੁੱਸਾ ਮੇਰੇ 'ਤੇ ਕੱਢਦਾ ਹੈਂ...।"

ਕਾਲ਼ੀ ਉਹਨੂੰ ਸਮਝਾਉਂਦਾ ਹੋਇਆ ਬੋਲਿਆ:

"ਮੈਂ ਨਹੀਂ ਚਾਹੁੰਦਾ ਤੇਰੇ ਖਿਲਾਫ ਕੋਈ ਬੁਰੀ ਗੱਲ ਕਹੇ ... ਮੈਥੋਂ ਬਰਦਾਸ਼ਤ ਨਹੀਂ ਹੁੰਦਾ।"

"ਅਤੇ ਉਹਨਾਂ ਦੇ ਸਾਹਮਣੇ ਚੁੱਪ ਰਹਿੰਦਾ ਹੈਂ ਅਤੇ ਮੇਰੇ 'ਤੇ ਰੋਅਬ ਪਾਉਂਦਾ ... ਮੈਨੂੰ ਵੀ ਮੁਹੱਲੇ ਦੀਆ ਤੀਵੀਂਆ ਬਹੁਤ ਕੁਛ ਕਹਿੰਦੀਆਂ ਹਨ। ਇਹ ਰੰਡੀ ਪ੍ਰੀਤੋ ਤਾਂ ਰੋਜ਼ ਮੇਰੀ ਮਾਂ ਦੇ ਕੰਨਾਂ ਵਿੱਚ ਫੁਸਫੁਸਾਉਂਦੀ ਹੈ। ਚੌਧਰੀਆਂ ਦੇ ਮੁੰਡੇ ਬੋਲੀਆਂ ਮਾਰਦੇ ਹਨ। ਆਪਣੇ ਮੁਹੱਲੇ ਦੇ ਮੁੰਡੇ ਮੈਨੂੰ ਦੇਖ ਕੇ ਖੰਘਦੇ ਹਨ। ਮੈਨੂੰ ਵੀ ਗੁੱਸਾ ਆਉਂਦਾ ਹੈ ਪਰ ਮੈਂ ਤੇਰੇ 'ਤੇ ਨਹੀਂ ਕੱਢਦੀ। ਜੋ ਹੱਦ ਤੋਂ ਵਧੇ ਤਾਂ ਉਹਦਾ ਉੱਥੇ ਹੀ ਦਾਦਾ-ਦਾੜ੍ਹੀ ਇਕ ਕਰ ਦਿੰਦੀ ਹਾਂ।"

ਕਾਲ਼ੀ ਕੋਲ ਉਹਦੀਆਂ ਗੱਲਾਂ ਦਾ ਕੋਈ ਜੁਆਬ ਨਹੀਂ ਸੀ। ਉਹ ਸ਼ਰਮਿੰਦਾ ਅਤੇ ਉਦਾਸ-ਜਿਹਾ ਹੱਥ ਵਿੱਚ ਰੋਟੀ ਫੜ ਕੇ ਬੈਠਾ ਰਿਹਾ।

"ਰੋਟੀ ਤਾਂ ਖਾ ਲੈ ਜਾਂ ਹੁਣ ਇਹਦੇ ਨਾਲ ਵੀ ਨਰਾਜ਼ ਹੋ ਗਿਆ ਹੈਂ ?" ਗਿਆਨੋ ਨੇ ਮੁਸਕਰਾਉਂਦਿਆਂ ਕਿਹਾ।

ਕਾਲ਼ੀ ਡੂੰਘੀ ਸੋਚ ਵਿੱਚ ਡੁੱਬਿਆ ਹੋਇਆ ਅਨਮੰਨਿਆ-ਜਿਹਾ ਰੋਟੀ ਖਾਣ ਲੱਗਾ।

ਉਹਨੇ ਰੋਟੀ ਖਾ ਲਈ ਤਾਂ ਗਿਆਨੋ ਉੱਠਦੀ ਹੋਈ ਬੋਲੀ:

"ਮੈਂ ਜਾਂਦੀ ਹਾਂ ਨਹੀਂ ਤਾਂ ਥੋੜ੍ਹੇ ਚਿਰ ਬਾਅਦ ਫਿਰ ਧੱਕੇ ਦੇ ਕੇ ਕੱਢੇਂਗਾ।" ਗਿਆਨੋ ਦਰਵਾਜ਼ੇ ਵੱਲ ਵਧਣ ਲੱਗੀ ਪਰ ਕਾਲ਼ੀ ਨੇ ਬਾਂਹ ਫੜ ਕੇ ਉਹਨੂੰ ਆਪਣੀ ਵੱਲ ਖਿੱਚ ਲਿਆ ਅਤੇ ਆਪਣੀਆਂ ਬਾਂਹਾਂ ਵਿੱਚ ਘੁੱਟ ਕੇ ਲੰਮੇ ਲੰਮੇ ਸਾਹ ਲੈਂਦਾ ਹੋਇਆ ਉਹਦੇ ਸਰੀਰ ਦੀ ਗਰਮੀ ਨੂੰ ਆਪਣੇ ਅੰਦਰ ਸਮਾਉਂਦਾ ਰਿਹਾ।

ਕੁੱਝ ਸਮੇਂ ਬਾਅਦ ਕਾਲ਼ੀ ਦੇ ਹੱਥ ਗਿਆਨੋ ਦੇ ਸਰੀਰ ਦੇ ਕਈ ਹਿੱਸਿਆਂ ਉੱਤੇ ਰੀਂਗਣ ਲੱਗੇ। ਉਹ ਉਹਨੂੰ ਪਿੱਛੇ ਧੱਕਦੀ ਹੋਈ ਬੋਲੀ:

"ਬਸ, ਇਸ ਹੀ ਕੰਮ ਲਈ ਤੈਨੂੰ ਮੈਂ ਚੰਗੀ ਲੱਗਦੀ ਹਾਂ।" ਕਾਲ਼ੀ ਉਹਦੇ ਵੱਲ

ਵੱਧਿਆ ਤਾਂ ਗਿਆਨੋ ਇਕ ਖੂੰਜੇ ਵਿੱਚ ਜਾ ਖੜ੍ਹੀ ਹੋਈ। ਕਾਲ਼ੀ ਉਹਦੇ ਵੱਲ ਲਪਕਿਆ ਤਾਂ ਉਹ ਟੱਪ ਕੇ ਦੂਜੇ ਖੂੰਜੇ ਵਿੱਚ ਚਲੀ ਗਈ। ਉਹ ਉਸ ਤਰਫ ਵੱਧਿਆ ਤਾਂ ਗਿਆਨੋ ਉੱਥੋਂ ਵੀ ਦੌੜ ਪਈ ਪਰ ਉਹਦੀ ਗੁੱਤ ਕਾਲ਼ੀ ਦੇ ਹੱਥ ਵਿੱਚ ਆ ਗਈ। ਗਿਆਨੋ ਦੱਬੀ ਅਵਾਜ਼ ਵਿੱਚ ਹੱਸਦੀ ਹੋਈ ਆਪਣੇ-ਆਪ ਨੂੰ ਛੁਡਾਉਣ ਲੱਗੀ ਪਰ ਕਾਲ਼ੀ ਨੇ ਉਹਦਾ ਸਰੀਰ ਸਿੱਧਾ ਕਰਕੇ ਉਹਨੂੰ ਆਪਣੀ ਛਾਤੀ ਨਾਲ ਲਾ ਲਿਆ ਅਤੇ ਪੂਰੇ ਜ਼ੋਰ ਨਾਲ ਜੱਫੀ ਪਾਉਂਦਾ ਹੋਇਆ ਬੋਲਿਆ:

"ਕੀ ਤੂੰ ਆਪਣੇ-ਆਪ ਨੂੰ ਮੇਰੇ ਨਾਲ਼ੋਂ ਜ਼ਿਆਦਾ ਜ਼ੋਰ ਵਾਲੀ ਸਮਝਦੀ ਹੈਂ ?"

"ਜੇ ਏਦਾਂ ਸਮਝਦੀ ਤਾਂ ਵਾਰ-ਵਾਰ ਦੁਰਕਾਰਨ 'ਤੇ ਵੀ ਤੇਰੇ ਕੋਲ਼ ਨਾ ਆਉਂਦੀ।" ਗਿਆਨੋ ਨੇ ਹਾਰੀ ਹੋਈ ਅਵਾਜ਼ ਵਿੱਚ ਕਿਹਾ।

ਕਾਲ਼ੀ ਹੱਸਦਾ ਹੋਇਆ ਮੰਜੇ 'ਤੇ ਬੈਠ ਗਿਆ ਅਤੇ ਗਿਆਨੋ ਇਕ ਘੜਾ ਮੂਧਾ ਮਾਰ ਕੇ ਉਸ ਉੱਤੇ ਬੈਠ ਗਈ। ਕਾਲ਼ੀ ਬਹੁਤ ਪਿਆਰ ਨਾਲ ਉਹਨੂੰ ਨਿਹਾਰਦਾ ਹੋਇਆ ਬੋਲਿਆ:

"ਲੋਕਾਂ ਦੀਆਂ ਤੁਹਮਤਾਂ ਸੁਣ ਕੇ ਮੈਂ ਕਦੇ ਫੈਸਲਾ ਕਰਦਾ ਹਾਂ ਕਿ ਤੇਰੇ ਨਾਲ ਕੋਈ ਮੇਲ਼-ਜੋਲ਼ ਨਹੀਂ ਰੱਖੂੰਗਾ। ਮੈਂ ਨਹੀਂ ਚਾਹੁੰਦਾ ਕਿ ਮੇਰੀ ਵਜਹ ਨਾਲ ਤੇਰੀ ਬੇਇੱਜ਼ਤੀ ਹੋਵੇ।"

"ਅਤੇ ਤੂੰ ਮੇਰੀ ਬੇਇੱਜ਼ਤੀ, ਜਦੋਂ ਮੌਕਾ ਮਿਲੇ ਕਰ ਲਵੇਂ।"

"ਮੈਂ ਤੇਰੀ ਬੇਇੱਜ਼ਤੀ ਕਦੋਂ ਕੀਤੀ ਹੈ ?"

"ਹੁਣੇ ਕੀ ਕਰਨ ਲੱਗਾ ਸੀ। ਤੂੰ ਕੀ ਸਮਝਦਾਂ ਕਿ ਇਸ ਕੰਮ ਨਾਲ ਮੇਰੀ ਇੱਜ਼ਤ ਵੱਧਦੀ ਹੈ।"

ਕਾਲ਼ੀ ਅਤੇ ਗਿਆਨੋ ਗੱਲਾਂ ਵਿੱਚ ਗੁਆਚੇ ਹੋਏ ਸਨ ਕਿ ਗਲ਼ੀ ਵਿੱਚ ਲਾਠੀ ਖੜਕਣ ਅਤੇ ਖੰਘਣ ਦੀ ਅਵਾਜ਼ ਸੁਣਾਈ ਦਿੱਤੀ। ਉਹ ਦੋਨੋਂ ਚੌਂਕ ਗਏ। ਕਾਲ਼ੀ ਦੇ ਚਿਹਰੇ ਦਾ ਰੰਗ ਬਦਲਣ ਲੱਗਾ ਅਤੇ ਉਹ ਕੁੱਝ ਕਹਿਣ ਹੀ ਲੱਗਾ ਸੀ ਕਿ ਗਿਆਨੋ ਨੇ ਬੁੱਲਾਂ 'ਤੇ ਹੱਥ ਰੱਖ ਕੇ ਉਹਨੂੰ ਮਨ੍ਹਾਂ ਕਰ ਦਿੱਤਾ। ਮੰਗੂ ਚਲੇ ਗਿਆ ਤਾਂ ਕਾਲ਼ੀ ਨੇ ਸਹਿਮੀ ਹੋਈ ਅਵਾਜ਼ ਵਿੱਚ ਕਿਹਾ"

"ਮੰਗੂ ਗਿਆ।"

ਗਿਆਨੋ ਉਹਦਾ ਡਰਿਆ ਅਤੇ ਸਹਿਮਿਆ ਚਿਹਰਾ ਦੇਖ ਕੇ ਬੋਲੀ:

"ਡਰ ਗਿਆਂ ...?"

"ਨਹੀਂ, ਤੂੰ ਚਾਹੇ ਤਾਂ ਮੈਂ ਦਰਵਾਜ਼ਾ ਖੋਲ੍ਹ ਕੇ ਵੀ ਤੈਨੂੰ ਇੱਥੇ ਬਿਠਾ ਸਕਦਾ ਹਾਂ।"

ਗਿਆਨੋ ਮੁਸਕਰਾਉਂਦੀ ਹੋਈ ਦਰਵਾਜ਼ੇ ਵੱਲ ਵਧੀ ਪਰ ਕਾਲ਼ੀ ਨੇ ਉਹਨੂੰ ਅਗਾਂਹ ਵੱਧ ਕੇ ਫੜ ਲਿਆ ਅਤੇ ਬਾਹਾਂ 'ਚ ਲੈ ਕੇ ਉਹਦੀਆਂ ਗੱਲਾਂ ਨੂੰ ਚੁੰਮ ਕੇ ਬੋਲਿਆ:
"ਰਾਤ ਨੂੰ ਆਈਂ।"

ਗਿਆਨੋ ਆਪਣੀਆਂ ਗੱਲਾਂ ਨੂੰ ਹੱਥ ਨਾਲ ਪੂੰਝਦੀ ਹੋਈ 'ਹਾਂ' ਕਹਿ ਕੇ ਗਲੀ ਵਿੱਚ ਚਲ਼ੀ ਗਈ।

ਮੱਕੀ ਅਤੇ ਬਾਜਰੇ ਦੀ ਫਸਲ ਵਧਣ ਦੇ ਨਾਲ਼-ਨਾਲ਼ ਗਿਆਨੋ ਅਤੇ ਕਾਲ਼ੀ ਦੇ ਪਿਆਰ ਦੇ ਚਰਚੇ ਵੀ ਫੈਲਦੇ ਗਏ। ਫਸਲ ਦੀ ਗੁਡਾਈ ਦੌਰਾਨ ਘਾਹ ਕੱਢ ਦਿੱਤਾ ਜਾਂਦਾ ਹੈ ਤਾਂ ਕਿ ਉਹਨੂੰ ਕੋਈ ਨੁਕਸਾਨ ਨਾ ਪਹੁੰਚੇ। ਘਾਹ-ਫੂਸ ਫਿਰ ਉੱਗ ਆਉਂਦਾ ਤਾਂ ਦੁਬਾਰਾ ਗੁਡਾਈ ਕਰ ਦਿੱਤੀ ਜਾਂਦੀ। ਗਿਆਨੋ ਅਤੇ ਕਾਲ਼ੀ ਦੇ ਪਿਆਰ ਦੀਆਂ ਕਹਾਣੀਆਂ ਫੈਲ਼ਣ ਲੱਗਦੀਆਂ ਤਾਂ ਗਿਆਨੋ ਦੀ ਮਾਰ-ਕੁੱਟ ਅਤੇ ਫਿਟਕਾਰ ਨਾਲ ਉਹਨਾਂ ਨੂੰ ਘੱਟ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ। ਦੋਨਾਂ ਦੀਆਂ ਮੁਲਾਕਾਤਾਂ ਬੰਦ ਹੋ ਜਾਂਦੀਆਂ ਪਰ ਕੁਝ ਦਿਨਾਂ ਬਾਅਦ ਇਹ ਸਿਲਸਿਲਾ ਫਿਰ ਸ਼ੁਰੂ ਹੋ ਜਾਂਦਾ।

ਦੋਨਾਂ ਦੀ ਮੁਹੱਬਤ ਦੇ ਚਰਚੇ ਚਮ੍ਹਾਰਲੀ ਤੋਂ ਬਾਹਰ ਖੇਤਾਂ, ਹਵੇਲੀਆਂ ਅਤੇ ਦੁਕਾਨਾਂ ਉੱਤੇ ਵੀ ਹੋਣ ਲੱਗੇ। ਪਿੰਡ ਦੇ ਨੌਜਵਾਨਾਂ ਨੇ ਗਿਆਨੋ ਦੇ ਰੰਗ-ਰੂਪ ਅਤੇ ਚਾਲ-ਢਾਲ਼ ਦੇ ਅਨੁਸਾਰ ਉਹਨੂੰ ਮੋਰਨੀ ਦਾ ਨਾਂ ਦੇ ਦਿੱਤਾ। ਅਤੇ ਜਦੋਂ ਲੋਕਾਂ ਨੂੰ ਵਿਸ਼ਵਾਸ ਹੋ ਗਿਆ ਕਿ ਮਾਰ-ਕੁੱਟ ਅਤੇ ਬੰਦਸ਼ਾਂ ਦੇ ਬਾਵਜੂਦ ਵੀ ਉਹਨਾਂ ਦਾ ਪਿਆਰ ਨਹੀਂ ਟੁੱਟਿਆ ਅਤੇ ਉਹ ਚੋਰੀ-ਛਿੱਪੀਂ, ਹਨ੍ਹੇਰੇ-ਸਵੇਰੇ, ਗਲ਼ੀਆਂ ਵਿੱਚ, ਖੇਤਾਂ ਵਿੱਚ, ਤਕੀਏ ਦੀਆਂ ਝਾੜੀਆਂ ਵਿੱਚ ਅਤੇ ਕੋਠਿਆਂ ਦੀਆਂ ਛੱਤਾਂ 'ਤੇ ਮਿਲ਼ਦੇ ਰਹਿੰਦੇ ਹਨ ਤਾਂ ਉਹਨਾਂ ਨੇ ਗਿਆਨੋ ਦੇ ਨਵੇਂ ਨਾਂ ਵਿੱਚ ਥੋੜ੍ਹੀ ਜਿਹੀ ਤਬਦੀਲੀ ਕਰਕੇ ਉਹਨੂੰ 'ਕਾਲ਼ੀ ਦੀ ਮੋਰਨੀ' ਕਹਿਣਾ ਸ਼ੁਰੂ ਕਰ ਦਿੱਤਾ। ਚਮ੍ਹਾਰਲੀ ਦੇ ਨੌਜਵਾਨਾਂ ਦੇ ਨਾਲ ਜੱਟਾਂ ਦੇ ਮੁੰਡਿਆਂ ਨੇ ਵੀ ਇਹਨਾਂ ਚਰਚਿਆਂ ਤੋਂ ਫਾਇਦਾ ਲੈਣਾ ਚਾਹਾ। ਉਹਨਾਂ ਨੇ ਗਿਆਨੋ ਨਾਲ ਛੇੜ-ਛਾੜ ਸ਼ੁਰੂ ਕਰ ਦਿੱਤੀ, ਉਹਨੂੰ ਧਮਕੀਆਂ ਦਿੱਤੀਆਂ ਪਰ ਉਹ ਪਹਿਲਾਂ ਨਾਲੋਂ ਵੀ ਜ਼ਿਆਦਾ ਮੂੰਹ-ਫੱਟ ਅਤੇ ਨਿਡਰ ਬਣ ਗਈ। ਗਲੀ ਹੋਵੇ ਜਾਂ ਡੰਡੀ, ਖੇਤ ਹੋਵੇ ਜਾਂ ਹਵੇਲੀ, ਜਿੱਥੇ ਵੀ ਉਹਨੂੰ ਕੋਈ ਛੇੜਦਾ, ਉਹ ਗਾਲ੍ਹਾਂ ਕੱਢ ਦਿੰਦੀ ਅਤੇ ਕਈ ਵਾਰ ਤਾਂ ਹੱਥੋਪਾਈ ਲਈ ਵੀ ਤਿਆਰ ਹੋ ਜਾਂਦੀ।

ਚਮਾਰਾਂ ਦੇ ਮੁੰਡੇ ਕਾਲ਼ੀ ਦੇ ਸਾਹਮਣੇ ਤਾਂ ਚੁੱਪ ਰਹਿੰਦੇ ਪਰ ਉਹਦੀ ਗੈਰ-ਹਾਜ਼ਰੀ ਵਿੱਚ ਬਹੁਤ ਚਸਕੇ ਲੈ-ਲੈ ਕੇ ਦੋਨਾਂ ਬਾਰੇ ਗੱਲਾਂ ਕਰਦੇ। ਇਹ ਗੱਲਾਂ ਕਾਲ਼ੀ ਤੱਕ ਵੀ ਪਹੁੰਚਦੀਆਂ ਅਤੇ ਉਹ ਆਪਣਾ ਗੁੱਸਾ ਕੱਢਣ ਲਈ ਕਿਸੇ ਨਾ ਕਿਸੇ ਬਹਾਨੇ ਸਾਰਿਆਂ ਨਾਲ ਲੜ ਚੁੱਕਿਆ ਸੀ। ਜੱਟਾਂ ਦੇ ਮੁੰਡੇ ਉਹਨੂੰ ਘੇਰ ਕੇ ਪੁੱਛਦੇ ਕਿ ਉਹਦੇ ਕੋਲ ਕਿਹੜੀ ਗਿੱਦੜਸਿੰਗੀ ਹੈ ਜਿਸ ਨਾਲ ਉਹਨੇ ਗਿਆਨੋ ਨੂੰ ਵਸ ਵਿੱਚ ਕੀਤਾ ਹੋਇਆ ਹੈ, ਕਿਹੜਾ ਜਾਦੂ, ਟੂਣਾ, ਯੰਤਰ ਜਾਂ ਤਵੀਤ ਹੈ ਜਿਸ ਨਾਲ ਉਹਨੇ ਗਿਆਨੋ ਦੇ ਤਨ-ਮਨ ਉੱਤੇ ਆਪਣਾ ਅਧਿਕਾਰ ਕਰ ਲਿਆ ਹੈ। ਕਾਲ਼ੀ ਕਦੇ ਹਾਸੇ ਵਿੱਚ ਗੱਲ ਟਾਲ਼ ਦਿੰਦਾ ਅਤੇ ਜੇ ਕੋਈ ਗਿਆਨੋ ਦੇ ਸੰਬੰਧ ਵਿੱਚ ਗਲਤ ਗੱਲ ਕਹਿੰਦਾ ਤਾਂ ਉਹ ਮਰਨ-ਮਾਰਨ ਨੂੰ ਵੀ ਤਿਆਰ ਹੋ ਜਾਂਦਾ।

ਚਮਾਰਾਂ ਦੇ ਮੁੰਡੇ ਡਰ ਦੇ ਮਾਰੇ ਮੰਗੂ ਨੂੰ ਤਾਂ ਕੁੱਝ ਨਾ ਕਹਿੰਦੇ ਪਰ ਜੱਟਾਂ ਦੇ ਮੁੰਡੇ ਉਹਨੂੰ ਕਿਸੇ ਨਾ ਕਿਸੇ ਤਰ੍ਹਾਂ ਜਤਾਉਂਦੇ ਰਹਿੰਦੇ ਕਿ ਉਹਦੀ ਭੈਣ ਕਾਲ਼ੀ ਨਾਲ ਫਸੀ ਹੋਈ ਹੈ।

ਮੰਗੂ ਉਹਨਾਂ ਨੂੰ ਤਾਂ ਕੋਈ ਜਵਾਬ ਨਾ ਦਿੰਦਾ ਪਰ ਗਿਆਨੋ ਨੂੰ ਕੁੱਟਦਾ ਅਤੇ ਮਾਂ ਨੂੰ ਝਿੜਕਦਾ। ਕਾਲ਼ੀ ਨੂੰ ਉਹਨੂੰ ਦੇਖ ਕੇ ਬਹੁਤ ਗੁੱਸਾ ਆਉਂਦਾ ਪਰ ਉਹ ਇਸ ਖਿਆਲ ਨਾਲ ਚੁੱਪ ਰਹਿੰਦਾ ਕਿ ਜੇ ਗੱਲ ਵੱਧ ਗਈ ਤਾਂ ਪਿੰਡ ਦੇ ਵੱਡੇ ਬਜ਼ੁਰਗਾਂ ਤੱਕ ਵੀ ਜਾ ਪਹੁੰਚੇਗੀ।

ਲੋਕਾਂ ਨੂੰ ਇਹ ਤਾਂ ਪਤਾ ਸੀ ਕਿ ਗਿਆਨੋ ਅਤੇ ਕਾਲ਼ੀ ਆਪਸ ਵਿੱਚ ਮਿਲਦੇ ਰਹਿੰਦੇ ਹਨ ਪਰ ਅੱਜ ਤੱਕ ਉਹਨਾਂ ਨੂੰ ਕਿਸੇ ਨੇ ਦੇਖਿਆ ਨਹੀਂ ਸੀ। ਚਮਾਰਾਂ ਅਤੇ ਜੱਟਾਂ ਦੇ ਮੁੰਡਿਆਂ ਨੂੰ ਖੇਤਾਂ ਵਿੱਚ ਘੁੰਮਦਿਆਂ ਕਿਤੇ ਬਾਜਰੇ ਜਾਂ ਮੱਕੀ ਦੇ ਪੰਜ-ਦਸ ਡੰਡਲ ਢੱਠੇ ਹੋਏ ਦਿਸ ਪੈਂਦੇ ਤਾਂ ਉਹ ਇਕ-ਦੂਸਰੇ ਨੂੰ ਅੱਖ ਮਾਰ ਕੇ ਮੁਸਕਰਾਉਂਦੇ ਹੋਏ ਕਹਿੰਦੇ ਕਿ 'ਕਾਲ਼ੀ ਦੀ ਮੋਰਨੀ' ਸ਼ਾਇਦ ਇੱਥੇ ਪੈਲ ਪਾ ਕੇ ਗਈ ਹੈ।

ਲੋਕਾਂ ਦੀ ਤਾਂਕ-ਝਾਕ ਵਧਣ ਲੱਗੀ ਤਾਂ ਉਹਨਾਂ ਨੇ ਮੁਲਾਕਾਤ ਦੇ ਤਰੀਕੇ ਅਤੇ ਥਾਂ ਬਦਲ ਦਿੱਤੇ। ਕਾਲ਼ੀ ਬਹੁਤਾ ਚਿਰ ਲਾਲੂ ਭਲਵਾਨ ਦੀ ਹਵੇਲੀ ਵਿੱਚ ਰਹਿਣ ਲੱਗਾ। ਉਹ ਰਾਤ ਟਿਕ ਜਾਣ ਬਾਅਦ ਦੱਬੇ ਪੈਰੀਂ ਮੁਹੱਲੇ ਵਿੱਚ ਆਉਂਦਾ ਅਤੇ ਬਾਬੇ ਫੱਤੇ ਦੇ ਕੋਠੇ ਦੇ ਉੱਤੋਂ ਦੀ ਮੰਗੂ ਦੇ ਘਰ ਪਹੁੰਚ ਜਾਂਦਾ।

ਜਦੋਂ ਲੋਕਾਂ ਨੂੰ ਇਸ ਗੱਲ ਦਾ ਵੀ ਪਤਾ ਲੱਗ ਗਿਆ ਤਾਂ ਉਹ ਬਹੁਤ ਸਵੇਰੇ ਖੇਤਾਂ ਵਿੱਚ ਮਿਲ਼ਣ ਲੱਗੇ। ਉਹ ਦੋਵੇਂ ਅਲੱਗ-ਅਲੱਗ ਰਾਹਾਂ ਥਾਣੀਂ ਆਉਂਦੇ ਅਤੇ ਮਿੱਥੀ ਜਗਹ 'ਤੇ ਮਿਲ ਪੈਂਦੇ। ਦੋਨਾਂ ਨੇ ਕਈ ਵਾਰ ਇਕ-ਦੂਜੇ ਤੋਂ ਪਿੱਛੇ ਹਟਣ ਦੀ ਕੋਸ਼ਿਸ਼ ਕੀਤੀ ਅਤੇ ਕਦੇ ਨਾ ਮਿਲ਼ਣ ਦਾ ਇਰਾਦਾ ਕੀਤਾ ਪਰ ਇਹ ਇਰਾਦਾ ਦੋ-ਚਾਰ ਦਿਨਾਂ ਬਾਅਦ ਹੀ ਟੁੱਟ ਜਾਂਦਾ।

ਇਕ ਦਿਨ ਕਾਲ਼ੀ ਅਤੇ ਗਿਆਨੋ ਸਵੇਰੇ ਸਵੇਰੇ ਤਕੀਏ ਦੇ ਕੋਲ ਝਾੜੀਆਂ ਵਿੱਚ ਬੈਠੇ ਸਨ। ਉਹਨਾਂ ਨੂੰ ਨਾ ਤਾਂ ਭੂਤਾਂ-ਪ੍ਰੇਤਾਂ ਦਾ ਡਰ ਸੀ ਅਤੇ ਨਾ ਹੀ ਸੱਪ-ਸਪੋਲੀਏ ਦਾ। ਉਹਨਾਂ ਨੂੰ ਇਹ ਵੀ ਯਾਦ ਨਹੀਂ ਸੀ ਕਿ ਪਹੁ ਪਾਟ ਚੁੱਕੀ ਹੈ। ਪਰ ਕੁੱਝ ਫਾਸਲੇ 'ਤੇ ਉਹਨਾਂ ਨੂੰ ਕਿਸੇ ਦੇ ਖੰਘਣ ਦੀ ਅਵਾਜ਼ ਸੁਣਾਈ ਦਿੱਤੀ ਅਤੇ ਉਹ ਚੌਂਕ ਗਏ। ਜਦੋਂ ਉਹਨਾਂ ਨੇ ਦੇਖਿਆ ਕਿ ਉਹ ਆਦਮੀ ਉਸ ਹੀ ਪਾਸੇ ਆ ਰਿਹਾ ਹੈ ਤਾਂ ਉਹ ਉੱਠ ਖੜ੍ਹੇ ਹੋਏ। ਕਾਲ਼ੀ ਤਕੀਏ ਦੇ ਪਿੱਛੇ ਖੇਤਾਂ ਵੱਲ ਨਿਕਲ਼ ਗਿਆ ਅਤੇ ਗਿਆਨੋ ਝਾੜੀਆਂ ਤੋਂ ਬੱਚਦੀ ਬਚਾਉਂਦੀ ਚੋਅ ਵੱਲ ਆ ਗਈ। ਉਹ ਆਦਮੀ ਝਾੜੀਆਂ ਤੋਂ ਬਾਹਰ ਖੜਾ ਸੀ। ਗਿਆਨੋ ਉਹਨੂੰ ਆਪਣੇ ਸਾਹਮਣੇ ਦੇਖ ਕੇ ਰੁਕ ਗਈ ਤਾਂ ਉਹਨੇ ਅੱਗੇ ਵੱਧ ਕੇ ਗਿਆਨੋ ਦਾ ਹੱਥ ਫੜ ਲਿਆ ਅਤੇ ਉੱਚੀ ਅਵਾਜ਼ ਵਿੱਚ ਬੋਲਿਆ:

"ਹੋ ਗਈ ਤਸੱਲੀ, ਆਪਣੇ ਯਾਰ ਨੂੰ ਕਿੱਥੇ ਨਠਾ ਦਿੱਤਾ ?" ਘੜੰਮ ਚੌਧਰੀ ਖੀ ਖੀ ਕਰਕੇ ਹਸਦਾ ਬੋਲਿਆ:

"ਮੋਰਨੀਏ, ਤੇਰੇ ਅੰਦਰ ਕਿੰਨੀ ਅੱਗ ਹੈ ਜੋ ਬੁਝਣ ਵਿੱਚ ਨਹੀਂ ਆਉਂਦੀ।"

ਗਿਆਨੋ ਹੱਥ ਛੁਡਾ ਕੇ ਕੁੱਝ ਕਹੇ ਬਿਨਾਂ ਪਿੰਡ ਵੱਲ ਦੌੜ ਗਈ ਅਤੇ ਘੜੰਮ ਚੌਧਰੀ ਸਾਰੇ ਪਿੰਡ ਨੂੰ ਗਾਲ੍ਹਾਂ ਕੱਢਦਾ ਅੱਗੇ ਵੱਧ ਗਿਆ।

ਦਿਨ ਚੜ੍ਹਨ ਤੱਕ ਘੜੰਮ ਚੌਧਰੀ ਨੇ ਇਸ ਗੱਲ ਨੂੰ ਸਾਰੇ ਪਿੰਡ ਵਿੱਚ ਫੈਲਾ

ਦਿੱਤਾ। ਮੰਗੂ ਦੇ ਘਰ ਆ ਕੇ ਘੜੰਮ ਚੌਧਰੀ ਨੇ ਉਹਨੂੰ ਅਤੇ ਉਹਦੀ ਮਾਂ ਜੱਸੋ ਨੂੰ ਬਹੁਤ ਗਾਲ੍ਹਾਂ ਕੱਢੀਆਂ। ਉਹਦੇ ਜਾਣ ਬਾਅਦ ਮੰਗੂ ਬੂਹਾ ਬੰਦ ਕਰਕੇ ਗਿਆਨੋ ਨੂੰ ਡਾਂਗ ਨਾਲ ਕੁੱਟਣ ਲੱਗਾ। ਉਹਦੀਆਂ ਚੀਕਾਂ ਸਾਰੇ ਮੁਹੱਲੇ ਵਿੱਚ ਛਾਈਆਂ ਹੋਈਆਂ ਸਨ ਅਤੇ ਨੌਜਵਾਨਾਂ ਨੂੰ ਇਹ ਚੀਕਾਂ ਸੁਣ ਕੇ ਅਜੀਬ ਜਿਹਾ ਸਕੂਨ ਮਹਿਸੂਸ ਹੋ ਰਿਹਾ ਸੀ।

ਬਾਬਾ ਫੱਤਾ ਅਤੇ ਤਾਇਆ ਬਸੰਤਾ ਜ਼ਮਾਨੇ ਨੂੰ ਬੁਰਾ-ਭਲਾ ਕਹਿ ਰਹੇ ਸਨ। ਗਿਆਨੋ ਦੀਆਂ ਚੀਕਾਂ ਸੁਣ ਕੇ ਬਾਬੇ ਫੱਤੇ ਨੇ ਪੁੱਛਿਆ:

"ਇਹ ਕੌਣ ਰੋ ਰਹੀ ਹੈ ?"

ਤਾਇਆ ਬਸੰਤਾ ਅਫਸੋਸ ਭਰੀ ਅਵਾਜ਼ ਵਿੱਚ ਬੋਲਿਆ:

"ਇਹ ਖੁਸ਼ੀਏ ਦੀ ਘਰ ਵਾਲੀ ਪੁੰਨੋ ਹੋਣੀ ਹੈ ਜਾਂ ਫਿਰ ਮੰਗੂ ਦੀ ਭੈਣ ਗਿਆਨੋ। ਏਦਾਂ ਦੀਆਂ ਚੀਕਾਂ ਜਾਂ ਤਾਂ ਬਾਂਝ ਔਰਤਾਂ ਦੀਆਂ ਹੁੰਦੀਆਂ ਹਨ ਜਾਂ ਪਿਆਰ ਦੀਆਂ ਮਾਰੀਆਂ ਮੁਟਿਆਰਾਂ ਦੀਆਂ। ਬੰਜਰ ਜ਼ਮੀਨ, ਬਾਂਝ ਔਰਤ ਅਤੇ ਪਿਆਰ ਦੀ ਮਾਰੀ ਮੁਟਿਆਰ ਨੂੰ ਕੋਈ ਵੀ ਪਸੰਦ ਨਹੀਂ ਕਰਦਾ।"

"ਮੁਹੱਲੇ ਵਿੱਚ ਬਹੁਤ ਗੰਦ ਪੈਣ ਲੱਗਾ ਹੈ। ਮੰਗੂ ਨੂੰ ਸਮਝਾਉ ਕਿ ਕੁੜੀ ਦਾ ਕਿਤੇ ਟਿਕਾਣਾ ਕਰੇ।" ਬਾਬੇ ਫੱਤੇ ਨੇ ਕਿਹਾ।

"ਉਹਨੂੰ ਤਾਂ ਸਮਝਾਵਾਂ ਜੇ ਉਹਨੂੰ ਪਤਾ ਨਾ ਹੋਵੇ।" ਤਾਏ ਬਸੰਤੇ ਨੇ ਜਵਾਬ ਦਿੱਤਾ ਅਤੇ ਜਦੋਂ ਗਿਆਨੋ ਦੀਆਂ ਚੀਕਾਂ ਦਹਾੜਾਂ ਵਿੱਚ ਬਦਲ ਗਈਆਂ ਤਾਂ ਉਹ ਗਾਲ੍ਹਾਂ ਕੱਢਦਾ ਮੰਗੂ ਦੇ ਘਰ ਵੱਲ ਤੁਰ ਪਿਆ।

ਉੱਥੇ ਤੀਵੀਂਆਂ ਅਤੇ ਬੱਚਿਆਂ ਦੀ ਭੀੜ ਇਕੱਠੀ ਹੋ ਗਈ ਸੀ। ਤਾਏ ਬਸੰਤੇ ਨੂੰ ਦੇਖ ਕੇ ਤੀਵੀਂਆਂ ਪਿੱਛੇ ਹੱਟ ਗਈਆਂ ਅਤੇ ਬੱਚਿਆਂ ਨੂੰ ਉਹਨੇ ਝਿੜਕ ਕੇ ਦੌੜਾ ਦਿੱਤਾ। ਉਹ ਦਰਵਾਜ਼ਾ ਖੜਕਾਉਂਦਾ ਮੰਗੂ ਨੂੰ ਅਵਾਜ਼ਾਂ ਮਾਰਨ ਲੱਗਾ।

ਗਿਆਨੋ ਦੇ ਨਾਲ-ਨਾਲ ਜੱਸੋ ਵੀ ਵਿਰਲਾਪ ਕਰ ਰਹੀ ਸੀ। ਉਹ ਗਿਆਨੋ ਦੀ ਬਜਾਏ ਮੰਗੂ ਨੂੰ ਗਾਲ੍ਹਾਂ ਕੱਢਦੀ ਕਹਿਣ ਲੱਗੀ:

"ਮੋਇਆ, ਬਸ ਕਰ, ਕੀ ਇਹਦੀ ਜਾਨ ਲੈ ਕੇ ਹਟੂੰਗਾ ... ਮੋਇਆ ਘੜੰਮ ਚੌਧਰੀ ਤਾਂ ਸਿਆਪੇ ਦੀ ਨੈਣ ਹੈ।"

ਤਾਏ ਬਸੰਤੇ ਨੇ ਦਰਵਾਜ਼ੇ ਵਿੱਚ ਬਹੁਤ ਜ਼ੋਰ ਨਾਲ ਪੈਰ ਮਾਰਿਆ ਅਤੇ ਮੰਗੂ ਨੂੰ ਬਹੁਤ ਉੱਚੀ ਦੇਣੀ ਅਵਾਜ਼ ਮਾਰਦਾ ਬੋਲਿਆ:

"ਉਏ ਚਮ੍ਹਾਰਲੀ ਦਿਆ ਸੂਰਮਿਆਂ, ਦਰਵਾਜ਼ਾ ਤਾਂ ਖੋਲ੍ਹ।" ਮੰਗੂ ਨੇ ਫਿਰ ਵੀ ਕੋਈ ਜੁਆਬ ਨਾ ਦਿੱਤਾ ਤਾਂ ਉਹ ਉਹਨੂੰ ਗਾਹਲਾਂ ਕੱਢਦਾ ਹੋਇਆ ਬਾਬੇ ਫੱਤੇ ਦੀ ਛੱਤ ਉੱਤੇ ਜਾ ਚੜ੍ਹਿਆ ਅਤੇ ਉੱਥੋਂ ਮੰਗੂ ਦੀ ਛੱਤ ਉੱਤੇ ਆ ਗਿਆ।

ਕੁੱਝ ਸਮਾਂ ਉਹ ਬਨੇਰੇ ਤੋਂ ਹੇਠਾਂ ਦੇਖਦਾ ਰਿਹਾ। ਗਿਆਨੋ ਫਰਸ਼ 'ਤੇ ਅਧਮੋਈ ਜਿਹੀ ਲੰਮੀ ਪਈ ਸੀ। ਜੱਸੋ ਨੇ ਮੰਗੂ ਨੂੰ ਫੜਿਆ ਹੋਇਆ ਸੀ ਅਤੇ ਉਹ ਹਫਦਾ ਹੋਇਆ ਦੰਦ ਪੀਹ ਰਿਹਾ ਸੀ। ਮੰਗੂ ਦਾ ਸਾਹ ਥੋੜ੍ਹਾ ਦਰੁਸਤ ਹੋ ਗਿਆ ਤਾਂ ਉਹਨੇ ਜੱਸੋ ਨੂੰ ਧੱਕਾ ਦੇ ਕੇ

ਪਰ੍ਹੇ ਸੁੱਟ ਦਿੱਤਾ ਅਤੇ ਗਿਆਨੋ ਦਾ ਗਲ਼ ਦੋਨਾਂ ਹੱਥਾਂ ਵਿੱਚ ਫੜ ਕੇ ਘੁੱਟਣ ਲੱਗਾ।

ਤਾਇਆ ਬਸੰਤਾ ਲੱਕੜੀ ਦੀ ਪੌੜੀ ਦੇ ਤਿੰਨ ਡੰਡੇ ਇਕ ਵਾਰੀ ਹੀ ਉਤਰਦਾ ਹੇਠਾਂ ਆ ਗਿਆ।ਉਹਨੂੰ ਦੇਖ ਕੇ ਜੱਸੋ ਨੇ ਛੋਟਾ ਜਿਹਾ ਘੁੰਡ ਕੱਢ ਲਿਆ ਅਤੇ ਫਫਕ ਫਫਕ ਕੇ ਰੋਣ ਲੱਗੀ। ਤਾਇਆ ਬਸੰਤਾ ਮੰਗੂ ਦਾ ਹੱਥ ਫੜਦਾ ਹੋਇਆ ਗੁੱਸੇ ਭਰੀ ਅਵਾਜ਼ ਵਿੱਚ ਬੋਲਿਆ:

"ਪਾਗਲ ਹੋ ਗਿਆ ਹੈਂ ? ਬਰਾਬਰ ਦੀ ਭੈਣ 'ਤੇ ਹੱਥ ਚੁੱਕਦਾ ਹੈਂ ? ਤੇਰੇ ਸਾਹਮਣੇ ਖੜ੍ਹੀ ਹੋ ਜਾਵੇ ਤਾਂ ਤੇਰੀ ਕੀ ਇੱਜ਼ਤ ਰਹੂਗੀ ?"

ਮੰਗੂ ਨੇ ਤਾਏ ਬਸੰਤੇ ਨੂੰ ਧੱਕਾ ਦੇ ਕੇ ਪਰ੍ਹੇ ਕਰ ਦਿੱਤਾ।ਉਹ ਬੜੀ ਮੁਸ਼ਕਿਲ ਨਾਲ ਆਪਣੇ-ਆਪ ਨੂੰ ਸੰਭਾਲ ਸਕਿਆ ਅਤੇ ਮੰਗੂ ਦੇ ਮੋਢਿਆਂ 'ਤੇ ਦੋਨੋਂ ਹੱਥਾਂ ਦਾ ਦੁਹੱਥੜ ਮਾਰਦਾ ਹੋਇਆ ਬੋਲਿਆ:

"ਤੈਨੂੰ ਆਪਣੇ ਤੋਂ ਵੱਡਿਆਂ ਦਾ ਵੀ ਲਿਹਾਜ਼ ਨਹੀਂ। ... ਇਹਨੂੰ ਤੂੰ ਮਾਰ ਦਊਂਗਾ ... ਤੈਨੂੰ ਪੁਲਿਸ ਫਾਂਸੀ ਲਾ ਦਊਗੀ ... ਇਸ ਵਿਚਾਰੀ ਦਾ ਕੀ ਬਣੂਗਾ ?" ਤਾਏ ਬਸੰਤੇ ਨੇ ਜੱਸੋ ਵੱਲ ਇਸ਼ਾਰਾ ਕਰਦਿਆਂ ਕਿਹਾ।

ਇਹ ਸੁਣ ਕੇ ਜੱਸੋ ਹੋਰ ਵੀ ਫਫਕ ਕੇ ਰੋਣ ਲੱਗੀ।

"ਮੋਇਆ ਲੋਕਾਂ ਦੇ ਸਿਖਾਏ-ਪੜ੍ਹਾਏ ਭੈਣ ਦੀ ਜਾਨ ਦਾ ਦੁਸ਼ਮਣ ਹੋ ਗਿਆ ਹੈ ...।"

ਤਾਏ ਬਸੰਤੇ ਨੇ ਬਹੁਤ ਮੁਸ਼ਕਿਲ ਨਾਲ ਮੰਗੂ ਨੂੰ ਚੁੱਕਿਆ ਅਤੇ ਉਹਨੂੰ ਪਰ੍ਹੇ ਧੱਕਦਾ ਹੋਇਆ ਗਿਆਨੋ ਦੇ ਸਿਰ 'ਤੇ ਝੁੱਕ ਗਿਆ ਅਤੇ ਉਹਨੂੰ ਚੰਗੀ ਤਰ੍ਹਾਂ ਦੇਖ-ਭਾਲ ਕੇ ਜੱਸੋ ਨੂੰ ਕਹਿਣ ਲੱਗਾ:

"ਪੁੱਤਰਾ, ਇਹਨੂੰ ਪਾਣੀ ਪਿਲਾ।ਰੋ-ਰੋ ਕੇ ਇਹਦਾ ਗਲ ਸੁੱਕ ਗਿਆ ਹੈ।"

ਤਾਇਆ ਬਸੰਤਾ ਮੰਗੂ ਨੂੰ ਕੋਠੜੀ ਵਿੱਚ ਲੈ ਗਿਆ ਅਤੇ ਉਹਨੂੰ ਸਮਝਾਉਂਦਾ ਹੋਇਆ ਬੋਲਿਆ:

"ਬਰਾਬਰ ਦੀ ਭੈਣ 'ਤੇ ਹੱਥ ਨਹੀਂ ਚੁੱਕਣਾ ਚਾਹੀਦਾ।"

"ਤਾਇਆ ਮੈਂ ਲੋਕਾਂ ਦੀਆਂ ਗੱਲਾਂ ਸੁਣ ਕੇ ਤੰਗ ਆ ਗਿਆ ਹਾਂ। ਇਹਨੇ ਮੇਰੀ ਇੱਜ਼ਤ ਮਿੱਟੀ ਵਿੱਚ ਰੋਲ਼ ਦਿੱਤੀ ਹੈ। ਜਿੱਥੇ ਵੀ ਜਾਂਦਾ ਹਾਂ ਇਕ ਹੀ ਗੱਲ ਕੰਨਾਂ ਵਿੱਚ ਪੈਂਦੀ ਹੈ। ... ਮੈਂ ਉਸ ਆਪਣੀ ਮਾਂ ਦੇ ਖਸਮ ਦੀਆਂ ਵੀ ਬੋਟੀਆਂ ਕਰ ਦਊਂਗਾ।" ਮੰਗੂ ਡਾਂਗ ਚੁੱਕਣ ਲਈ ਵਧਿਆ।

"ਪਹਿਲਾਂ ਮੇਰੀ ਗੱਲ ਸੁਣ ਲੈ ਫਿਰ ਜਿਸ ਮਾਂ ਦੇ ਖਸਮ ਦੀਆਂ ਜੀਅ ਕਰਦਾ, ਬੋਟੀਆਂ ਕਰ ਦਈਂ।"

ਮੰਗੂ ਹਫਦਾ ਹੋਇਆ ਤਾਏ ਬਸੰਤੇ ਵੱਲ ਦੇਖਣ ਲੱਗਾ।

"ਮੈਂ ਤੈਨੂੰ ਇਹ ਕਹਿਣਾ ਚਾਹੁੰਦਾ ਹਾਂ ਇਹ ਤਰੀਕਾ ਠੀਕ ਨਹੀਂ ਹੈ। ਤੂੰ ਸਾਰੀ ਦੁਨੀਆ ਨੂੰ ਤਮਾਸ਼ਾ ਦਿਖਾ ਰਿਹੈਂ। ਏਦਾਂ ਦੇ ਮਾਮਲਿਆਂ ਵਿੱਚ ਪਰਦੇ ਨਾਲ ਕੰਮ ਕਰੀਦਾ,

ਰੌਲ਼ਾ ਨਹੀਂ ਪਾਈਦਾ। ਇਸ ਨਾਲ ਤੇਰੀ ਹੋਰ ਵੀ ਜ਼ਿਆਦਾ ਬੇਇੱਜ਼ਤੀ ਹੋਊਗੀ। ਜ਼ਰਾ ਦਰਵਾਜ਼ਾ ਖੋਲ੍ਹ ਦੇਖ ਕੇ, ਸਾਰਾ ਮੁਹੱਲਾ ਉੱਥੇ ਖੜ੍ਹਾ ਹੈ। ... ਮੈਂ ਤੇਰੀ ਗੱਲ ਸਮਝਦਾ ਹਾਂ, ਪਰ ਇਹਦਾ ਇਹ ਇਲਾਜ਼ ਨਹੀਂ ਜੋ ਤੂੰ ਕਰ ਰਿਹਾ ਹੈਂ।"

ਤਾਇਆ ਬਸੰਤਾ ਕੁੱਝ ਚਿਰ ਚੁੱਪ ਰਿਹਾ ਅਤੇ ਫਿਰ ਜੱਸੋ ਨੂੰ ਅੰਦਰ ਸੱਦ ਹੌਲ਼ੀ ਅਵਾਜ਼ ਵਿੱਚ ਬੋਲਿਆ:

"ਕੋਈ ਮੁੰਡਾ ਲੱਭ ਕੇ ਇਹਨੂੰ ਟਿਕਾਣੇ ਲਾਉ। ਕੁੰਵਾਰਾ ਨਹੀਂ ਮਿਲਦਾ ਤਾਂ ਦੁਹਾਜੂ ਦੇਖ ਲਉ। ਭਟਕੇ ਹੋਏ ਆਦਮੀ ਨੂੰ ਸਿੱਧਾ ਰਾਹ ਦਿਖਾਉਣਾ ਚਾਹੀਦਾ, ਉਹਨੂੰ ਕੁੱਟਣਾ ਨਹੀਂ ਚਾਹੀਦਾ। ... ਤੂੰ ਕੁੜੀ 'ਤੇ ਨਿਗ੍ਹਾ ਰੱਖ। ਬਗੈਰ ਮਤਲਬ ਦੇ ਬਾਹਰ ਨਾ ਜਾਣ ਦੇ ... ਇਸ ਤਰ੍ਹਾਂ ਰੌਲ਼ਾ ਪਾਉਗੇ ਤਾਂ ਨੁਕਸਾਨ ਕਰਾਉਗੇ।"

ਤਾਏ ਬਸੰਤੇ ਦੀਆਂ ਗੱਲਾਂ ਸੁਣ ਕੇ ਮੰਗੂ ਕੁਛ ਨਰਮ ਪੈ ਗਿਆ। ਜੱਸੋ ਨੇ ਗਿਆਨੋ ਨੂੰ ਉਠਾ ਕੇ ਮੰਜੇ 'ਤੇ ਪਾ ਦਿੱਤਾ। ਤਾਇਆ ਬਸੰਤਾ ਉਹਦੇ ਕੋਲ ਆ ਕੇ ਬਹੁਤ ਸਖਤ ਅਵਾਜ਼ ਵਿੱਚ ਬੋਲਿਆ:

"ਦੇਖ, ਹਰ ਆਦਮੀ ਦੀ ਇੱਜ਼ਤ ਉਹਦੇ ਆਪਣੇ ਹੱਥ ਹੁੰਦੀ ਹੈ। ਜੇ ਮੈਂ ਫਿਰ ਕਦੇ ਤੇਰੇ ਬਾਰੇ ਬੁਰੀ ਗੱਲ ਸੁਣੀ ਤਾਂ ਮੈਤੋਂ ਬੁਰਾ ਕੋਈ ਨਹੀਂ ਹੋਊਗਾ। ਜਿਹਨੂੰ ਮਾਂ-ਬਾਪ ਅਤੇ ਭਰਾ ਭੈਣ ਦੀ ਇੱਜ਼ਤ ਦਾ ਖਿਆਲ ਨਾ ਹੋਵੇ ਉਹ ਔਲਾਦ ਕਿਸ ਕੰਮ ਦੀ।"

ਤਾਇਆ ਬਸੰਤਾ, ਮੰਗੂ, ਜੱਸੋ, ਅਤੇ ਗਿਆਨੋ ਨੂੰ ਇਕ ਵਾਰ ਫਿਰ ਆਪਣੇ ਆਪਣੇ ਫਰਜ਼ ਦੇ ਪਾਲਣ ਦਾ ਸੁਨੇਹਾ ਦੇ ਕੇ ਕਾਲ਼ੀ ਦੇ ਘਰ ਵੱਲ ਆ ਗਿਆ। ਉੱਥੇ ਤਾਲਾ ਲੱਗਿਆ ਦੇਖ ਕੇ ਉਹ ਲਾਲੂ ਭਲਵਾਨ ਦੀ ਹਵੇਲੀ ਵੱਲ ਤੁਰ ਪਿਆ। ਕਾਲ਼ੀ ਉੱਥੇ ਵੀ ਨਹੀਂ ਸੀ। ਲਾਲੂ ਭਲਵਾਨ ਤੋਂ ਪੁੱਛਿਆ ਤਾਂ ਉਹ ਸਿਰਫ ਏਨਾ ਹੀ ਦੱਸ ਸਕਿਆ ਕਿ ਸ਼ਾਇਦ ਟਾਹਲੀ ਵਾਲੀ ਖੇਤ ਵਿੱਚ ਹੋਵੇਗਾ, ਜੇ ਉੱਥੇ ਨਾ ਹੋਇਆ ਤਾਂ ਕਿੱਕਰ ਵਾਲੇ ਖੇਤ ਗਿਆ ਹੋਵੇਗਾ।

ਤਾਇਆ ਬਸੰਤਾ ਹਵੇਲੀ ਤੋਂ ਬਾਹਰ ਜਾਣ ਲਈ ਮੁੜਿਆ ਤਾਂ ਲਾਲੂ ਭਲਵਾਨ ਨੇ ਉਹਨੂੰ ਰੋਕ ਲਿਆ ਅਤੇ ਬਹੁਤ ਹੀ ਗੰਭੀਰ ਅਵਾਜ਼ ਵਿੱਚ ਬੋਲਿਆ:

"ਬਸੰਤਿਆ, ਤੂੰ ਸਿਆਣਾ ਆਦਮੀ ਹੈ, ਸ਼ਾਇਦ ਕੁੱਛ ਦੱਸ ਸਕੇਂ। ... ਕਾਲ਼ੀ ਵਿੱਚ ਮੈਂ ਕੁਛ ਦਿਨਾਂ ਤੋਂ ਇਕ ਗੱਲ ਦੇਖ ਰਿਹਾ ਹਾਂ ... ਕਦੇ-ਕਦੇ ਉਹ ਸਾਰਾ ਦਿਨ ਕੰਮ ਨੂੰ ਹੱਥ ਨਹੀਂ ਲਾਉਂਦਾ ਜਾਂ ਫਿਰ ਏਨਾ ਕੰਮ ਕਰਦਾ ਹੈ ਕਿ ਉਹਨੂੰ ਰੋਟੀ-ਪਾਣੀ ਦੀ ਸੁਧ-ਬੁੱਧ ਨਹੀਂ ਰਹਿੰਦੀ ... ਮੈਂ ਪਹਿਲਾਂ ਸਮਝਦਾ ਸੀ ਕਿ ਸ਼ਾਇਦ ਉਹਨੂੰ ਆਪਣੀ ਚਾਚੀ ਯਾਦ ਆਉਂਦੀ ਹੋਵੇਗੀ ਪਰ ਅੱਜ ਸਵੇਰੇ ਨੱਥਾ ਸਿੰਘ (ਘੜੰਮ ਚੌਧਰੀ) ਮੈਨੂੰ ਕੁੱਝ ਹੋਰ ਹੀ ਦੱਸ ਗਿਆ ਹੈ।"

ਲਾਲੂ ਭਲਵਾਨ ਦਿਲਚਸਪੀ ਨਾਲ ਉਹਦੀ ਵੱਲ ਦੇਖਣ ਲੱਗਾ। ਤਾਇਆ ਬਸੰਤਾ ਉਹਦੀ ਆਦਤ ਤੋਂ ਵਾਕਫ਼ ਸੀ। ਭਲਵਾਨ ਦੀ ਸਾਰੀ ਖੇਤੀ ਬਰਬਾਦ ਹੋ ਜਾਵੇ, ਉਹਦੀ ਉਹ ਪਰਵਾਹ ਨਹੀਂ ਕਰੇਗਾ ਪਰ ਉਸ ਆਦਮੀ ਨੂੰ ਨਹੀਂ ਰੱਖੇਗਾ ਜੋ ਲੰਗੋਟ ਦਾ ਢਿੱਲਾ ਹੋਵੇ। ਉਹ

ਬਹੁਤ ਸ਼ਾਂਤੀ ਨਾਲ ਬੋਲਿਆ:

"ਭਲਵਾਨ ਜੀ, ਤੁਸੀਂ ਨੱਥਾ ਸਿੰਘ ਨੂੰ ਤਾਂ ਜਾਣਦੇ ਹੀ ਹੋ, ਕੋਈ ਬੱਚਾ ਕੁੱਤੀ ਦੇ ਮਗਰ ਦੌੜਿਆ ਜਾ ਰਿਹਾ ਹੋਵੇ ਤਾਂ ਉਹਨੂੰ ਸ਼ੱਕ ਪੈ ਜਾਂਦਾ। ਤੁਸੀਂ ਸੋਚੋ, ਤੀਵੀਂਆਂ ਜੰਗਲ ਪਾਣੀ ਲਈ ਝਾੜੀਆਂ ਜਾਂ ਫਸਲ ਵਿੱਚ ਨਹੀਂ ਜਾਣਗੀਆਂ ਤਾਂ ਕੀ ਖੁਲ੍ਹੇ ਚੋਅ 'ਚ ਬੈਠਣਗੀਆਂ।"

"ਮੈਂ ਸਮਝ ਗਿਆ ... ਮੈਂ ਪਹਿਲਾਂ ਹੀ ਜਾਣਦਾ ਸੀ ਕਿ ਸਾਰੀ ਗੱਲ ਨੱਥਾ ਸਿੰਘ ਦੇ ਦਿਮਾਗ ਦੀ ਕਾਢ ਹੈ।"

ਸਭ ਤੋਂ ਪਹਿਲਾਂ ਤਾਇਆ ਬਸੰਤਾ, ਲਾਲੂ ਭਲਵਾਨ ਦੇ ਟਾਹਲੀ ਵਾਲੇ ਖੇਤ ਵੱਲ ਗਿਆ। ਉੱਥੋਂ ਕਿੱਕਰ ਵਾਲੇ ਖੇਤ ਵਿੱਚ ਅਤੇ ਫਿਰ ਅੰਬ ਵਾਲੇ ਖੇਤ ਵਿੱਚ। ਅਵਾਜ਼ ਮਾਰਨ 'ਤੇ ਕਾਲ਼ੀ ਬਾਹਰ ਆ ਗਿਆ ਅਤੇ ਤਾਏ ਬਸੰਤੇ ਨੂੰ ਦੇਖਦਿਆਂ ਹੀ ਉਹਦਾ ਰੰਗ ਫਕ ਹੋ ਗਿਆ।

"ਦੁਪਹਿਰ ਹੋ ਗਈ ਹੈ, ਕੀ ਪਿੰਡ ਨਹੀਂ ਜਾਣਾ।"

"ਮਰਲੇ-ਡੇਢ ਮਰਲੇ ਦੀ ਗੁਡਾਈ ਰਹਿੰਦੀ ਹੈ।" ਕਾਲ਼ੀ ਨੇ ਪਸੀਨਾ ਪੂੰਝਦਿਆਂ ਕਿਹਾ।

ਕਾਲ਼ੀ ਮਨ-ਹੀ-ਮਨ ਕੰਬ ਰਿਹਾ ਸੀ ਕਿ ਤਾਇਆ ਬਸੰਤਾ ਹੁਣੇ ਹੀ ਸਵੇਰ ਦੀ ਘਟਨਾ ਦਾ ਜ਼ਿਕਰ ਛੇੜ ਦੇਵੇਗਾ। ਉਹਦੇ ਚਿਹਰੇ 'ਤੇ ਇਕ ਰੰਗ ਆ ਰਿਹਾ ਸੀ ਅਤੇ ਇਕ ਰੰਗ ਜਾ ਰਿਹਾ ਸੀ ਜੇ ਤਾਇਆ ਬਸੰਤਾ ਉਹਤੋਂ ਸਿੱਧਾ ਸਵਾਲ ਪੁੱਛਦਾ ਕਿ ਸਵੇਰੇ ਕੀ ਹੋਇਆ ਸੀ ਤਾਂ ਸ਼ਾਇਦ ਕਾਲ਼ੀ ਉਹਦੇ ਪੈਰ ਫੜ੍ਹ ਕੇ ਮਾਫੀ ਮੰਗ ਲੈਂਦਾ ਪਰ ਉਸ ਵੱਲੋਂ ਘੁੰਮਾ-ਫਿਰਾ ਕੇ ਗੱਲ ਕਰਨ ਨਾਲ ਕਾਲ਼ੀ ਨੂੰ ਸੰਭਲਣ ਦਾ ਮੌਕਾ ਮਿਲ਼ ਗਿਆ। ਉਹ ਘੜੰਮ ਚੌਧਰੀ ਦੀ ਫੈਲਾਈ ਹੋਈ ਗੱਲ ਅਤੇ ਗਿਆਨੋ ਦੀ ਕੁੱਟ-ਮਾਰ ਦੀ ਕਹਾਣੀ ਨੂੰ ਇਸ ਤਰ੍ਹਾਂ ਸ਼ਾਂਤੀ ਨਾਲ ਸੁਣਦਾ ਰਿਹਾ ਜਿਵੇਂ ਉਹਦੇ ਨਾਲ਼ ਉਹਦਾ ਕੋਈ ਸੰਬੰਧ ਨਾ ਹੋਵੇ।

ਉਸ ਵੱਲੋਂ ਇਕ ਹੀ ਵਾਰ ਕਹਿਣ 'ਤੇ ਕਾਲ਼ੀ ਪਿੰਡ ਜਾਣ ਨੂੰ ਰਾਜ਼ੀ ਹੋ ਗਿਆ ਤਾਂ ਤਾਏ ਬਸੰਤੇ ਨੂੰ ਵਿਸ਼ਵਾਸ-ਜਿਹਾ ਹੋਣ ਲੱਗਾ ਕਿ ਉਹਦੀ ਜਗਹ ਸ਼ਾਇਦ ਕੋਈ ਹੋਰ ਮੁੰਡਾ ਹੋਵੇਗਾ। ਪਰ ਫਿਰ ਵੀ ਉਹਨੇ ਕਾਲ਼ੀ ਨੂੰ ਸ਼ਰਾਫਤ ਨਾਲ ਰਹਿਣ ਅਤੇ ਮੁਹੱਲੇ ਵਿੱਚ ਹਰ ਇਕ ਕੰਵਾਰੀ ਮੁਟਿਆਰ ਨੂੰ ਭੈਣ ਸਮਝਣ ਦਾ ਸੁਨੇਹਾ ਦਿੱਤਾ। ਕਾਲ਼ੀ ਉਹਦੀ ਗੱਲ ਅੱਗੇ ਸਿਰ ਝੁਕਾਉਂਦਾ ਹੋਇਆ ਗਿਆਨੋ ਨੂੰ ਮਿਲ਼ਣ ਦੀ ਤਰਕੀਬ ਸੋਚਦਾ ਰਿਹਾ।

ਸ਼ਾਮ ਹੁੰਦਿਆਂ ਹੀ ਕਾਲ਼ੀ ਸਾਰਿਆਂ ਦੇ ਸਾਹਮਣੇ ਗਲ਼ੀ ਥਾਣੀ ਹੁੰਦਾ ਹੋਇਆ ਲਾਲੂ ਭਲਵਾਨ ਦੀ ਹਵੇਲੀ ਚਲਾ ਗਿਆ। ਲੋਕਾਂ ਨੂੰ ਹੁਣ ਗਿਆਨੋ ਨਾਲ ਹਮਦਰਦੀ ਅਤੇ ਕਾਲ਼ੀ ਨਾਲ ਨਫਰਤ ਹੋਣ ਲੱਗੀ ਸੀ। ਗਿਆਨੋ ਨੇ ਲਗਭਗ ਪੱਕਾ ਇਰਾਦਾ ਕਰ ਲਿਆ ਸੀ ਕਿ ਉਹ ਹੁਣ ਕਦੇ ਵੀ ਕਾਲ਼ੀ ਨੂੰ ਨਹੀਂ ਮਿਲੇਗੀ। ਪਰ ਜਦੋਂ ਉਹਨੇ ਰਾਤ ਗਈ ਆਪਣੀ ਪੌੜੀ ਰਾਹੀਂ ਹੇਠਾਂ ਉਤਰਦਾ ਇਕ ਪ੍ਰਛਾਵਾਂ ਦੇਖਿਆ ਤਾਂ ਉਹਦਾ ਪੱਕਾ ਇਰਾਦਾ ਇਕ ਪਲ ਵਿੱਚ ਟੁੱਟ ਗਿਆ ਅਤੇ ਉਹ ਕਾਲ਼ੀ ਦੀਆਂ ਬਾਹਾਂ ਵਿੱਚ ਲਿਪਟੀ ਖਾਮੋਸ਼ੀ ਵਿੱਚ ਰੋਂਦੀ ਹੋਈ

ਆਪਣੇ ਸਾਰੇ ਦੁੱਖ ਧੋਂਦੀ ਰਹੀ।

46

ਪ੍ਰੀਤੋ ਨੂੰ ਜਦੋਂ ਪਤਾ ਲੱਗਾ ਕਿ ਜੱਸੋ, ਗਿਆਨੋ ਦੀ ਮੰਗਣੀ ਕਰਨ ਲਈ ਕਾਹਲ਼ੀ ਹੈ ਤਾਂ ਉਹ ਉਹਦੇ ਘਰ ਗਈ ਅਤੇ ਇੱਧਰ ਉੱਧਰ ਦੀਆਂ ਗੱਲਾਂ ਕਰਨ ਬਾਅਦ ਜੱਸੋ ਦੇ ਕੰਨ ਵਿੱਚ ਬਹੁਤ ਹੌਲ਼ੀ ਅਵਾਜ਼ ਵਿੱਚ ਬੋਲੀ:

"ਸੁਣਿਆ ਤੂੰ ਗਿਆਨੋ ਦੀ ਕੁੜਮਾਈ ਕਰ ਰਹੀ ਹੈਂ ?"

ਜੱਸੋ ਨੇ ਹਾਂ ਵਿੱਚ ਸਿਰ ਹਿਲਾਇਆ ਤਾਂ ਪ੍ਰੀਤੋ ਕੁੱਝ ਉੱਚੀ ਅਵਾਜ਼ ਵਿੱਚ ਬੋਲੀ:

"ਮੈਂ ਤੈਨੂੰ ਪਹਿਲਾਂ ਵੀ ਕਈ ਵਾਰ ਕਿਹਾ ਸੀ ਪਰ ਤੂੰ ਮੇਰੀ ਗੱਲ ਵੱਲ ਧਿਆਨ ਨਹੀਂ ਦਿੰਦੀ ਸੀ।"

"ਪ੍ਰੀਤੋ, ਇਹ ਕੰਮ ਮਰਦਾਂ ਦੇ ਹਨ। ਮੈਂ ਮੰਗੂ ਨੂੰ ਪਿਛਲੇ ਛੇ ਮਹੀਨਿਆਂ ਤੋਂ ਕਹਿ ਰਹੀ ਹਾਂ ਕਿ ਗਿਆਨੋ ਵੱਡੀ ਹੋ ਗਈ ਹੈ। ਇਹਦਾ ਕਿਤੇ ਕੋਈ ਟਿਕਾਣਾ ਕਰ।" ਜੱਸੋ ਨੇ ਦ੍ਰਿੜ ਅਵਾਜ਼ ਵਿੱਚ ਕਿਹਾ।

"ਸੱਚ ਤਾਂ ਇਹ ਹੈ ਕਿ ਜਵਾਨ ਭੈਣਾਂ ਅਤੇ ਧੀਆਂ ਸਹੁਰੀਂ ਚੰਗੀਆਂ ਲੱਗਦੀਆਂ ਹਨ। ... ਜਦੋਂ ਤੱਕ ਵਿਆਹ ਨਾ ਹੋ ਜਾਵੇ ਹਰ ਵੇਲੇ ਧੁੜਕੂ ਲੱਗਾ ਰਹਿੰਦਾ। ਮੈਂ ਇਹ ਨਹੀਂ ਕਹਿੰਦੀ ਕਿ ਹਰ ਜਵਾਨ ਕੁੜੀ ਬਦਮਾਸ਼ ਹੁੰਦੀ ਹੈ। ਪਰ ਇਕ ਕੱਚੀ ਉਮਰ, ਦੂਜਾ ਪਰਾਏ ਘਰਾਂ ਅਤੇ ਖੇਤਾਂ ਵਿੱਚ ਆਉਣਾ ਜਾਣਾ। ਏਦਾਂ ਦੀ ਹਾਲਤ ਵਿੱਚ ਕਈ ਕੁੜੀਆਂ ਆਪਣਾ ਹਾਨ-ਲਾਭ ਭੁੱਲ ਜਾਂਦੀਆਂ ਹਨ। ..."

"ਸੱਚ ਕਹਿੰਦੀ ਹੈਂ।" ਜੱਸੋ ਨੇ ਬੁੱਝੀ ਹੋਈ ਅਵਾਜ਼ ਵਿੱਚ ਕਿਹਾ।

"ਤੂੰ ਗਿਆਨੋ ਨੂੰ ਛੁੱਟੀ ਵੀ ਬਹੁਤ ਦੇ ਰੱਖੀ ਸੀ। ਫਸਲ ਦੁਆਲੇ ਵਾੜ ਨਾ ਹੋਵੇ ਤਾਂ ਰਾਹ ਜਾਂਦੇ ਜਾਨਵਰ ਵੀ ਮੂੰਹ ਮਾਰਦੇ ਹਨ। ਜਿਹਨੂੰ ਆਦਤ ਪੈ ਜਾਵੇ ਉਹ ਤਾਂ ਸੌ ਕੋਹ ਦਾ ਵਲ਼ ਪਾ ਕੇ ਵੀ ਉੱਥੇ ਪਹੁੰਚੂਗਾ। ਮਾਰ ਕੇ ਪਰ੍ਹਾਂ ਕਰੋ ਤਾਂ ਮੌਕਾ ਮਿਲਦਿਆਂ ਹੀ ਫਿਰ ਆ ਜਾਊਗਾ।"

ਪ੍ਰੀਤੋ ਦੀ ਗੱਲ ਸੁਣ ਕੇ ਜੱਸੋ ਨੂੰ ਗੁੱਸਾ ਤਾਂ ਬਹੁਤ ਆਇਆ ਪਰ ਉਹ ਉਹਨੂੰ ਪੀ ਗਈ ਅਤੇ ਲੰਮਾ ਸਾਹ ਖਿੱਚਦੀ ਹੋਈ ਬੋਲੀ:

"ਕੋਈ ਚੰਗਾ-ਜਿਹਾ ਮੁੰਡਾ ਮਿਲ਼ ਜਾਵੇ ਤਾਂ ਅੱਜ ਹੀ ਕੁੜਮਾਈ ਕਰ ਦੇਵਾਂ।"

"ਮੁੰਡਾ ਤਾਂ ਹੈਗਾ ...।"

"ਕਿਹੜਾ ?" ਜੱਸੋ ਨੇ ਚੌਂਕ ਕੇ ਕਿਹਾ।

"ਘਰ ਵੀ ਚੰਗਾ। ਉਹ ਆਪਣਾ ਹੀ ਕੰਮ ਕਰਦੇ ਹਨ। ਮੁੰਡੇ ਦਾ ਪੇ ਖੱਡੀ ਚਲਾਉਂਦਾ ਅਤੇ ਮੁੰਡਾ ਜੁੱਤੀਆਂ ਸਿਉਂਦਾ। ਉਹ ਗਿਆਰਾਂ ਭਰਾ ਭੈਣ ਸੀਗੇ ਪਰ ਹੁਣ ਸੱਤ ਰਹਿ ਗਏ ਹਨ।" ਪ੍ਰੀਤੋ ਬੋਲੀ।

"ਕਿੱਥੋਂ ਦੇ ਹਨ, ਉਹਨਾਂ ਦਾ ਕੋਈ ਅਤਾ ਪਤਾ ਤਾਂ ਹੋਊ।" ਜੱਸੋ ਦੀ ਜਗਿਆਸਾ

ਜਾਗ ਉੱਠੀ।

"ਇੱਥੋਂ ਬਹੁਤ ਦੂਰ ਨਹੀਂ ਰਹਿੰਦੇ। ਨੈਨੋਵਾਲ ਇੱਥੇ ਦੋ ਕੋਹ ਹੈ। ... ਨੈਨੋਵਾਲ ਤੋਂ ਸੀਕਰੀ ਇਕ ਕੋਹ ... ਸੀਕਰੀ ਤੋਂ ਡੇਢ ਕੋਹ 'ਤੇ ਸ਼ੇਰ ਪੁਰ ਹੈ। ਉੱਥੇ ਰਹਿੰਦੇ ਹਨ ਉਹ।" ਪ੍ਰੀਤੋ ਨੇ ਕਿਹਾ।

"ਤੇਰੀ ਉਹਨਾਂ ਨਾਲ਼ ਜਾਣ ਪਛਾਣ ਹੈ ?"

"ਜਾਣ-ਪਛਾਣ ? ... ਮੇਰੇ ਤਾਂ ਨਜ਼ਦੀਕੀ ਰਿਸ਼ਤੇਦਾਰ ਹਨ। ... ਮੁੰਡਾ ਹੈ ਕਮਾਊ ... ਪਹਿਲਾਂ ਦੇਸੀ ਜੁੱਤੀਆਂ ਬਣਾਉਂਦਾ ਸੀ ਹੁਣ ਵਿਲਾਇਤੀ ਜੁੱਤੀਆਂ ਬਣਾਉਣ ਲੱਗ ਪਿਆ।" ਪ੍ਰੀਤੋ ਗੱਲ ਨੂੰ ਲਮਕਾਉਂਦੀ ਬੋਲੀ।

ਜੱਸੋ ਉਸ ਮੁੰਡੇ ਬਾਰੇ ਇਕ ਹੀ ਵਾਰ ਸਭ ਕੁੱਝ ਜਾਣ ਲੈਣਾ ਚਾਹੁੰਦੀ ਸੀ ਪਰ ਪ੍ਰੀਤੋ ਇੱਧਰ-ਉੱਧਰ ਦੀਆਂ ਉੱਪਰਲੀਆਂ ਗੱਲਾਂ ਜ਼ਿਆਦਾ ਦੱਸ ਰਹੀ ਸੀ।

"ਮੁੰਡੇ ਦੀ ਉਮਰ ਕਿੰਨੀ ਹੈ ?"

"ਪੱਕਾ ਤਾਂ ਮੈਨੂੰ ਯਾਦ ਨਹੀਂ ... ਗਿਆਨੋ ਦੇ ਹਾਣ-ਪ੍ਰਵਾਣ ਦਾ ਹੀ ਹੋਣਾ। ਦੋ ਚਾਰ ਸਾਲ ਵੱਡਾ ਹੋਊਗਾ। ਜਦੋਂ ਮੇਰਾ ਵਿਆਹ ਹੋਇਆ ਤਾਂ ਉਹ ਮੇਰੇ ਛੋਟੇ ਅਮਰੂ ਜਿੱਡਾ ਸੀ। ਅਮਰੂ ਨੇ ਅਗਲੇ ਵਿਸਾਖ ਬਾਰਾਂ ਸਾਲਾਂ ਦਾ ਹੋ ਜਾਣਾ। ... ਅੱਗੇ ਤੂੰ ਹਿਸਾਬ ਲਾ ਲੈ।" ਪ੍ਰੀਤੋ ਨੇ ਸੋਚਦਿਆਂ ਜੁਆਬ ਦਿੱਤਾ।

"ਏਨਾ ਵੱਡਾ ਹੋ ਗਿਆ ਹੈ ਅਜੇ ਤੱਕ ਉਹਦਾ ਵਿਆਹ ਨਹੀਂ ਹੋਇਆ ? ਕੀ ਅੰਗ-ਰੰਗ ਤਾਂ ਠੀਕ ਹੈ ?"

"ਜੋ ਏਨਾ ਕਮਾਊ ਹੈ ਉਹਦਾ ਅੰਗ-ਰੰਗ ਠੀਕ ਨਹੀਂ ਹੋਊ। ਹੁਣ ਤਾਂ ਉਹਨੇ ਆਪਣੇ ਨਾਲ ਕੰਮ ਸਿਖਾਉਣ ਲਈ ਦੋ ਮੁੰਡੇ ਸ਼ਗਿਰਦ ਵੀ ਰੱਖ ਲਏ ਹਨ।"

ਜੱਸੋ ਵਾਰ ਵਾਰ ਅੰਗ-ਰੰਗ ਬਾਰੇ ਪੁੱਛਦੀ ਅਤੇ ਪ੍ਰੀਤੋ ਉਹਦੀ ਕਮਾਈ ਬਾਰੇ ਦੱਸਣਾ ਸ਼ੁਰੂ ਕਰ ਦਿੰਦੀ। ਜਦੋਂ ਜੱਸੋ ਜ਼ੋਰ ਦੇ ਕੇ ਪੁੱਛਣ ਲੱਗੀ ਤਾਂ ਪ੍ਰੀਤੋ ਕੁੱਝ ਖਿੱਝ ਕੇ ਬੋਲੀ:

"ਦੇਖ, ਗਿਆਨੋ ਲਈ ਠੀਕ ਰਹੂ।"

"ਕੀ ਮਤਲਬ ?" ਜੱਸੋ ਨੇ ਵੀ ਸਖਤ ਅਵਾਜ਼ ਵਿੱਚ ਪੁੱਛਿਆ।

"ਮਤਲਬ ਇਹ ਹੈ ਕਿ ਬਚਪਨ 'ਚ ਉਹਨੂੰ ਵੱਡੀ ਮਾਤਾ ਨਿਕਲੀ ਸੀ। ਉਸ ਨਾਲ ਉਹਦੀ ਇਕ ਅੱਖ ਚਲੀ ਗਈ ਸੀ। ਪਰ ਦੂਸਰੀ ਅੱਖ ਬਿਲੌਰ ਦੀ ਤਰ੍ਹਾਂ ਸਾਫ ਹੈ।" ਪ੍ਰੀਤੋ ਨੇ ਕਿਹਾ।

"ਸਿੱਧੀ ਤਰ੍ਹਾਂ ਕਿਉਂ ਨਹੀਂ ਕਹਿੰਦੀ ਕਿ ਮੁੰਡਾ ਕਾਣਾ ਹੈ ...।" ਜੱਸੋ ਨੇ ਗੁੱਸੇ ਵਿੱਚ ਕਿਹਾ।

"ਆਪਣੀ ਕੁੜੀ ਕਾਣੇ ਨੂੰ ਦੇ ਦੇਵਾਂ ... ਵੱਡਾ ਰਿਸ਼ਤਾ ਦਸ ਰਹੀ ਹੈ ...।" ਜੱਸੋ ਜਿਵੇਂ ਫੁੱਟ ਪਈ।

"ਤੇਰੀ ਕੁੜੀ ਵੀ ਕੋਈ ਸੁੱਚਾ ਮੋਤੀ ਨਹੀਂ ਹੈ। ਖੋਟੇ ਮਾਲ ਨੂੰ ਕੋਈ ਕਾਣਾ, ਲੰਗੜਾ-ਲੂਲਾ ਹੀ ਕਬੂਲ ਕਰੂਗਾ।" ਪ੍ਰੀਤੋ ਨੇ ਵੀ ਤਲਖ ਅਵਾਜ਼ ਵਿੱਚ ਜਵਾਬ ਦਿੱਤਾ ਅਤੇ ਬਾਹਰ

ਚਲੇ ਗਈ।

ਮੁਹੱਲੇ ਦੀਆਂ ਕੁਛ ਹੋਰ ਬੁੜੀਆਂ ਨੇ ਵੀ ਮੁੰਡਿਆਂ ਦੀ ਦਸ ਪਾਈ ਪਰ ਉਹਨਾਂ ਵਿੱਚੋਂ ਕੋਈ ਚੇਚਕ ਦਾ ਖਾਧਾ ਹੋਇਆ ਸੀ ਅਤੇ ਕੋਈ ਟਾਈਫਾਈਡ ਦਾ ਮਾਰਿਆ ਹੋਇਆ। ਜੱਸੋ ਪਰੇਸ਼ਾਨ ਹੋ ਕੇ ਰੋ ਪੈਂਦੀ ਅਤੇ ਗਿਆਨੋ ਨੂੰ ਬੁਰਾ ਭਲਾ ਕਹਿੰਦੀ। ਪਰ ਆਸ ਦਾ ਕਿਨਾਰਾ ਫੜ੍ਹ ਕੇ ਫਿਰ ਕੋਸ਼ਿਸ਼ ਸ਼ੁਰੂ ਕਰ ਦਿੰਦੀ।

ਇਕ ਦਿਨ ਉਹ ਘਰ ਵਿੱਚ ਇਕੱਲੀ ਬੈਠੀ ਸੀ ਕਿ ਪ੍ਰਸਿੰਨੀ ਆ ਗਈ। ਉਹ ਇੱਧਰ ਉੱਧਰ ਦੀਆਂ ਗੱਲਾਂ ਕਰਨ ਬਾਅਦ ਜੱਸੋ ਨੂੰ ਕਹਿਣ ਲੱਗੀ:

"ਚਾਚੀ ਮੈਂ ਤੇਰੇ ਨਾਲ ਇਕ ਗੱਲ ਕਰਨ ਆਈ ਹਾਂ।"

ਜੱਸੋ ਹੈਰਾਨੀ ਅਤੇ ਡਰ ਨਾਲ ਉਹ ਮੂੰਹ ਵੱਲ ਦੇਖਣ ਲੱਗੀ ਤਾਂ ਉਹ ਮੁਸਕਰਾਉਂਦੀ ਹੋਈ ਬੋਲੀ:

"ਮੈਂ ਕਿਸੇ ਤੇ ਤੁਹਮਤ ਲਾਉਣ ਲਈ ਨਹੀਂ ਆਈ। ਏਦਾਂ ਦੀਆਂ ਗੱਲਾਂ ਤਾਂ ਉਹ ਰੰਡੀਆਂ ਕਰਦੀਆਂ ਹਨ ਜਿਹਨਾਂ ਦੇ ਆਪਣੇ ਕਰਮ ਖੋਟੇ ਹੋਣ।

ਜੱਸੋ ਦੇ ਚਿਹਰੇ 'ਤੇ ਸਕੂਨ ਦਿਸਣ ਲੱਗਾ ਤਾਂ ਪ੍ਰਸਿੰਨੀ ਬੋਲੀ:

"ਮੇਰੀ ਪੰਡੋਰੀ ਵਾਲੀ ਮਾਸੀ ਦਾ ਮੁੰਡਾ ਹੈ। ਉਮਰ ਕੋਈ ਵੀਹ ਸਾਲ ਹੋਊਗੀ। ਅੰਗ-ਰੰਗ ਸਭ ਠੀਕ ਹੈ। ਸਾਲ ਵਿੱਚ ਛੇ ਮਹੀਨੇ ਹਮੀਰੇ ਦੀ ਗੰਨਾ ਮਿੱਲ ਵਿੱਚ ਕੰਮ ਕਰਦਾ ਹੈ ਅਤੇ ਛੇ ਮਹੀਨੇ ਪਿੰਡ ਵਿੱਚ ਮਿਹਨਤ ਮਜ਼ਦੂਰੀ। ਛੇ ਭੈਣ ਭਰਾ ਹਨ। ਉਹ ਸਾਰਿਆਂ ਤੋਂ ਵੱਡਾ ਹੈ। ਕਹੇਂ ਤਾਂ ਗਿਆਨੋ ਬਾਰੇ ਗੱਲ ਕਰਾਂ।"

ਜੱਸੋ ਸੋਚ ਵਿੱਚ ਪੈ ਗਈ। ਪ੍ਰਸਿੰਨੀ ਉਹਦੇ ਮਨ ਦਾ ਡਰ ਭਾਂਪਦੀ ਹੋਈ ਬੋਲੀ:

"ਮੁੰਡੇ ਦਾ ਅੰਗ-ਰੰਗ ਸਭ ਠੀਕ ਹੈ। ਮੇਰੇ 'ਤੇ ਯਕੀਨ ਨਹੀਂ ਤਾਂ ਆਪ ਜਾ ਕੇ ਦੇਖ ਆ ਜਾਂ ਮੰਗੂ ਨੂੰ ਭੇਜ ਦੇ। ਅੱਜਕੱਲ੍ਹ ਉਹ ਪਿੰਡ ਹੀ ਹੈ।"

ਪ੍ਰਸਿੰਨੀ ਨੂੰ ਵਿਸ਼ਵਾਸ ਨਾਲ ਗੱਲ ਕਰਦਿਆਂ ਦੇਖ ਜੱਸੋ ਦੀ ਸ਼ੱਕ ਦੂਰ ਹੋ ਗਈ ਅਤੇ ਉਹ ਫੈਸਲਾਕੁਨ ਅਵਾਜ਼ ਵਿੱਚ ਕਹਿਣ ਲੱਗੀ, "ਤੇਰੀ ਤਸੱਲੀ ਹੈ ਤਾਂ ਮੇਰੀ ਵੀ ਤਸੱਲੀ ਹੈ। ਤੂੰ ਮੁੰਡੇ ਨੂੰ ਚੰਗੀ ਤਰ੍ਹਾਂ ਦੇਖਿਆ ਹੋਇਆ ਹੈ ਨਾ?"

"ਮੈਂ ਤਾਂ ਪਿਛਲੇ ਸਾਲ ਮਾਸੀ ਦੇ ਘਰ ਮਹੀਨਾ-ਭਰ ਰਹਿ ਕੇ ਆਈ ਸੀ। ਇਹ ਕੰਮ ਹੋ ਜਾਵੇ ਤਾਂ ਗਿਆਨੋ ਸੁਖੀ ਰਹੂਗੀ ... ਕੱਚੀ ਉਮਰ ਵਿੱਚ ਕੌਣ ਗਲਤੀ ਨਹੀਂ ਕਰਦਾ। ਇਹ ਜੋ ਵਧਾ ਵਧਾ ਕੇ ਗੱਲਾਂ ਕਰਦੀਆਂ ਹਨ, ਇਹਨਾਂ ਨੂੰ ਆਪਣੇ ਦਿਨ ਯਾਦ ਨਹੀਂ ਰਹੇ। ਚਲੋ ਉਹ ਨਾ ਸਹੀ, ਆਪਣੀ ਔਲਾਦ ਦੀਆਂ ਕਰਤੂਤਾਂ ਕਿਉਂ ਨਹੀਂ ਦੇਖਦੀਆਂ?"

ਜੱਸੋ 'ਤੇ ਫਿਰ ਉਦਾਸੀ ਛਾਉਣ ਲੱਗੀ ਤਾਂ ਪ੍ਰਸਿੰਨੀ ਨੇ ਗੱਲ ਦਾ ਰੁਖ ਬਦਲ ਦਿੱਤਾ ਅਤੇ ਲੜਕੇ ਅਤੇ ਉਹਦੇ ਮਾਂ-ਬਾਪ ਬਾਰੇ ਵਿਸਥਾਰ ਨਾਲ ਦੱਸਣ ਲੱਗੀ। ਜੱਸੋ ਨੇ ਆਪਣੀ ਤਸੱਲੀ ਕਰਨ ਬਾਅਦ ਸਹਿਮਤੀ ਦੇ ਦਿੱਤੀ ਤਾਂ ਪ੍ਰਸਿੰਨੀ ਸਿਰ ਹਿਲਾਉਂਦੀ ਹੋਈ ਬੋਲੀ:

"ਪਰ ਇਕ ਸ਼ਰਤ ਹੈ?"

"ਕੀ ?" ਜੱਸੋ ਚੌਂਕ ਗਈ।

"ਮੇਰੇ ਤਾਏ ਦੀ ਕੁੜੀ ਦਾ ਰਿਸ਼ਤਾ ਮੰਗੂ ਲਈ ਲੈਣਾ ਪਊਗਾ ...।"

ਪ੍ਰਸਿੰਨੀ ਜੱਸੋ ਦੇ ਜੁਆਬ ਦੀ ਉਡੀਕ ਕੀਤੇ ਬਿਨਾਂ ਹੀ ਤੇਜ਼ ਅਵਾਜ਼ ਵਿੱਚ ਬੋਲੀ:

"ਕੁੜੀ ਸੋਲ੍ਹਵੇਂ ਸਾਲ ਵਿੱਚ ਹੈ। ਰੰਗ ਮੇਰੇ ਰੰਗ ਤੋਂ ਸਾਫ ਹੈ। ਪਰ ਅੱਖਾਂ 'ਚ ਕੁਕਰੇ ਹਨ। ਵੱਡੀ ਹੋਊਗੀ ਤਾਂ ਆਪਣੇ ਆਪ ਠੀਕ ਹੋ ਜਾਣਗੇ। ਸੁਰਮਾ ਪਾ ਲਵੇ ਤਾਂ ਉਹਨਾਂ ਦਾ ਹੁਣ ਵੀ ਪਤਾ ਨਹੀਂ ਚਲਦਾ। ਦੇਖਣ ਨੂੰ ਪਤਲੀ ਜਿਹੀ ਹੈ ਪਰ ਕੰਮ ਨੂੰ ਗੱਡਾ ਹੈ। ਤੇਰੇ ਘਰੋਂ ਇਕ ਗਿਆਨੋ ਜਾਊਗੀ ਅਤੇ ਦੂਜੀ ਆਊਗੀ। ਉਹਦਾ ਨਾਂ ਵੀ ਗਿਆਨੋ ਹੈ।"

ਜੱਸੋ ਉਹਦੀ ਵੱਲ ਦੇਖਦੀ ਹੋਈ ਬੋਲੀ, "ਇਹ ਤਾਂ ਵੱਟਾ-ਸੱਟਾ ਹੋ ਗਿਆ।"

"ਵੱਟਾ-ਸੱਟਾ ਕਿਵੇਂ ? ਗਿਆਨੋ ਮੇਰੀ ਮਾਸੀ ਦੇ ਘਰ ਜਾਊਗੀ ਅਤੇ ਮੇਰੇ ਤਾਏ ਦੀ ਕੁੜੀ ਤੇਰੇ ਘਰ ਆਊਗੀ।"

"ਅੱਛਾ, ਤੇਰੇ ਤਾਏ ਦੀ ਕੁੜੀ ਹੈ। ਮੈਂ ਸਮਝੀ ਸੀ ਮਾਮੇ ਦੀ ਹੈ।" ਜੱਸੋ ਨੇ ਖੁਸ਼ ਹੁੰਦਿਆਂ ਕਿਹਾ ਅਤੇ ਪ੍ਰਸਿੰਨੀ ਨੂੰ ਕਹਿਣ ਲੱਗੀ:

"ਮੁਹੱਲੇ ਵਿੱਚ ਅਜੇ ਕਿਸੇ ਨਾਲ ਗੱਲ ਨਾ ਕਰੀਂ। ਸ਼ਗਨ ਚਲਾ ਗਿਆ ਤਾਂ ਲੋਕਾਂ ਨੂੰ ਆਪਣੇ-ਆਪ ਹੀ ਪਤਾ ਲੱਗ ਜਾਊਗਾ।"

"ਚਾਚੀ, ਮੈਂ ਇਸ ਮੁਹੱਲੇ ਨੂੰ ਚੰਗੀ ਤਰ੍ਹਾਂ ਜਾਣਦੀ ਹਾਂ। ਤੂੰ ਚਿੰਤਾ ਨਾ ਕਰ।"

"ਤੂੰ ਅੱਜਕੱਲ੍ਹ ਵਿੱਚ ਹੀ ਪੰਡੋਰੀ ਚਲੀ ਜਾ। ਉੱਧਰ ਗੱਲ ਪੱਕੀ ਕਰਕੇ ਗਿਆਨੋ ਦਾ ਸ਼ਗਨ ਲੈ ਜਾ ਅਤੇ ਫਿਰ ਆਪਣੇ ਪੇਕੀਂ ਜਾ ਕੇ ਮੰਗੂ ਲਈ ਸ਼ਗਨ ਲੈ ਆ। ਤੂੰ ਇਹ ਕੰਮ ਪੱਕਾ ਕਰ ਦੇ ਤਾਂ ਮੈਂ ਸਾਰੀ ਉਮਰ ਤੇਰੇ ਗੁਣ ਗਾਊਂਗੀ।"

ਸੱਤਾਂ ਦਿਨਾਂ ਬਾਅਦ ਤਾਇਆ ਬਸੰਤਾ ਅਤੇ ਮੰਗੂ ਗਿਆਨੋ ਦਾ ਸ਼ਗਨ ਪਾ ਆਏ। ਦੋਨਾਂ ਨੂੰ ਮੁੰਡਾ ਪਸੰਦ ਆਇਆ ਸੀ ਅਤੇ ਉਹ ਉਹਦੀਆਂ ਬਹੁਤ ਸਿਫਤਾਂ ਕਰ ਰਹੇ ਸਨ। ਕੁੱਝ ਦਿਨਾਂ ਬਾਅਦ ਪ੍ਰਸਿੰਨੀ ਦਾ ਭਰਾ ਮੰਗੂ ਨੂੰ ਸ਼ਗਨ ਪਾ ਗਿਆ।

ਗਿਆਨੋ ਦੀ ਮੰਗਣੀ ਤੋਂ ਬਾਅਦ ਪ੍ਰਸਿੰਨੀ ਦਾ ਉਹਨਾਂ ਦੇ ਘਰ ਆਉਣਾ-ਜਾਣਾ ਬਹੁਤ ਵਧ ਗਿਆ। ਪ੍ਰਸਿੰਨੀ ਗਿਆਨੋ ਦੇ ਕੋਲ ਬੈਠਦੀ ਤਾਂ ਹਮੇਸ਼ਾਂ ਉਹਦੇ ਮੰਗੇਤਰ ਦੀਆਂ ਗੱਲਾਂ ਕਰਦੀ। ਉਹਦੇ ਗੁਣ ਗਾਉਂਦੀ ਅਤੇ ਉਹਨੂੰ ਵਿਸ਼ਵਾਸ ਦਿਵਾਉਂਦੀ ਕਿ ਉਹ ਉਹਨੂੰ ਉਂਗਲੀ ਦੇ ਛੱਲੇ ਵਾਂਗ ਰੱਖੇਗਾ। ਗਿਆਨੋ ਆਪਣੇ ਹੀ ਖਿਆਲਾਂ ਵਿੱਚ ਗੁਆਚੀ ਸਿਰ ਹਿਲਾਉਂਦੀ ਰਹਿੰਦੀ।

ਕਾਲ਼ੀ ਜ਼ਿਆਦਾਤਰ ਲਾਲੂ ਭਲਵਾਨ ਦੀ ਹਵੇਲੀ ਵਿੱਚ ਹੀ ਰਹਿੰਦਾ। ਉੱਥੇ ਹੀ ਖਾਂਦਾ ਪੀਂਦਾ ਅਤੇ ਉੱਥੇ ਹੀ ਸੌਂ ਜਾਂਦਾ। ਮੁਹੱਲੇ ਵਿੱਚ ਜਦੋਂ ਕਦੇ ਵੀ ਆਉਂਦਾ ਤਾਂ ਕੋਈ-ਨਾ-ਕੋਈ ਉਹਨੂੰ ਇਹ ਖਬਰ ਜ਼ਰੂਰ ਸੁਣਾਉਂਦਾ ਕਿ ਗਿਆਨੋ ਦੀ ਮੰਗਣੀ ਹੋ ਗਈ ਹੈ। ਗੱਲ ਕਰਨ ਦਾ ਢੰਗ ਏਦਾਂ ਦਾ ਹੁੰਦਾ ਜਿਵੇਂ ਪੁੱਛ ਰਿਹਾ ਹੋਵੇ ਕਿ ਹੁਣ ਉਹਦਾ ਕੀ ਬਣੂਗਾ। ਜੱਟਾਂ ਦੇ ਮੁੰਡੇ ਉਹਨੂੰ ਅਵਾਜ਼ ਮਾਰ ਕੇ ਸੱਦਦੇ ਅਤੇ ਮਖੌਲ ਉਡਾਉਂਦੇ ਹੋਏ ਕਹਿੰਦੇ:

"ਚਮਾਰਾ, ਤੂੰ ਮੋਰਨੀ ਦੇ ਜਿਉਂਦੇ ਜੀਅ ਰੰਡਾ ਹੋ ਜਾਣਾ।"

ਦੂਜਾ ਪੁਚਕਾਰ ਕੇ ਕਹਿੰਦਾ, "ਤੂੰ ਇਹਨੂੰ ਨਹੀਂ ਜਾਣਦਾ, ਇਹ ਚਮ੍ਹਾਰਲੀ ਦਾ ਰਾਂਝਾ ਹੈ। ਇਹ ਕੋਈ ਹੋਰ ਹੀਰ ਲੱਭ ਲਊਗਾ।"

ਲੋਕਾਂ ਦੀਆਂ ਗੱਲਾਂ ਸੁਣ ਕੇ ਕਾਲ਼ੀ ਨੂੰ ਸ਼ੱਕ ਹੋਣ ਲੱਗਾ ਕਿ ਗਿਆਨੋ ਆਪਣੀ ਮੰਗਨੀ ਤੋਂ ਸੰਤੁਸ਼ਟ ਹੈ। ਉਹ ਰਾਤ ਨੂੰ ਉੱਠ ਕੇ ਹਰ ਉਸ ਜਗ੍ਹਾ ਜਾਂਦਾ ਜਿੱਥੇ ਉਹ ਮਿਲ਼ਿਆ ਕਰਦੇ ਸਨ। ਮੁਹੱਲੇ ਵਿੱਚ ਜਾਂਦਾ ਤਾਂ ਵੀ ਗਿਆਨੋ ਗਲ਼ੀ ਵਿੱਚ ਦਿਖਾਈ ਨਾ ਦਿੰਦੀ। ਇਹ ਸਾਰਾ ਕੁਝ ਦੇਖ ਕੇ ਉਹਦਾ ਸ਼ੱਕ ਵਿਸ਼ਵਾਸ ਵਿੱਚ ਬਦਲਣ ਲੱਗਾ। ਕਦੇ ਕਦੇ ਇਹ ਸੋਚ ਕੇ ਉਹਦੇ ਦਿਲ ਵਿੱਚ ਹੂਕ ਜਿਹੀ ਉੱਠਦੀ ਕਿ ਗਿਆਨੋ ਨੇ ਮੰਗਨੀ ਤੋਂ ਬਾਅਦ ਉਹਤੋਂ ਮੂੰਹ ਮੋੜ ਲਿਆ ਹੈ। ਉਹਦਾ ਦਿਲ ਕਰਦਾ ਕਿ ਉਹ ਘੱਟੋ ਘੱਟ ਇਕ ਵਾਰ ਮਿਲ਼ ਪਵੇ ਤਾਂਕਿ ਉਹ ਆਪਣੀਆਂ ਅੱਖਾਂ ਨਾਲ ਦੇਖ ਸਕੇ, ਆਪਣੇ ਕੰਨਾਂ ਰਾਹੀਂ ਸੁਣ ਸਕੇ ਕਿ ਉਹ ਖ਼ੁਸ਼ ਹੈ।

ਗਲ਼ੀਆਂ ਵਿੱਚ ਹਨ੍ਹੇਰਾ ਛਾ ਗਿਆ ਸੀ ਅਤੇ ਘਰਾਂ ਵਿੱਚ ਦੀਵੇ ਬਲ਼ ਚੁੱਕੇ ਸਨ। ਕਾਲ਼ੀ ਲਾਲੂ ਭਲਵਾਨ ਦੀ ਹਵੇਲੀ ਵਿੱਚੋਂ ਆਪਣੇ ਘਰ ਨੂੰ ਆ ਰਿਹਾ ਸੀ। ਜੀਤੂ ਦੇ ਘਰ ਦੇ ਸਾਹਮਣਿਉਂ ਲੰਘ ਕੇ ਉਹ ਮੋੜ 'ਤੇ ਪਹੁੰਚਿਆ ਤਾਂ ਉਹਦੇ ਪੈਰ ਰੁਕ ਗਏ ... ਥੋੜ੍ਹੀ ਦੂਰ 'ਤੇ ਹੀ ਗਿਆਨੋ ਦਾ ਘਰ ਸੀ। ਪਰ ਉਹ ਸਿਰ ਝੁਕਾਈ ਅੱਗੇ ਵਧਣ ਲੱਗਾ। ਗਿਆਨੋ ਦੇ ਘਰ ਦੇ ਬੂਹੇ ਦੇ ਦੋਨੋਂ ਦਰ ਖੁਲ੍ਹੇ ਸਨ। ਵਿਹੜੇ ਵਿੱਚ ਇਕ ਪਾਸੇ ਮਿੱਟੀ ਦੇ ਤੇਲ ਦਾ ਦੀਵਾ ਜਗ ਰਿਹਾ ਸੀ ਅਤੇ ਉਹ ਚੁੱਲ੍ਹੇ ਦੇ ਨੇੜੇ ਦੋਨੋਂ ਗੋਡਿਆਂ ਉੱਤੇ ਠੋਡੀ ਟਿਕਾਈ ਬੈਠੀ ਸੀ। ਉਹਦੇ ਚਿਹਰੇ ਦੇ ਇਕ ਹਿੱਸੇ 'ਤੇ ਚੁੱਲ੍ਹੇ ਵਿੱਚ ਬਲ਼ ਰਹੀ ਮੱਧਮ ਅੱਗ ਦੀ ਰੌਸ਼ਨੀ ਪੈ ਰਹੀ ਸੀ ਅਤੇ ਵਾਲਾਂ ਦੀਆਂ ਲਟਾਂ ਚਿਹਰੇ ਉੱਤੇ ਝੁਕੀਆਂ ਹੋਈਆਂ ਸਨ।

ਕਾਲ਼ੀ ਉਹਨੂੰ ਦੇਖ ਕੇ ਰੁਕ ਗਿਆ ਅਤੇ ਫਿਰ ਉਹਦੀ ਦਹਿਲੀਜ਼ ਵੱਲ ਵੱਧਦਾ ਹੋਇਆ ਬਹੁਤ ਹੀ ਧੀਮੀ ਅਵਾਜ਼ ਵਿੱਚ ਬੋਲਿਆ:

"ਗਿਆਨੋ।"

ਉਹ ਉਸ ਹੀ ਤਰ੍ਹਾਂ ਚੁੱਪਚਾਪ ਅਤੇ ਗੁੰਮ-ਸੁੰਮ ਬੈਠੀ ਰਹੀ ਤਾਂ ਉਹਨੇ ਇਕ ਵਾਰ ਅੱਗੇ ਵੱਧ ਕੇ ਉਹਨੂੰ ਫਿਰ ਅਵਾਜ਼ ਮਾਰੀ। ਗਿਆਨੋ ਨੇ ਚੌਂਕ ਕੇ ਉਸ ਵੱਲ ਦੇਖਿਆ ਅਤੇ ਇਕਦਮ ਉੱਠ ਖੜ੍ਹੀ ਹੋਈ ਅਤੇ ਤੇਜ਼ੀ ਨਾਲ ਉਹਦੇ ਕੋਲ਼ ਆ ਗਈ। ਉਹਦੀਆਂ ਅੱਖਾਂ ਫੈਲ ਕੇ ਬਹੁਤ ਵੱਡੀਆਂ ਲੱਗ ਰਹੀਆਂ ਸਨ। ਬੁੱਲ੍ਹ ਕੰਬ ਰਹੇ ਸਨ। ਉਹ ਇਕਟਕ ਉਹਦੀ ਵੱਲ ਦੇਖਦੀ ਰਹੀ।

ਕਾਲ਼ੀ ਕੁੱਝ ਪਲ ਉੱਥੇ ਖੜ੍ਹਾ ਉਹਨੂੰ ਦੇਖਦਾ ਰਿਹਾ ਅਤੇ ਲੰਮਾ ਸਾਹ ਛੱਡਦਾ ਹੋਇਆ ਸਿਰ ਝੁਕਾਈ ਦਰਵਾਜ਼ੇ ਵੱਲ ਮੁੜਿਆ। ਗਿਆਨੋ ਨੇ ਅੱਗੇ ਵੱਧ ਕੇ ਉਹਦਾ ਹੱਥ ਫੜ ਲਿਆ।

ਉਹ ਅਜੇ ਕੋਈ ਗੱਲ ਨਹੀਂ ਕਰ ਸਕੇ ਸਨ ਕਿ ਤਾਈ ਨਿਹਾਲੀ ਆ ਗਈ ਅਤੇ ਕਾਲ਼ੀ ਨੂੰ ਉੱਥੇ ਖੜ੍ਹਾ ਦੇਖ ਕੇ ਤਿੱਖੀ ਅਵਾਜ਼ ਵਿੱਚ ਬੋਲੀ:

ਵੇ, ਤੂੰ ਇੱਥੇ ਖੜ੍ਹਾ ਕੀ ਕਰ ਰਿਹਾ ਹੈਂ?" ਫਿਰ ਉਹ ਜੱਸੋ ਨੂੰ ਅਵਾਜ਼ਾਂ ਮਾਰਦੀ ਉੱਚੀ ਅਵਾਜ਼ ਵਿੱਚ ਬੋਲੀ:

"ਜੱਸੋ ਰੰਡੀ ਦਾ ਵੀ ਕੋਈ ਟਿਕਾਣਾ ਨਹੀਂ। ਕੁੜੀ ਪਹਿਲਾਂ ਹੀ ਮੁਸ਼ਟੰਡੀ ਹੈ ਅਤੇ ਉੱਪਰੋਂ ਇਹ ਉਹਨੂੰ ਇਕੱਲੀ ਛੱਡ ਕੇ ਚਲੀ ਜਾਂਦੀ ਹੈ। ਤਾਂ ਕਿ ਉਹ ਯਰਾਨੇ ਪਾਲ ਸਕੇ।"

ਤਾਈ ਨਿਹਾਲੀ ਦੀ ਅਵਾਜ਼ ਸੁਣ ਕੇ ਮੁਹੱਲੇ ਦੇ ਕਈ ਲੋਕ ਇਕੱਠੇ ਹੋ ਗਏ। ਕਾਲ਼ੀ ਦਾ ਤਨ ਅਤੇ ਮਨ ਕੰਬਣ ਲੱਗਾ। ਉਹ ਜਿੱਥੇ ਖੜ੍ਹਾ ਸੀ ਉੱਥੇ ਹੀ ਖੜ੍ਹਾ ਰਿਹਾ। ਗਿਆਨੋ ਉਹਦਾ ਹੱਥ ਛੱਡ ਕੇ ਪਿੱਛੇ ਹੱਟ ਗਈ। ਜੱਸੋ ਆਉਂਦੀ ਹੀ ਕਾਲ਼ੀ ਦੇ ਦੁਹੱਥੜਾਂ ਮਾਰਨ ਲੱਗੀ ਅਤੇ ਉਹਨੂੰ ਗਾਹਲਾਂ ਕੱਢਣ ਲੱਗੀ। ਕਾਲ਼ੀ ਚੁੱਪਚਾਪ ਖੜ੍ਹਾ ਰਿਹਾ। ਮੰਗੂ ਨੇ ਕਾਲ਼ੀ ਨੂੰ ਗਲੋਂ ਫੜ ਲਿਆ ਅਤੇ ਉਹਨੂੰ ਜ਼ੋਰ-ਜ਼ੋਰ ਨਾਲ ਕੁੱਟਣ ਲੱਗਾ। ਇਹ ਦੇਖ ਕੇ ਗਿਆਨੋ ਤੜਪ ਉੱਠੀ ਅਤੇ ਉਹਨੂੰ ਛੁਡਾਉਣ ਲਈ ਅੱਗੇ ਵਧੀ ਪਰ ਜੱਸੋ ਨੇ ਧੱਕਾ ਦੇ ਉਹਨੂੰ ਪਿੱਛੇ ਹਟਾ ਦਿੱਤਾ।

ਮੰਗੂ ਦੀ ਦੇਖਾ-ਦੇਖੀ ਜੀਤੂ, ਬੰਤੂ, ਸੰਤੂ ਅਤੇ ਬੱਗੇ ਨੇ ਵੀ ਕਾਲ਼ੀ ਨੂੰ ਕੁੱਟਣਾ ਸ਼ੁਰੂ ਕਰ ਦਿੱਤਾ ਤਾਂ ਉਹ ਜੋਸ਼ ਵਿੱਚ ਆ ਗਿਆ। ਉਹਨੇ ਬੰਤੂ ਦਾ ਗੁੱਟ ਮਰੋੜ ਦਿੱਤਾ। ਜੀਤੂ ਦੀ ਪੁੜਪੁੜੀ ਵਿੱਚ ਮੁੱਕਾ ਮਾਰਿਆ ਅਤੇ ਸੰਤੂ ਨੂੰ ਧੱਕਾ ਦੇ ਕੇ ਪਿੱਛੇ ਸੁੱਟ ਦਿੱਤਾ ਪਰ ਮੰਗੂ ਤੋਂ ਚੁੱਪਚਾਪ ਕੁੱਟ ਖਾਂਦਾ ਰਿਹਾ।

ਤਾਏ ਬਸੰਤੇ ਨੇ ਮੰਗੂ ਨੂੰ ਰੋਕ ਦਿੱਤਾ ਅਤੇ ਕਾਲ਼ੀ ਨੂੰ ਵਾਲਾਂ ਤੋਂ ਫੜ ਕੇ ਝੰਜੋੜਦਾ ਹੋਇਆ ਬੋਲਿਆ:

"ਕੁੱਤੇ ਦਿਆ ਪੁੱਤਾਂ, ਇੱਥੇ ਕੀ ਲੈਣ ਆਇਆ ਸੀ ?"

ਕਾਲ਼ੀ ਨੇ ਕੋਈ ਜੁਆਬ ਨਾ ਦਿੱਤਾ ਤਾਂ ਤਾਏ ਬਸੰਤੇ ਨੇ ਉਹਨੂੰ ਖ਼ੂਬ ਝੰਜੋੜਿਆ ਅਤੇ ਉਹਦੇ ਮੂੰਹ 'ਤੇ ਦੋ ਤਿੰਨ ਥੱਪੜ ਜੜ੍ਹ ਦਿੱਤੇ। ਤੀਵੀਂਆਂ ਗਲ਼ੀ ਵਿੱਚ ਖੜੀਆਂ ਕਾਲ਼ੀ ਨੂੰ ਤਰ੍ਹਾਂ ਤਰ੍ਹਾਂ ਦੀਆਂ ਗਾਲ੍ਹਾਂ ਕੱਢਦੀਆਂ ਹੋਈਆਂ ਰੌਲ਼ਾ ਪਾ ਰਹੀਆਂ ਸਨ। ਮੰਗੂ ਲੋਕਾਂ ਦੀ ਸ਼ਹਿ ਪਾ ਕੇ ਕਾਲ਼ੀ ਦਾ ਖ਼ੂਨ ਕਰਨ ਲਈ ਤਿਆਰ ਸੀ।

ਬਾਬਾ ਫੱਤਾ ਆ ਗਿਆ ਤਾਂ ਤਾਇਆ ਬਸੰਤਾ ਪਿੱਛੇ ਹੱਟਦਾ ਹੋਇਆ ਬੋਲਿਆ:

"ਚਾਚਾ, ਮਾਖੇ ਦਾ ਪੁੱਤ ਤਾਂ ਅਨਰਥ ਕਰ ਰਿਹਾ ਹੈ। ਨਾ ਸ਼ਰਮ ਨਾ ਹਿਆ ... ਦੇਖੋ ਹਨ੍ਹੇਰ ਸਾਈਂ ਦਾ ...।"

ਬਾਬੇ ਫੱਤੇ ਨੇ ਸਾਰਿਆਂ ਨੂੰ ਚੁੱਪ ਰਹਿਣ ਦਾ ਇਸ਼ਾਰਾ ਕੀਤਾ ਅਤੇ ਸ਼ਾਂਤ ਅਵਾਜ਼ ਵਿੱਚ ਬੋਲਿਆ:

"ਤੂੰ ਇੱਥੇ ਕਿਸ ਲਈ ਆਇਆ ਸੀ ? ... ਕੀ ਮੰਗੂ ਨਾਲ ਕੋਈ ਕੰਮ ਸੀ ?"

ਕਾਲ਼ੀ ਨੇ ਨਾਂਹ ਵਿੱਚ ਸਿਰ ਹਿਲਾ ਦਿੱਤਾ ਤਾਂ ਉਹ ਬੋਲਿਆ:

"ਕੀ ਕੁੱਛ ਮੰਗਣ ਆਇਆ ਸੀ ?"

"ਨਹੀਂ।"

"ਕੀ ਚੋਰੀ ਕਰਨ ਆਇਆ ਸੀ ?"

"ਨਹੀਂ।"

"ਤਾਂ ਫਿਰ ਇਹ ਆਪਣੀ ਮਾਂ ...।" ਤਾਏ ਬਸੰਤੇ ਨੇ ਗੁੱਸੇ ਵਿੱਚ ਕਿਹਾ। ਬਾਬੇ

ਫੱਤੇ ਨੇ ਉਹਨੂੰ ਚੁੱਪ ਕਰਾਉਂਦਿਆਂ ਕਾਲ਼ੀ ਨੂੰ ਪੁੱਛਿਆ:

"ਕੀ ਬਦਮਾਸ਼ੀ ਕਰਨ ਆਇਆ ਸੀ ?"

"ਨਹੀਂ"

"ਤਾਂ ਫਿਰ ਆਪ ਹੀ ਦੱਸ ਦੇ ਕਿਸ ਲਈ ਆਇਆ ਸੀ।" ਕਾਲ਼ੀ ਦਾ ਜਵਾਬ ਸੁਣਨ ਲਈ ਲੋਕਾਂ ਨੇ ਸਾਹ ਰੋਕ ਲਏ ਅਤੇ ਅੱਗੇ ਵੱਧ ਕੇ ਇਕ ਦੂਜੇ ਨਾਲ ਫਸ ਕੇ ਖੜ੍ਹੇ ਹੋ ਗਏ।

ਕਾਲ਼ੀ ਨੇ ਕੋਈ ਜਵਾਬ ਨਾ ਦਿੱਤਾ ਤਾਂ ਉਹ ਉਹਨੂੰ ਸਮਝਾਉਂਦਾ ਹੋਇਆ ਬੋਲਿਆ:

"ਦੇਖ, ਜਿਸ ਵੇਲੇ ਤੂੰ ਮੰਗੂ ਦੇ ਘਰ ਆਇਆ ਸੀ ਤਾਂ ਉਸ ਸਮੇਂ ਉੱਥੇ ਗਿਆਨੋ ਇਕੱਲੀ ਬੈਠੀ ਸੀ। ਜੇ ਤੇਰੇ ਮਨ ਵਿੱਚ ਕੋਈ ਪਾਪ ਨਹੀਂ ਸੀ ਤਾਂ ਤੂੰ ਇਹ ਕਹਿ ਦੇ ਕਿ ਗਿਆਨੋ ਤੇਰੀ ਭੈਣ ਲੱਗਦੀ ਹੈ। ਸਾਡੀ ਸਾਰਿਆਂ ਦੀ ਤਸੱਲੀ ਹੋ ਜਾਊਗੀ ਅਤੇ ਮਾਮਲਾ ਰਫਾ-ਦਫਾ ਹੋ ਜਾਊਗਾ।"

ਬਾਬੇ ਫੱਤੇ ਨੇ ਆਪਣਾ ਸਵਾਲ ਕਈ ਵਾਰ ਦੁਹਰਾਇਆ ਤਾਂ ਕਾਲ਼ੀ ਧੀਮੀ ਅਵਾਜ਼ ਵਿੱਚ ਬੋਲਿਆ:

"ਪਹਿਲਾਂ ਗਿਆਨੋ ਤੋਂ ਪੁੱਛ ਲਉ।"

"ਉਹਦੇ ਕੋਲੋਂ ਪੁੱਛ ਲੈਂਦੇ ਹਾਂ।" ਬਾਬਾ ਫੱਤਾ ਗਿਆਨੋ ਨੂੰ ਅਵਾਜ਼ ਦੇ ਕੇ ਬੋਲਿਆ। "ਪੁੱਤ ਪਹਿਲਾਂ ਤੂੰ ਕਹਿ ਦੇ ਕਿ ਇਹ ਤੇਰਾ ਭਰਾ ਲੱਗਦਾ ਹੈ।"

ਗਿਆਨੋ ਚੁੱਪ ਰਹੀ ਤਾਂ ਜੱਸੋ ਚੀਕ ਕੇ ਬੋਲੀ:

"ਸਿਰਮੁੰਨੀਏ, ਬੋਲਦੀ ਕਿਉਂ ਨਹੀਂ।"

ਗਿਆਨੋ ਨੇ ਸਾਰਿਆਂ ਉੱਤੇ ਨਿਗ੍ਹਾ ਮਾਰੀ ਅਤੇ ਕਾਲ਼ੀ ਵੱਲ ਇਸ਼ਾਰਾ ਕਰਦੀ ਹੋਈ ਬੋਲੀ:

"ਜੇ ਇਹ ਆਪਣੀ ਛਾਤੀ 'ਤੇ ਹੱਥ ਰੱਖ ਕੇ ਕਹਿ ਦੇਵੇ ਕਿ ਇਹ ਮੈਨੂੰ ਆਪਣੀ ਭੈਣ ਸਮਝਦਾ ਹੈ ਤਾਂ ਮੈਂ ਮੰਨ ਲਊਂਗੀ।"

ਕਾਲ਼ੀ ਨੇ ਚੌਂਕ ਕੇ ਗਿਆਨੋ ਵੱਲ ਦੇਖਿਆ ਅਤੇ ਤਾਏ ਬਸੰਤੇ ਦੀ ਗ੍ਰਿਫਤ ਤੋਂ ਆਪਣਾ ਹੱਥ ਛੁਡਾਉਂਦਾ ਹੋਇਆ ਬੋਲਿਆ:

"ਨਹੀਂ, ਮੈਂ ਨਹੀਂ ਕਹੂੰਗਾ।"

ਲੋਕ ਇਕ ਵਾਰ ਫਿਰ ਰੌਲ਼ਾ ਪਾਉਣ ਲੱਗੇ। ਕਾਲ਼ੀ ਭੀੜ ਨੂੰ ਚੀਰਦਾ ਹੋਇਆ ਤੇਜ਼ ਤੇਜ਼ ਕਦਮਾਂ ਨਾਲ ਅੱਗੇ ਵੱਧ ਗਿਆ।

## 47

ਅਗਲੇ ਹੀ ਦਿਨ ਲਾਲੂ ਭਲਵਾਨ ਨੇ ਕਾਲ਼ੀ ਨੂੰ ਕੱਢ ਦਿੱਤਾ। ਤਿੰਨ ਦਿਨਾਂ ਬਾਅਦ ਪ੍ਰਸਿੰਨੀ ਨੇ ਗਿਆਨੋ ਅਤੇ ਮੰਗੂ ਦੋਹਾਂ ਦੀਆਂ ਮੰਗਣੀਆਂ ਤੋੜ ਦਿੱਤੀਆਂ। ਕੁਛ

ਦਿਨਾਂ ਲਈ ਗਿਆਨੋ ਅਤੇ ਕਾਲ਼ੀ ਦੋਹਾਂ ਨੂੰ ਬਹੁਤ ਦੁੱਖ ਝੱਲਣੇ ਪਏ। ਕਾਲ਼ੀ ਨੂੰ ਪਿੰਡ ਦਾ ਕੋਈ ਵੀ ਚੌਧਰੀ ਅਤੇ ਦੁਕਾਨਦਾਰ ਕੰਮ ਦੇਣ ਲਈ ਤਾਂ ਕੀ ਮੂੰਹ ਲਾਉਣ ਲਈ ਵੀ ਤਿਆਰ ਨਹੀਂ ਸੀ। ਮੁਹੱਲੇ ਦਾ ਕੋਈ ਵੀ ਆਦਮੀ ਉਹਦੀ ਸ਼ਕਲ ਨਹੀਂ ਸੀ ਦੇਖਣੀ ਚਾਹੁੰਦਾ ਸੀ। ਉਹ ਸਾਰਾ ਦਿਨ ਘਰ ਦੇ ਅੰਦਰ ਬੰਦ ਰਹਿੰਦਾ ਅਤੇ ਗਲ਼ੀ ਵਿੱਚ ਆਉਂਦੇ-ਜਾਂਦੇ ਲੋਕਾਂ ਦੀਆਂ ਗਾਹਲਾਂ ਅਤੇ ਅਵਾਜ਼ਾਂ ਸੁਣਦਾ ਰਹਿੰਦਾ।

ਮੰਗੂ, ਜੱਸੋ ਅਤੇ ਮੁਹੱਲੇ ਦੇ ਲੋਕ ਗਿਆਨੋ 'ਤੇ ਸਖਤ ਨਿਗਰਾਨੀ ਰੱਖਣ ਲੱਗੇ। ਉਹ ਬਾਹਰ ਜਾਂਦੀ ਤਾਂ ਜੱਸੋ ਉਹਦਾ ਪਿੱਛਾ ਕਰਦੀ। ਰਾਤ ਨੂੰ ਮੰਜੇ ਤੇ ਪੈਂਦੀ ਤਾਂ ਉਹਦੇ ਹੱਥ ਪੈਰ ਰੱਸੀ ਨਾਲ ਬੰਨ ਦਿੱਤੇ ਜਾਂਦੇ।

ਪਰ ਹੌਲ਼ੀ-ਹੌਲ਼ੀ ਤਾਜ਼ਾ ਘਟਨਾ ਦੀ ਚਰਚਾ ਘਟਣ ਲੱਗੀ। ਲੋਕਾਂ ਦੇ ਅੰਦਰ ਗਿਆਨੋ ਅਤੇ ਕਾਲ਼ੀ ਬਾਰੇ ਨਫਰਤ ਦੀ ਥਾਂ ਬੇਰੁਖੀ ਨੇ ਲੈਣੀ ਸ਼ੁਰੂ ਕਰ ਦਿੱਤੀ। ਕਾਲ਼ੀ ਟਾਂਡਾ ਉੜਮੁੜ ਦੇ ਅੱਡੇ 'ਤੇ ਮਿਹਨਤ ਮਜ਼ਦੂਰੀ ਕਰਨ ਲੱਗਾ। ਉਹ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਪਿੰਡੋਂ ਚਲਾ ਜਾਂਦਾ ਅਤੇ ਰਾਤ ਪਈ ਵਾਪਸ ਆਉਂਦਾ। ਗਿਆਨੋ ਵੀ ਕੰਮ-ਕਾਰ ਲਈ ਗਲ਼ੀ-ਮੁਹੱਲੇ ਵਿੱਚ ਆਉਣ ਲੱਗੀ।

ਕੁੱਝ ਦਿਨ ਲੰਘਣ ਬਾਅਦ ਜੱਸੋ ਨੇ ਗਿਆਨੋ ਦੀ ਮੰਗਣੀ ਦੀ ਗੱਲ ਨਵੇਂ ਸਿਰੇ ਤੋਂ ਸ਼ੁਰੂ ਕਰ ਦਿੱਤੀ। ਉਹ ਪ੍ਰੀਤੋ ਦੇ ਘਰ ਉਹਦੇ ਉਸ ਹੀ ਰਿਸ਼ਤੇਦਾਰ ਮੁੰਡੇ ਦਾ ਰਿਸ਼ਤਾ ਮੰਗਣ ਗਈ ਜੋ ਕਾਣਾ ਸੀ। ਪਰ ਪ੍ਰੀਤੋ ਨੇ ਉਹਨਾਂ ਠੁਕਰਾ ਦਿੱਤਾ। ਉਹ ਨੱਕ ਸਿਕੋੜਦੀ ਬੋਲੀ:

"ਅਣਜਾਣੇ ਵਿੱਚ ਤਾਂ ਮੱਖੀ ਨਿਗਲ਼ੀ ਜਾ ਸਕਦੀ ਹੈ ਪਰ ਅੱਖੀਂ ਦੇਖ ਕੇ ਕੌਣ ਨਿਗਲੇਗਾ। ਜਿਹੜੀ ਕੁੜੀ ਅੱਜ ਕੁੜਮਾਈ ਛੱਡ ਸਕਦੀ ਹੈ ਉਹ ਕੱਲ੍ਹ ਵਿਆਹ ਵੀ ਤੋੜ ਸਕਦੀ ਹੈ।"

ਪ੍ਰੀਤੋ ਦੀਆਂ ਸੜੀਆਂ-ਬਲੀਆਂ ਗੱਲਾਂ ਸੁਣ ਕੇ ਜੱਸੋ ਘਰ ਵਾਪਸ ਆ ਗਈ ਅਤੇ ਉਹਨੇ ਗਿਆਨੋ ਨੂੰ ਬਹੁਤ ਕੁੱਟਿਆ ਅਤੇ ਆਪ ਵੀ ਬਹੁਤ ਰੋਈ। ਉਹ ਉਹਦੇ ਲਈ ਸਿਰਫ ਵਰ ਚਾਹੁੰਦੀ ਸੀ। ਹੁਣ ਇਸ ਗੱਲ ਦੀ ਚਿੰਤਾ ਨਹੀਂ ਸੀ ਕਿ ਉਹ ਕਾਣਾ ਹੈ ਜਾਂ ਲੰਗੜਾ, ਲੂਲਾ ਹੈ ਜਾਂ ਅਪਾਹਿਜ। ਆਖਿਰਕਾਰ ਉਹਨੂੰ ਇਕ ਤਿੰਨ ਬੱਚਿਆਂ ਦਾ ਰੰਡਾ ਬਾਪ ਮਿਲ ਗਿਆ ਜਿਸ ਨੂੰ ਗਿਆਨੋ ਦੇ ਨਾਲ਼ ਵਿਆਹ ਨੂੰ ਮਨਾਇਆ ਜਾ ਸਕਦਾ ਸੀ।

ਜੱਸੋ ਉਹਦੇ ਬਾਰੇ ਵਿੱਚ ਗੱਲਬਾਤ ਚਲਾ ਰਹੀ ਸੀ ਕਿ ਇਕ ਦਿਨ ਚੌਧਰੀ ਮੁਨਸ਼ੀ ਦੀ ਪਤਨੀ ਨੇ ਉਹਨੂੰ ਆਪਣੇ ਕੋਲ ਸੱਦਿਆ। ਚੌਧਰਾਣੀ ਉਹਨੂੰ ਇਕ ਪਾਸੇ ਲਿਜਾ ਕੇ ਭੇਤਭਰੀ ਅਵਾਜ਼ ਵਿੱਚ ਬੋਲੀ:

"ਨੀ ਜੱਸੋ, ਤੇਰੀ ਕੁੜੀ ਦੇ ਕਿਤੇ ਪੈਰ ਤਾਂ ਨਹੀਂ ਭਾਰੇ?"

"ਕਿਉਂ?" ਜੱਸੋ ਦਾ ਮੂੰਹ ਖੁੱਲ੍ਹੇ ਦਾ ਖੁੱਲ੍ਹਾ ਰਹਿ ਗਿਆ।

"ਕੱਲ੍ਹ ਜਦੋਂ ਉਹ ਇੱਥੇ ਕੰਮ ਕਰਨ ਆਈ ਤਾਂ ਇਸ ਤਰ੍ਹਾਂ ਉਲਟੀਆਂ ਕਰਨ ਲੱਗੀ ਜਿਵੇਂ ਕੁੜੀਆਂ ਪਹਿਲੀ ਵਾਰ ਗਰਭਵਤੀ ਹੋਣ 'ਤੇ ਕਰਦੀਆਂ ਹਨ। ਮੈਂ ਪੁੱਛਿਆ ਤਾਂ ਕਹਿਣ ਲੱਗੀ ਕਿ ਉਹਦਾ ਜੀਅ ਖਰਾਬ ਹੈ ਅਤੇ ਢਿੱਡ ਵਿੱਚ ਗੜਬੜ ਦੀ ਵਜਹ ਕਾਰਨ

ਉਹਨੂੰ ਕਈ ਵਾਰ ਉਲਟੀ ਆ ਜਾਂਦੀ ਹੈ ... ਮੈਨੂੰ ਸ਼ੱਕ ਹੈ, ਤੂੰ ਉਹਤੋਂ ਪਤਾ ਕਰੀਂ।" ਚੌਧਰਾਣੀ ਸਮਝਾਉਂਦੀ ਹੋਈ ਬੋਲੀ:

"ਕੁੜੀ ਪਰਾਇਆ ਧਨ ਹੁੰਦੀ ਹੈ। ਜੇ ਮੇਰਾ ਸ਼ੱਕ ਠੀਕ ਨਿਕਲਿਆ ਤਾਂ ਬਹੁਤ ਬੁਰੀ ਗੱਲ ਹੋਊਗੀ। ਕੁੜੀ ਸਾਰੀ ਉਮਰ ਲਈ ਦਾਗੀ ਹੋ ਜਾਊਗੀ।"

ਚੌਧਰਾਣੀ ਜ਼ਿਆਦਾ ਪੁੱਛ-ਗਿੱਛ ਕਰਨ ਲੱਗੀ ਤਾਂ ਜੱਸੋ ਵਾਪਸ ਆ ਗਈ। ਗੁੱਸੇ ਅਤੇ ਡਰ ਨਾਲ ਉਹਦਾ ਸਾਰਾ ਸਰੀਰ ਕੰਬ ਰਿਹਾ ਸੀ। ਉਹ ਡਿੱਗਦੀ ਢਹਿੰਦੀ ਆਪਣੇ ਘਰ ਪਹੁੰਚੀ ਅਤੇ ਸਿਰ ਫੜ ਕੇ ਬੈਠ ਗਈ। ਉਹ ਗਿਆਨੋ ਨੂੰ ਘਰ ਦਾ ਕੰਮ-ਕਾਰ ਕਰਦੀ ਨੂੰ ਬਹੁਤ ਧਿਆਨ ਨਾਲ ਦੇਖਦੀ ਰਹੀ। ਉਹਨੂੰ ਸਮਝ ਨਹੀਂ ਆ ਰਹੀ ਸੀ ਕਿ ਇਸ ਬਾਰੇ ਵਿੱਚ ਗਿਆਨੋ ਤੋਂ ਕਿਵੇਂ ਪੁੱਛੇ। ਉਹ ਚੌਵ੍ਹੀ ਘੰਟੇ ਇਸ ਫਿਕਰ ਵਿੱਚ ਹੀ ਘੁਲ਼ਦੀ ਰਹਿੰਦੀ। ਜੇ ਗਿਆਨੋ ਸੱਚਮੁੱਚ ਹੀ ਗਰਭਵਤੀ ਹੋਈ ਤਾਂ ਇਹਦਾ ਕੀ ਬਣੂਗਾ। ਇਹਦੇ ਨਾਲ ਕੋਈ ਵਿਆਹ ਨਹੀਂ ਕਰੂਗਾ ਅਤੇ ਉਹ ਗਲ਼ੀ-ਮੁਹੱਲੇ ਵਿੱਚ ਮੂੰਹ ਦਿਖਾਉਣ ਦੇ ਕਾਬਲ ਨਹੀਂ ਰਹਿਣਗੇ। ਮੰਗੂ ਨੂੰ ਵੀ ਕੋਈ ਕੁੜੀ ਦੇਣ ਲਈ ਤਿਆਰ ਨਹੀਂ ਹੋਵੇਗਾ।

ਰਾਤ ਨੂੰ ਗਿਆਨੋ ਸੌਂ ਗਈ ਤਾਂ ਜੱਸੋ ਉੱਠ ਕੇ ਉਹਦੇ ਪੁਆਂਦੀ ਬਹਿ ਗਈ ਅਤੇ ਉਹਦਾ ਢਿੱਡ ਟੋਹਣਾ ਸ਼ੁਰੂ ਕਰ ਦਿੱਤਾ। ਗਿਆਨੋ ਦੀ ਅੱਖ ਖੁੱਲ੍ਹ ਗਈ ਅਤੇ ਉਹ ਹੈਰਾਨੀ ਨਾਲ ਆਪਣੀ ਮਾਂ ਨੂੰ ਘੂਰਦੀ ਹੋਈ ਬੋਲੀ:

"ਮਾਂ, ਕੀ ਹੈ?"

ਜੱਸੋ ਨੇ ਪਹਿਲਾਂ ਤਾਂ ਘੁਮਾ-ਫਿਰਾ ਕੇ ਪੁੱਛਣ ਦੀ ਕੋਸ਼ਿਸ਼ ਕੀਤੀ ਪਰ ਜਦੋਂ ਗਿਆਨੋ ਦੀ ਸਮਝ ਵਿੱਚ ਗੱਲ ਨਹੀਂ ਆਈ ਤਾਂ ਉਹਨੇ ਸਿੱਧੀ ਤਰ੍ਹਾਂ ਪੁੱਛ ਲਿਆ।

ਗਿਆਨੋ ਦਾ ਰੰਗ ਉੱਡ ਗਿਆ ਅਤੇ ਉਹ ਡੂੰਘੀ ਚਿੰਤਾ ਨਾਲ ਬੋਲੀ:

"ਮਾਂ, ਮੈਨੂੰ ਪਤਾ ਨਹੀਂ ਹੈ।"

ਜੱਸੋ ਉਹਨੂੰ ਦੁਲਾਰਦੀ ਹੋਈ ਬੋਲੀ:

"ਪੁੱਤ, ਇਹਦੇ ਵਿੱਚ ਸਾਰਿਆਂ ਦੀ ਭਲਾਈ ਹੈ। ਇਸ ਵਿੱਚ ਹੀ ਸਾਰਿਆਂ ਦੀ ਇੱਜ਼ਤ ਹੈ ਕਿ ਤੂੰ ਸਾਫ ਸਾਫ ਦੱਸ ਦੇਵੇਂ।" ਜੱਸੋ ਨਾਲ ਨਾਲ ਹੀ ਰੱਬ ਅੱਗੇ ਅਰਦਾਸ ਕਰ ਰਹੀ ਸੀ ਕਿ ਚੌਧਰਾਣੀ ਦਾ ਸ਼ੱਕ ਨਿਰਆਧਾਰ ਸਿੱਧ ਹੋਵੇ।

ਗਿਆਨੋ ਕੁੱਝ ਦੱਸਣ ਵਿੱਚ ਅਸਫਲ ਰਹੀ ਤਾਂ ਜੱਸੋ ਤਰ੍ਹਾਂ ਤਰ੍ਹਾਂ ਦੇ ਸਵਾਲ ਪੁੱਛਣ ਲੱਗੀ ਤਾਂ ਕਿ ਉਹਨਾਂ ਦੇ ਜਵਾਬਾਂ ਤੋਂ ਕਿਸੇ ਨਤੀਜੇ 'ਤੇ ਪਹੁੰਚ ਸਕੇ। ਹੌਲ਼ੀ-ਹੌਲ਼ੀ ਜੱਸੋ ਨੇ ਉਹਦੀ ਮਾਂਹਵਾਰੀ ਬਾਰੇ ਪੁੱਛਿਆ ਅਤੇ ਗਿਆਨੋ ਦਾ ਜਵਾਬ ਸੁਣ ਕੇ ਕਈ ਸਾਲਾਂ ਦੇ ਉਹਦੇ ਤਜਰਬੇ ਨੇ ਦੱਸ ਦਿੱਤਾ ਕਿ ਚੌਧਰਾਣੀ ਦਾ ਸ਼ੱਕ ਸਹੀ ਹੈ। ਉਹ ਚੀਕ ਕੇ ਬੋਲੀ:

"ਸਿਰਮੁੰਨੀਏ, ਤੂੰ ਅਨਰਥ ਕਰ ਦਿੱਤਾ ਹੈ। ਤੂੰ ਜੰਮਦਿਆਂ ਹੀ ਮਰ ਜਾਂਦੀ ਤਾਂ ਚੰਗਾ ਸੀ।"

ਜੱਸੋ ਰੋਂਦੀ ਹੋਈ ਕਦੇ ਗਿਆਨੋ ਨੂੰ ਦੁਹੱਥੜਾਂ ਮਾਰਦੀ ਅਤੇ ਕਦੇ ਆਪਣਾ ਸਿਰ ਪਿੱਟਣਾ ਸ਼ੁਰੂ ਕਰ ਦਿੰਦੀ।

ਉਹ ਇਸ ਮਾਮਲੇ ਬਾਰੇ ਜਿੰਨਾ ਜ਼ਿਆਦਾ ਸੋਚਦੀ ਉਹਨੂੰ ਉਨਾ ਜ਼ਿਆਦਾ ਹੀ ਡਰ ਮਹਿਸੂਸ ਹੋਣ ਲੱਗਦਾ। ਕਈ ਵਾਰ ਉਹਦੇ ਮਨ ਵਿੱਚ ਵਿਚਾਰ ਆਉਂਦਾ ਕਿ ਉਹਦਾ ਵਿਆਹ ਕਾਲ਼ੀ ਨਾਲ ਕਰ ਦੇਵੇ ਪਰ ਇਹ ਸੋਚ ਕੇ ਕੰਬ ਜਾਂਦੀ ਕਿ ਆਪਣੇ ਹੀ ਪਿੰਡ, ਆਪਣੇ ਹੀ ਮੁਹੱਲੇ, ਆਪਣੀ ਹੀ ਗਲ਼ੀ ਅਤੇ ਆਪਣੇ ਹੀ ਗੋਤ ਦੇ ਮੁੰਡੇ ਨਾਲ ਕਿਵੇਂ ਵਿਆਹ ਕਰ ਸਕਦੀ ਹੈ। ਇਸ ਤਰ੍ਹਾਂ ਅੱਜ ਤੱਕ ਕਦੇ ਨਹੀਂ ਹੋਇਆ। ਮੁਹੱਲੇ ਵਾਲੇ ਇਹ ਸੁਣਦਿਆਂ ਹੀ ਖਾ ਜਾਣਗੇ ਅਤੇ ਉਹਨਾਂ ਨੂੰ ਇਲਾਕੇ ਵਿੱਚ ਤਾਂ ਕੀ ਕਬਰਾਂ ਵਿੱਚ ਵੀ ਥਾਂ ਨਹੀਂ ਲੱਭੇਗੀ।

ਜੱਸੋ ਦੇ ਸਾਹਮਣੇ ਦੂਜੀ ਵੱਡੀ ਸਮੱਸਿਆ ਇਹ ਸੀ ਕਿ ਉਹ ਮੰਗੂ ਨੂੰ ਦੱਸ ਦੇਵੇ ਜਾਂ ਇਸ ਗੱਲ ਨੂੰ ਆਪਣੇ ਤੱਕ ਹੀ ਰੱਖੇ। ਗਿਆਨੋ ਨੂੰ ਉੱਠਦਿਆਂ-ਬੈਠਦਿਆਂ ਦੇਖ ਕੇ ਉਹ ਰੋ ਪੈਂਦੀ। ਜੇ ਵਿਆਹ ਤੋਂ ਬਾਅਦ ਗਰਭਵਤੀ ਹੁੰਦੀ ਤਾਂ ਲੋਕ ਉਹਦੇ ਘਰ ਵਧਾਈ ਦੇਣ ਆਉਂਦੇ। ਉਹ ਆਪ ਲੋਕਾਂ ਨੂੰ ਦੱਸਦੀ ਕਿ ਉਹਦੀ ਧੀ ਮਾਂ ਬਣਨ ਵਾਲ਼ੀ ਹੈ। ਗਲ਼ੀ-ਮੁਹੱਲੇ ਦੀਆਂ ਤੀਵੀਂਆ ਉਹਦਾ ਦਿਲ ਪਰਚਾਉਂਦੀਆਂ ਅਤੇ ਉਹਦੇ ਨਾਲ ਛੇੜ-ਛਾੜ ਕਰਦੀਆਂ। ਇਹਦੇ ਸਹੁਰੇ ਕੱਪੜੇ ਭੇਜਦੇ।

ਗਿਆਨੋ ਆਪਣੀ ਜਗਹ ਪਰ ਬਹੁਤ ਜ਼ਿਆਦਾ ਫਿਕਰਮੰਦ ਸੀ। ਉਹਨੂੰ ਪਤਾ ਸੀ ਕਿ ਇਸ ਪਿੰਡ ਵਿੱਚ ਰਹਿੰਦਿਆਂ ਕਾਲ਼ੀ ਦੇ ਨਾਲ ਉਹਦਾ ਵਿਆਹ ਨਹੀਂ ਹੋ ਸਕਣਾ। ਉਸ ਲਈ ਤਾਂ ਕਾਲ਼ੀ ਨਾਲ਼ ਮਿਲ਼ਣਾ ਵੀ ਬਹੁਤ ਮੁਸ਼ਕਿਲ ਹੋ ਗਿਆ ਸੀ। ਉਹ ਬਹੁਤ ਰਾਤ ਗਈ ਆਉਂਦਾ ਅਤੇ ਸਵੇਰੇ-ਸਵੇਰੇ ਹੀ ਨਿਕਲ਼ ਜਾਂਦਾ। ਉਹਦੀ ਸਮਝ ਵਿੱਚ ਨਹੀਂ ਆ ਰਿਹਾ ਸੀ ਕਿ ਕਿਸ ਤਰ੍ਹਾਂ ਉਹਨੂੰ ਇਹ ਖ਼ਬਰ ਪਹੁੰਚਾਵੇ ਕਿ ਉਹ ਬਹੁਤ ਮੁਸ਼ਕਿਲ ਵਿੱਚ ਫਸ ਗਈ ਹੈ।

ਜੱਸੋ ਨੇ ਫੈਸਲਾ ਕੀਤਾ ਕਿ ਅਜੇ ਉਹ ਮੰਗੂ ਨੂੰ ਕੁੱਝ ਨਹੀਂ ਦੱਸੇਗੀ। ਉਹਨੂੰ ਚੌਧਰਾਣੀ ਨੇ ਫਿਰ ਸੱਦਿਆ ਤਾਂ ਉਹ ਉਹਨੂੰ ਕਹਿ ਆਈ ਕਿ ਉਹਦਾ ਸ਼ੱਕ ਨਿਰਆਧਾਰ ਹੈ। ਪਰ ਇਹ ਕਹਿੰਦਿਆਂ ਉਹਦੀ ਜ਼ਬਾਨ ਕੰਬ ਗਈ ਅਤੇ ਚੌਧਰਾਣੀ ਦਾ ਸ਼ੱਕ ਹੋਰ ਵੀ ਪੱਕਾ ਹੋ ਗਿਆ। ਉਹਨੇ ਚਮ੍ਹਾਰਲੀ ਦੀਆਂ ਹੋਰ ਔਰਤਾਂ ਨਾਲ਼ ਗੱਲ ਕਰ ਦਿੱਤੀ। ਉਹਨਾਂ ਦੀ ਵੀ ਜਗਿਆਸਾ ਜਾਗ ਉੱਠੀ ਅਤੇ ਉਹ ਗਿਆਨੋ ਨੂੰ ਆਉਂਦਿਆਂ-ਜਾਂਦਿਆਂ ਬਹੁਤ ਧਿਆਨ ਨਾਲ ਦੇਖਦੀਆਂ।

ਉਹਨੇ ਗਿਆਨੋ ਨੂੰ ਗਰਮ ਚੀਜ਼ਾਂ ਦਾ ਉਹ ਕਾੜ੍ਹਾ ਪਿਲਾਉਣਾ ਸ਼ੁਰੂ ਕਰ ਦਿੱਤਾ ਜਿਹੜਾ ਪਸ਼ੂਆਂ ਨੂੰ ਠੰਢ ਲੱਗਣ 'ਤੇ ਦਿੱਤਾ ਜਾਂਦਾ ਹੈ। ਗਿਆਨੋ ਕੌੜਾ ਅਤੇ ਕਸੈਲ਼ਾ ਕਾੜ੍ਹਾ ਵੀ ਚਾਅ ਨਾਲ ਪੀਂਦੀ ਰਹੀ। ਜੱਸੋ ਨੇ ਉਹਨੂੰ ਸਖਤ ਹਿਦਾਇਤ ਕਰ ਦਿੱਤੀ ਕਿ ਉਹ ਘਰ ਤੋਂ ਬਾਹਰ ਅਤੇ ਕਿਸੇ ਦੇ ਸਾਹਮਣੇ ਪਿਸ਼ਾਬ ਨਾ ਕਰੇ। ਉਹ ਜਿੰਨੀ ਵਾਰ ਪਿਸ਼ਾਬ ਕਰਦੀ ਜੱਸੋ ਧਿਆਨ ਨਾਲ ਉਹਦਾ ਨਿਰੀਖਣ ਕਰਦੀ ਅਤੇ ਉਸ ਵਿੱਚ ਖ਼ੂਨ ਦੇ ਧੱਬੇ ਨਾ ਦੇਖ ਕੇ ਨਿਰਾਸ਼ ਹੋ ਜਾਂਦੀ।

ਤਿੰਨ ਦਿਨ ਤੱਕ ਕਾੜ੍ਹਾ ਪੀਣ ਤੋਂ ਬਾਅਦ ਗਿਆਨੋ ਦਾ ਪੇਟ ਸਖਤ ਖਰਾਬ ਹੋ

ਗਿਆ ਅਤੇ ਉਹਨੂੰ ਦਸਤ ਲੱਗ ਗਏ। ਜੱਸੋ ਦੀ ਨਿਰਾਸ਼ਾ ਆਸ ਵਿੱਚ ਬਦਲ ਗਈ। ਗਿਆਨੋ ਨੂੰ ਕਈ ਵਾਰ ਰਾਤ ਨੂੰ ਵੀ ਬਾਹਰ ਜਾਣਾ ਪੈਂਦਾ। ਜੱਸੋ ਦੋ-ਚਾਰ ਵਾਰ ਉਹਦੇ ਨਾਲ ਗਈ ਪਰ ਬਾਅਦ ਵਿੱਚ ਗਿਆਨੋ ਇਕੱਲੀ ਜਾਣ ਲੱਗ ਪਈ।

ਗਿਆਨੋ ਰਾਤ ਨੂੰ ਖੇਤਾਂ ਵਿੱਚੋਂ ਵਾਪਸ ਆ ਰਹੀ ਸੀ ਕਿ ਕਾਲ਼ੀ ਦੇ ਘਰ ਵਿੱਚ ਉਹਨੂੰ ਰੌਸ਼ਨੀ ਦਿਖਾਈ ਦਿੱਤੀ। ਉਹ ਬੇ-ਝਿਜਕ ਉਹਦੇ ਦਰਵਾਜ਼ੇ ਵੱਲ ਵੱਧ ਗਈ। ਪਹਿਲੀ ਦਸਤਕ 'ਤੇ ਉਹਨੇ ਬੂਹਾ ਖੋਲ੍ਹ ਦਿੱਤਾ। ਗਿਆਨੋ ਨੂੰ ਬਹੁਤ ਹੀ ਕਮਜ਼ੋਰ, ਪਰੇਸ਼ਾਨ ਅਤੇ ਹਤਾਸ਼ ਦੇਖ ਕੇ ਕਾਲ਼ੀ ਦੇ ਕਾਲਜੇ ਵਿੱਚ ਖੋਹ ਪਈ। ਉਹਦਾ ਉੱਡਿਆ ਹੋਇਆ ਜੋਬਨ ਅਤੇ ਰੰਗਰੂਪ ਦੇਖ ਕੇ ਗਿਆਨੋ ਨੂੰ ਵੀ ਬਹੁਤ ਦੁੱਖ ਪਹੁੰਚਿਆ।

ਗਿਆਨੋ ਉਹਦੇ ਨੇੜੇ ਆ ਗਈ ਅਤੇ ਕੁੱਝ ਦੇਰ ਤੱਕ ਦੋਵੇਂ ਖਾਮੋਸ਼ ਬੈਠੇ ਰਹੇ। ਪਹਿਲਾਂ ਉਹ ਮਿਲ਼ਦੇ ਤਾਂ ਆਪਣੇ ਸਾਰੇ ਦੁੱਖ-ਦਰਦ ਭੁੱਲ ਕੇ ਖ਼ੁਸ਼ੀ ਵਿੱਚ ਡੁੱਬ ਜਾਂਦੇ ਸੀ ਪਰ ਅੱਜ ਦੋਨਾਂ ਦੇ ਦੁੱਖ ਪਹਿਲਾਂ ਨਾਲੋ ਬਹੁਤ ਜ਼ਿਆਦਾ ਵੱਧ ਚੁੱਕੇ ਸਨ। ਗਿਆਨੋ ਨਜ਼ਰਾਂ ਝੁਕਾਈ ਬੈਠੀ ਸੀ। ਕਾਲ਼ੀ ਨੇ ਹੌਂਸਲਾ ਕਰਕੇ ਉਹਦਾ ਚਿਹਰਾ ਉੱਪਰ ਚੁੱਕਿਆ ਤਾਂ ਉਹਦੀਆਂ ਅੱਖਾਂ ਵਿੱਚ ਛਲਕ ਰਹੇ ਹੰਝੂ ਗੱਲਾਂ 'ਤੇ ਵਗਣ ਲੱਗੇ। ਉਹ ਹੰਝੂ ਪੂੰਝਦੀ ਬਹੁਤ ਹੀ ਤਰਲੇ ਭਰੀ ਅਵਾਜ਼ ਵਿੱਚ ਬੋਲੀ:

"ਮੈਨੂੰ ਇੱਥੋਂ ਕਿਤੇ ਲੈ ਜਾ। ਗੱਲ ਬਹੁਤ ਵਿਗੜ ਗਈ ਹੈ।"

ਗਿਆਨੋ ਨੇ ਕਾਲ਼ੀ ਨੂੰ ਆਪਣੇ ਗਰਭ ਬਾਰੇ ਦੱਸਿਆ ਤਾਂ ਉਹਦੀਆਂ ਅੱਖਾਂ ਫੈਲ ਗਈਆਂ। ਉਹ ਡਰ ਨਾਲ ਕੰਬਣ ਲੱਗੀ। ਹੌਲ਼ੀ-ਹੌਲ਼ੀ ਉਹਨੇ ਆਪਣੇ-ਆਪ 'ਤੇ ਕਾਬੂ ਪਾ ਲਿਆ ਅਤੇ ਆਪਣੀ ਅਵਾਜ਼ ਵਿੱਚ ਠਰੰਮਾ ਲਿਆਉਣ ਦੀ ਕੋਸ਼ਿਸ਼ ਕਰਦਾ ਬੋਲਿਆ, "ਮੈਂ ਇਕ-ਦੋ ਦਿਨ ਵਿੱਚ ਕੁੱਛ ਨਾ ਕੁੱਛ ਕਰੂੰਗਾ।" ਕਹਿ ਕੇ ਕਾਲ਼ੀ ਸੋਚ ਵਿੱਚ ਪੈ ਗਿਆ ਅਤੇ ਫਿਰ ਗਿਆਨੋ ਦਾ ਸਿਰ ਸਹਿਲਾਉਂਦਾ ਹੋਇਆ ਬੋਲਿਆ:

"ਤੂੰ ਇਸਾਈ ਬਣਨ ਨੂੰ ਤਿਆਰ ਹੈਂ ਨਾ ?"

"ਤੇਰੇ ਨਾਲ ਤੂੰ ਜੋ ਕਹੇਂਗਾ ਬਣ ਜਾਊਂਗੀ ਪਰ ਮੈਨੂੰ ਇੱਥੋਂ ਕੱਢ ਲੈ।"

"ਅੱਛਾ, ਕੱਲ੍ਹ ਦੱਸੂੰਗਾ, ਤੂੰ ਪਹਿਰਾ ਸ਼ੁਰੂ ਹੋਣ ਵੇਲੇ ਤਕੀਏ ਤੋਂ ਪਰ੍ਹੇ ਮਿਲੀਂ। ਮੈਂ ਉੱਥੇ ਤੇਰੀ ਉਡੀਕ ਕਰੂੰਗਾ।"

ਕਾਲ਼ੀ ਸਵੇਰੇ ਉੱਠਦੇ ਸਾਰ ਹੀ ਪਾਦਰੀ ਦੇ ਕੋਲ ਗਿਆ। ਉਹ ਹਮੇਸ਼ਾਂ ਦੀ ਤਰ੍ਹਾਂ ਖ਼ੁਸ਼ੀ ਨਾਲ ਮਿਲ਼ਿਆ ਅਤੇ ਇੱਧਰ-ਉੱਧਰ ਦੀਆਂ ਗੱਲਾਂ ਕਰਨ ਤੋਂ ਬਾਅਦ ਕਾਲ਼ੀ ਨੂੰ ਉਦਾਸ ਅਵਾਜ਼ ਵਿੱਚ ਕਹਿਣ ਲੱਗਾ:

"ਇਹ ਪਿੰਡ ਬਹੁਤ ਖਰਾਬ ਹੈ। ਇੱਥੋਂ ਦੇ ਲੋਕਾਂ ਦੇ ਖਿਆਲਾਤ ਬਹੁਤ ਗੰਦੇ ਹਨ। ਚੰਗੇ ਭਲੇ ਬੰਦੇ ਵਿੱਚ ਕੀੜੇ ਕੱਢਦੇ ਹਨ। ਯੀਸੂ ਮਸੀਹ ਇਹਨਾਂ 'ਤੇ ਰਹਿਮ ਕਰੇ।" ਪਾਦਰੀ ਨੇ ਛਾਤੀ 'ਤੇ ਹੱਥ ਨਾਲ ਕਰਾਸ ਬਣਾ ਕੇ ਕਿਹਾ।

ਕਾਲ਼ੀ ਪਾਦਰੀ ਦੇ ਮੂੰਹ ਤੋਂ ਧੀਰਜ ਬਣਾਉਣ ਵਾਲੇ ਸ਼ਬਦ ਸੁਣ ਕੇ ਧੀਮੀ ਅਵਾਜ਼ ਵਿੱਚ ਆਪਣੇ ਮਨ ਦੀ ਗੱਲ ਦੱਸਣ ਲੱਗਾ। ਪਾਦਰੀ ਦੀ ਹਮਦਰਦੀ ਲਗਾਤਾਰ ਉਹਦੇ

ਨਾਲ ਵੱਧਦੀ ਜਾ ਰਹੀ ਸੀ। ਕਾਲ਼ੀ ਨੇ ਜਦੋਂ ਇਸਾਈ ਧਰਮ ਗ੍ਰਹਿਣ ਕਰਨ ਦੀ ਇੱਛਾ ਜ਼ਾਹਰ ਕੀਤੀ ਤਾਂ ਪਾਦਰੀ ਦਾ ਚਿਹਰਾ ਖਿੜ ਉੱਠਿਆ ਅਤੇ ਉਹ ਖੁਸ਼ ਹੋ ਕੇ ਬੋਲਿਆ:

"ਮੈਨੂੰ ਯਕੀਨ ਸੀ ਕਿ ਇਕ-ਨਾ-ਇਕ ਦਿਨ ਤੇਰੇ ਅੰਦਰ ਯੀਸੂ ਮਸੀਹ ਦਾ ਪ੍ਰੇਮ ਜਾਗੂਗਾ ਅਤੇ ਤੂੰ ਉਸ ਮੁਕੱਦਸ ਬਾਪ ਦੇ ਪੈਰਾਂ ਵਿੱਚ ਆ ਡਿੱਗੇਗਾਂ।"

"ਮੈਂ ਇਕੱਲਾ ਹੀ ਇਸਾਈ ਨਹੀਂ ਬਣੂੰਗਾ, ਮੇਰੇ ਸਾਥ ਗਿਆਨੋ ਵੀ ਇਸਾਈ ਬਣੂਗੀ।"

"ਉਹਦੀ ਮਾਂ ਅਤੇ ਭਰਾ ਵੀ ?" ਪਾਦਰੀ ਨੇ ਉਤਸੁਕਤਾ ਨਾਲ ਪੁੱਛਿਆ।

"ਉਹ ਨੀਂ ਬਣਨਗੇ। ਇਸਾਈ ਬਣਨ ਤੋਂ ਬਾਅਦ ਮੈਂ ਅਤੇ ਗਿਆਨੋ ਵਿਆਹ ਕਰਾਂਗੇ ... ਇਸਾਈ ਧਰਮ 'ਚ ਇਸ ਤਰ੍ਹਾਂ ਦੇ ਵਿਆਹ ਦੀ ਮਨਾਹੀ ਤਾਂ ਨਹੀਂ ?"

"ਨਹੀਂ, ਮਨਾਹੀ ਤਾਂ ਨਹੀਂ ਹੈ ... ਪਰ ਗਿਆਨੋ ਦੀ ਉਮਰ ਛੋਟੀ ਹੈ, ਉਹ ਨਾਬਾਲਿਗ ਹੈ ... ਉਹ ਆਪਣੀ ਮਾਂ ਦੀ ਇਜਾਜ਼ਤ ਬਿਨਾਂ ਆਪਣਾ ਧਰਮ ਨਹੀਂ ਬਦਲ ਸਕਦੀ।"

ਪਾਦਰੀ ਦੀ ਗੱਲ ਸੁਣ ਕੇ ਕਾਲ਼ੀ ਬਹੁਤ ਉਦਾਸ ਹੋ ਗਿਆ ਅਤੇ ਉਹਦੇ ਗੋਡਿਆਂ ਵੱਲ ਝੁਕਦਾ ਹੋਇਆ ਤਰਲੇ ਭਰੇ ਅਵਾਜ਼ ਵਿੱਚ ਬੋਲਿਆ:

"ਪਾਦਰੀ ਜੀ, ਸਾਡੀ ਮਦਦ ਕਰੋ ... ਸਾਨੂੰ ਕੋਈ ਰਸਤਾ ਦੱਸੋ ... ਘਰ ਤੋਂ ਭੱਜਦੇ ਹਾਂ ਤਾਂ ਪੁਲਿਸ ਪਿੱਛਾ ਕਰੂਗੀ ... ਫਿਰ ਭੱਜ ਕੇ ਜਾਵਾਂਗੇ ਕਿੱਥੇ ?" ਕਾਲ਼ੀ ਦੀਆਂ ਅੱਖਾਂ ਵਿੱਚ ਹੰਝੂ ਛਲਕਣ ਲੱਗੇ। ਪਾਦਰੀ ਉਹਦੇ ਸਿਰ ਉੱਤੇ ਹੱਥ ਰੱਖਦਾ ਹੋਇਆ ਬੋਲਿਆ:

"ਮੈਂ ਇਸ ਮਾਮਲੇ ਵਿੱਚ ਤੇਰੀ ਕੋਈ ਮਦਦ ਨਹੀਂ ਕਰ ਸਕਦਾ ... ਤੁਹਾਡੇ ਲਈ ਸਿਰਫ ਦੁਆ ਹੀ ਮੰਗ ਸਕਦਾ ਹਾਂ।"

ਕਾਲ਼ੀ ਪਾਦਰੀ ਦੇ ਘਰੋਂ ਸਿੱਧਾ ਟਾਂਡਾ ਉੜਮੁੜ ਚਲਾ ਗਿਆ। ਉਹ ਸਾਰਾ ਦਿਨ ਅੱਡੇ ਦੇ ਨਾਲ਼ ਅੰਬਾਂ ਦੇ ਬਾਗ ਵਿੱਚ ਲੰਮਾ ਪਿਆ ਸੋਚ ਵਿੱਚ ਡੁੱਬਿਆ ਰਿਹਾ। ਗਿਆਨੋ ਨੂੰ ਨਾਲ ਲੈ ਕੇ ਭੱਜਣ ਦੀ ਗੱਲ ਸੋਚਦਾ ਤਾਂ ਉਹਦੀਆਂ ਅੱਖਾਂ ਅੱਗੇ ਪੁਲਿਸ ਦੇ ਸਿਪਾਹੀਆਂ ਦੀਆਂ ਸਖਤ ਸ਼ਕਲਾਂ ਘੁੰਮ ਜਾਂਦੀਆਂ ਅਤੇ ਕੰਨਾਂ ਵਿੱਚ ਉਹਨਾਂ ਦੀਆਂ ਗਾਲ੍ਹਾਂ ਅਤੇ ਕੁੱਟ ਗੂੰਜਣ ਲੱਗਦੀ ਅਤੇ ਉਹਦਾ ਹੌਂਸਲਾ ਟੁੱਟ ਜਾਂਦਾ। ਕਦੇ ਉਹ ਸੋਚਦਾ ਕਿ ਉਹ ਇਕੱਲਾ ਹੀ ਪਿੰਡ ਛੱਡ ਕੇ ਚਲਾ ਜਾਵੇ ਪਰ ਇਸ ਗੱਲ ਲਈ ਵੀ ਉਹਦਾ ਮਨ ਨਾ ਮੰਨਦਾ।

ਰਾਤ ਨੂੰ ਉਹ ਅਣਮੰਨਿਆ ਜਿਹਾ ਤਕੀਏ ਤੋਂ ਪਰ੍ਹਾਂ ਫਸਲ ਵਿੱਚ ਬੈਠਾ ਗਿਆਨੋ ਦੀ ਉਡੀਕ ਕਰਦਾ ਰਿਹਾ। ਉਹਦਾ ਦਿਲ ਧੱਕ-ਧੱਕ ਕਰ ਰਿਹਾ ਸੀ। ਉਹਨੂੰ ਸਮਝ ਨਹੀਂ ਆ ਰਹੀ ਸੀ ਕਿ ਉਹਨੂੰ ਕੀ ਜਵਾਬ ਦੇਵੇਗਾ। ਇਸ ਸਖਤ ਮੁਸ਼ਕਿਲ ਦਾ ਕਿਸ ਤਰ੍ਹਾਂ ਹੱਲ ਕੱਢੇਗਾ। ਪੱਤਾ ਵੀ ਹਿੱਲਦਾ ਤਾਂ ਉਹਦੇ ਕੰਨ ਖੜ੍ਹੇ ਹੋ ਜਾਂਦੇ ਅਤੇ ਸਾਹ ਰੁਕਣ ਲੱਗਦਾ। ਪਿੰਡ ਵਿੱਚ ਪਹਿਰਾ ਸ਼ੁਰੂ ਹੋ ਗਿਆ ਪਰ ਗਿਆਨੋ ਨਾ ਆਈ। ਉਹ ਕੁਛ ਸਮੇਂ ਤੱਕ ਲੁਕ ਕੇ ਬੈਠਾ ਰਿਹਾ। ਪਹਿਰੇਦਾਰ ਪਿੰਡ ਦੇ ਦੂਸਰੇ ਪਾਸੇ ਪਹੁੰਚ ਗਿਆ ਸੀ ਪਰ ਗਿਆਨੋ ਅਜੇ ਤੱਕ ਨਹੀਂ ਸੀ ਆਈ। ਉਹ ਫਸਲ ਤੋਂ ਬਾਹਰ ਆ ਗਿਆ ਅਤੇ ਦੱਬੇ ਪੈਰੀਂ ਪਿੰਡ ਵੱਲ ਤੁਰ ਪਿਆ। ਉਹ

ਗਿਆਨੋ ਦੇ ਦਰਵਾਜ਼ੇ ਦੇ ਸਾਹਮਣੇ ਕੁੱਝ ਪਲਾਂ ਲਈ ਰੁਕ ਗਿਆ ਅਤੇ ਉੱਥੇ ਬਿਲਕੁਲ ਖਾਮੋਸ਼ੀ ਦੇਖ ਕੇ ਅੱਗੇ ਵੱਧ ਗਿਆ। ਮੰਜੇ 'ਤੇ ਪੈਂਦਿਆਂ ਹੀ ਉਹਨੂੰ ਫਿਕਰ ਨੇ ਘੇਰ ਲਿਆ ਕਿ ਪਤਾ ਨਹੀਂ ਗਿਆਨੋ ਕਿਉਂ ਨਹੀਂ ਆਈ। ਉਹ ਵਚਨ ਦੇ ਕੇ ਪਿੱਛੇ ਹਟਣ ਵਾਲੀ ਤਾਂ ਨਹੀਂ ਹੈ। ਉਹ ਸਾਰੀ ਰਾਤ ਸੁੱਤਾ-ਅੱਧਸੁੱਤਾ ਇਸ ਹੀ ਸੋਚ ਵਿੱਚ ਡੁੱਬਿਆ ਰਿਹਾ।

ਸੱਤ ਦਿਨਾਂ ਤੱਕ ਕਾੜ੍ਹਾ ਪਿਲਾਉਣ ਤੋਂ ਬਾਅਦ ਵੀ ਗਿਆਨੋ ਨੂੰ ਕੋਈ ਫਾਇਦਾ ਨਾ ਹੋਇਆ ਤਾਂ ਜੱਸੋ ਬੁਖਲਾ ਗਈ। ਉਹਨੇ ਗਿਆਨੋ ਨੂੰ ਬਹੁਤ ਕੁੱਟਿਆ ਅਤੇ ਆਪ ਵੀ ਬਹੁਤ ਰੋਈ। ਉਹ ਕੋਠੜੀ ਵਿੱਚ ਪਈ ਇਸ ਤਰ੍ਹਾਂ ਵਿਰਲਾਪ ਕਰਦੀ ਰਹੀ ਜਿਵੇਂ ਉਹਦਾ ਨੌਜਵਾਨ ਪੁੱਤ ਮਰ ਗਿਆ ਹੋਵੇ। ਉਹਨੇ ਮੰਗੂ ਨੂੰ ਚੌਧਰੀ ਦੀ ਹਵੇਲੀਓਂ ਸੱਦ ਲਿਆ ਅਤੇ ਉਹਨੂੰ ਕੋਠੜੀ ਵਿੱਚ ਲਿਜਾ ਕੇ ਦਰਵਾਜ਼ਾ ਬੰਦ ਕਰ ਲਿਆ ਅਤੇ ਆਪਣੀ ਛਾਤੀ ਪਿੱਟਦੀ ਬੋਲੀ, "ਪੁੱਤਰਾ ਅਨਰਥ ਹੋ ਗਿਆ ਹੈ।" ਫਿਰ ਉਹ ਮੰਗੂ ਦੇ ਕੰਨ ਵਿੱਚ ਖੁਸਰ-ਫੁਸਰ ਕਰਨ ਲੱਗੀ।

ਮੰਗੂ ਉਹਦੀ ਗੱਲ ਸੁਣ ਕੇ ਭੜਕ ਪਿਆ ਅਤੇ ਦੰਦ ਪੀਂਹਦਾ ਹੋਇਆ ਬੋਲਿਆ, "ਮੈਂ ਦੋਨਾਂ ਨੂੰ ਮਾਰ ਦਿਆਂਗਾ।" ਜੱਸੋ ਉਹਦੇ ਮੂੰਹ 'ਤੇ ਹੱਥ ਰੱਖਦੀ ਹੋਈ ਦੱਬੀ ਅਵਾਜ਼ ਵਿੱਚ ਬੋਲੀ:

"ਰੌਲ਼ਾ ਕਿਉਂ ਪਾਉਂਦੇ ਹੋ। ਇੱਜ਼ਤ ਪਹਿਲਾਂ ਹੀ ਰੁਲ਼ ਗਈ ਹੈ ਹੁਣ ਮਿੱਟੀ ਵੀ ਰੋਲ਼ਣੀ ਚਾਹੁੰਦਾ ਹੈਂ ... ਆਪਣੀ ਚੀਜ਼ ਖੋਟੀ ਸੀ। ਦੂਜੇ ਨੂੰ ਦੋਸ਼ ਕਿਸ ਗੱਲ ਦਾ।"

ਮੰਗੂ ਕੁੱਝ ਸ਼ਾਂਤ ਹੋ ਗਿਆ ਤਾਂ ਜੱਸੋ ਉਦਾਸ ਅਵਾਜ਼ ਵਿੱਚ ਬੋਲੀ:

"ਮੈਂ ਸਭ ਓੜ੍ਹ-ਪੋੜ੍ਹ ਕਰਕੇ ਦੇਖ ਲਏ ਹਨ। ਉਹਨਾਂ ਨਾਲ ਕੁਛ ਨਹੀਂ ਬਣਿਆ। ਮੁਹੱਲੇ ਵਿੱਚ ਵੀ ਲੋਕਾਂ ਨੂੰ ਸ਼ੱਕ ਹੋ ਗਿਆ ਹੈ। ਹਾਲੇ ਤੱਕ ਮੈਨੂੰ ਕਿਸੇ ਨੇ ਕੁੱਛ ਕਿਹਾ ਤਾਂ ਨਹੀਂ ਪਰ ਆਪਸ ਵਿੱਚ ਖੁਸਰ-ਫੁਸਰ ਜ਼ਰੂਰ ਕਰਦੀਆਂ ਹਨ। ... ਤੂੰ ਕਿਤਿਓਂ ਮੈਨੂੰ ਸੰਖੀਆ ਲਿਆ ਦੇ, ਮੈਂ ਇਹਨੂੰ ਦੇ ਦਊਂਗੀ। ਇਹ ਮਰ ਗਈ ਤਾਂ ਸਾਰੀ ਗੱਲ ਖਤਮ ਹੋ ਜਾਊਗੀ। ਜੇ ਇਸ ਹਾਲ ਵਿੱਚ ਜਿਉਂਦੀ ਰਹੀ ਤਾਂ ਤੈਨੂੰ ਵੀ ਕਿਸੇ ਨੇ ਕੁੜੀ ਨਹੀਂ ਦੇਣੀ।"

ਇਹ ਸੁਝਾਅ ਦੇ ਕੇ ਜੱਸੋ ਰੋਣ ਲੱਗੀ। ਮੰਗੂ ਸੋਚ ਵਿੱਚ ਪੈ ਗਿਆ ਅਤੇ ਫਿਰ ਉੱਠ ਕੇ ਬਾਹਰ ਚਲਾ ਗਿਆ।

ਤਿੰਨ ਦਿਨਾਂ ਬਾਅਦ ਮੰਗੂ ਨੇ ਆਪਣੀ ਮਾਂ ਨੂੰ ਸੰਖੀਏ ਦੀਆਂ ਡਲ਼ੀਆਂ ਲਿਆ ਦਿੱਤੀਆਂ। ਜੱਸੋ ਉਸ ਪੁੜੀ ਨੂੰ ਹੱਥ ਵਿੱਚ ਫੜੀ ਬਹੁਤ ਦੇਰ ਤੱਕ ਬੈਠੀ ਰੋਂਦੀ ਰਹੀ। ਕਈ ਵਾਰ ਉਹਦੇ ਜੀ ਵਿੱਚ ਆਇਆ ਕਿ ਉਹ ਪੁੜੀ ਨੂੰ ਨਾਲ਼ੀ ਵਿੱਚ ਸੁੱਟ ਦੇਵੇ ਪਰ ਜਦੋਂ ਇਹ ਸੋਚਦੀ ਕਿ ਸੱਤ-ਅੱਠ ਮਹੀਨਿਆਂ ਬਾਅਦ ਉਹਦੀ ਕੁਆਰੀ ਕੁੜੀ ਦੇ ਬੱਚਾ ਹੋਏਗਾ ਤਾਂ ਉਹ ਕੰਬ ਜਾਂਦੀ।

ਉਹਨੇ ਗਿਆਨੋ ਨੂੰ ਤਿੰਨ ਦਿਨ ਹੋਰ ਵੀ ਸਖਤ ਕਾੜ੍ਹਾ ਦਿੱਤਾ। ਉਹ ਦਿਨ ਰਾਤ ਰੱਬ ਅੱਗੇ ਅਰਦਾਸ ਕਰਦੀ ਕਿ ਗਿਆਨੋ ਦਾ ਗਰਭ ਡਿੱਗ ਜਾਏ। ਉਹਨੂੰ ਪੂਰੀ ਆਸ ਸੀ ਕਿ ਤੀਜੇ ਦਿਨ ਕਾੜ੍ਹਾ ਜ਼ਰੂਰ ਅਸਰ ਕਰੂਗਾ ਪਰ ਉਹ ਦਿਨ ਲੰਘਣ ਬਾਅਦ ਵੀ ਗਿਆਨੋ ਚੰਗੀ

ਭਲੀ ਰਹੀ ਤਾਂ ਜੱਸੋ ਨੇ ਸੰਖੀਆ ਦੇਣ ਦਾ ਫੈਸਲਾ ਕਰ ਲਿਆ। ਉਹਨੇ ਮੰਗੂ ਨੂੰ ਦੱਸ ਦਿੱਤਾ। ਜੱਸੋ ਖਾਮੋਸ਼ੀ ਨਾਲ ਰੋਂਦੀ ਹੋਈ ਸੰਖੀਏ ਦੀਆਂ ਡਲੀਆਂ ਨੂੰ ਗੁੜ ਵਿੱਚ ਲਪੇਟ ਕੇ ਉਹਨਾਂ ਦੀਆਂ ਗੋਲ਼ੀਆਂ ਵੱਟਦੀ ਰਹੀ।

ਸ਼ਾਮ ਨੂੰ ਮੰਗੂ ਘਰ ਆਇਆ ਅਤੇ ਗਿਆਨੋ ਨੂੰ ਰੋਟੀ ਪਕਾਉਂਦਿਆਂ ਦੇਖ ਕੇ ਉਹਦੀਆਂ ਅੱਖਾਂ ਵਿੱਚ ਹੰਝੂ ਆ ਗਏ। ਉਹ ਦੀਵੇ ਦੀ ਲੋਅ ਵਿੱਚੋਂ ਉੱਠ ਕੇ ਹਨ੍ਹੇਰੇ ਵਿੱਚ ਜਾ ਬੈਠਾ ਅਤੇ ਇਕਟੱਕ ਉਹਦੀ ਵੱਲ ਦੇਖਦਾ ਰਿਹਾ। ਉਹਨੇ ਗਿਆਨੋ ਦੇ ਹੱਥੋਂ ਰੋਟੀ ਲੈ ਕੇ ਖਾਧੀ। ਅੱਜ ਸ਼ਾਇਦ ਮੰਗੂ ਦੀ ਜ਼ਿੰਦਗੀ ਵਿੱਚ ਪਹਿਲਾ ਦਿਨ ਸੀ ਕਿ ਉਹਨੇ ਗਿਆਨੋ ਨਾਲ ਗਾਲ੍ਹੀ ਗਲੋਚ ਨਹੀਂ ਕੀਤਾ ਸੀ। ਉਹਨੇ ਸੋਚਿਆ ਕਿ ਉਹ ਘਰ ਹੀ ਸੌਂਵੇਗਾ ਪਰ ਬਾਅਦ ਵਿੱਚ ਇਰਾਦਾ ਬਦਲ ਦਿੱਤਾ।

ਜੱਸੋ ਗਿਆਨੋ ਨਾਲ ਬਹੁਤ ਚਾਅ ਅਤੇ ਲਾਡ ਕਰ ਰਹੀ ਸੀ। ਉਹਨੂੰ ਪੁੱਤ ਪੁੱਤ ਕਹਿਕੇ ਬੁਲਾ ਰਹੀ ਸੀ। ਗਿਆਨੋ ਦੀ ਸਮਝ ਵਿੱਚ ਕੁੱਛ ਨਹੀਂ ਆ ਰਿਹਾ ਸੀ ਕਿ ਅੱਜ ਮਾਂ ਦੇ ਵਤੀਰੇ ਵਿੱਚ ਤਬਦੀਲੀ ਕਿਉਂ ਆ ਗਈ ਹੈ। ਉਹ ਖ਼ੁਸ਼ ਸੀ ਕਿ ਉਹਦੀ ਮਾਂ ਅਤੇ ਭਰਾ ਦੋਵੇਂ ਗੁੱਸੇ ਵਿੱਚ ਨਹੀਂ ਹਨ।

ਜੱਸੋ ਨੇ ਆਪਣੇ-ਆਪ ਗਿਆਨੋ ਦੀ ਮੰਜੀ ਵਿਹੜੇ ਵਿੱਚ ਵਿਛਾਈ ਅਤੇ ਜਦੋਂ ਉਹ ਸੌਣ ਲੱਗੀ ਤਾਂ ਉਹਦੇ ਹੱਥ ਉੱਤੇ ਗੋਲ਼ੀ ਰੱਖ ਕੇ ਪਾਣੀ ਦਾ ਗਿਲਾਸ ਦੇ ਕੇ ਕੰਬਦੀ ਅਵਾਜ਼ ਵਿੱਚ ਬੋਲੀ:

"ਲੈ ਪੁੱਤ, ਖਾ ਲੈ, ਇਸ ਨਾਲ ਅਰਾਮ ...।" ਜੱਸੋ ਅੱਗੇ ਕੁੱਝ ਨਾ ਬੋਲ ਸਕੀ ਅਤੇ ਮੂੰਹ ਵਿੱਚ ਪੱਲਾ ਲੈ ਕੇ ਰੋਣ ਲੱਗੀ।

ਗਿਆਨੋ ਨੇ ਚੁੱਪਚਾਪ ਗੋਲ਼ੀ ਖਾ ਲਈ। ਕੁੱਝ ਸਮੇਂ ਤੱਕ ਉਹ ਆਰਾਮ ਨਾਲ ਲੰਮੀ ਪਈ ਰਹੀ। ਫਿਰ ਉਹਨੂੰ ਮਹਿਸੂਸ ਹੋਇਆ ਜਿਵੇਂ ਉਹਦੇ ਢਿੱਡ ਨੂੰ ਕੋਈ ਤੇਜ਼ ਚੀਜ਼ ਵੱਢ ਰਹੀ ਹੋਵੇ। ਉਹਦਾ ਸਾਰਾ ਸਰੀਰ ਆਕੜਨ ਲੱਗਾ। ਉਹ ਮੰਜੀ 'ਤੇ ਪਈ ਤੜਫਨ ਲੱਗੀ ਅਤੇ ਜੱਸੋ ਉਹਦੇ ਆਲੇ ਦੁਆਲੇ ਘੁੰਮਦੀ ਹੋਈ ਹੰਝੂ ਵਹਾਉਂਦੀ ਰਹੀ।

ਗਲ਼ੀ ਦੇ ਬਾਹਰ ਪਹਿਰੇਦਾਰ ਚੌਥੀ ਵਾਰ ਆਇਆ ਤਾਂ ਗਿਆਨੋ ਨੂੰ ਜ਼ੋਰ ਦੀ ਉਲ਼ਟੀ ਆਈ। ਜੱਸੋ ਆਪਣਾ ਰੋਣਾ-ਧੋਣਾ ਭੁੱਲ ਗਈ ਅਤੇ ਦੀਵਾ ਜਗਾ ਕੇ ਗਿਆਨੋ 'ਤੇ ਝੁੱਕ ਗਈ। ਉਹ ਬਿਲਕੁਲ ਬੇਹੋਸ਼ ਪਈ ਸੀ ਅਤੇ ਉਹਦਾ ਸਾਹ ਉੱਖੜ ਰਿਹਾ ਸੀ। ਥੋੜ੍ਹੀ ਹੀ ਦੇਰ ਬਾਅਦ ਉਹਨੂੰ ਇਕ ਹੋਰ ਉਲ਼ਟੀ ਆਈ ਅਤੇ ਉਹ ਮੰਜੀ ਉੱਤੇ ਲੁੜਕ ਗਈ।

ਜੱਸੋ ਨੇ ਆਪਣਾ ਸਿਰ ਪਿੱਟ ਲਿਆ ਅਤੇ ਉਹਦੇ ਨਾਲ ਲਿਪਟੀ ਵਿਰਲਾਪ ਕਰਦੀ ਰਹੀ। ਆਖਰੀ ਪਹਿਰ ਤੋਂ ਪਹਿਲਾਂ ਮੰਗੂ ਵੀ ਘਰ ਆ ਗਿਆ ਅਤੇ ਮਾਂ ਨੂੰ ਰੋਂਦਾ ਦੇਖ ਕੇ ਸਮਝ ਗਿਆ ਕਿ ਗਿਆਨੋ ਆਪਣੀ ਜ਼ਿੰਦਗੀ ਦਾ ਦਾਗ ਨਾਲ ਲੈ ਕੇ ਹਮੇਸ਼ਾਂ ਲਈ ਇਸ ਸੰਸਾਰ ਤੋਂ ਚਲੀ ਗਈ ਹੈ। ਉਹਨੂੰ ਦੇਖਦਿਆਂ ਹੀ ਜੱਸੋ ਫੁੱਟ ਪਈ। ਹੁਣ ਤੱਕ ਉਹਨੇ ਥੋੜ੍ਹਾ ਜਿਹਾ ਕਾਬੂ ਰੱਖਿਆ ਹੋਇਆ ਸੀ ਪਰ ਮੰਗੂ ਦੇ ਆਉਣ ਨਾਲ ਜਿਵੇਂ ਉਹਨੂੰ ਛੁੱਟੀ ਮਿਲ ਗਈ ਅਤੇ ਉਹ ਆਪਣੀ ਚੀਕ ਨੂੰ ਦਬਾਉਂਦੀ ਹੋਈ ਨਿਢਾਲ਼ ਹੋ ਗਈ। ਮੰਗੂ ਗਿਆਨੋ

ਉੱਪਰ ਝੁੱਕ ਗਿਆ ਅਤੇ ਉਹਦਾ ਚਿਹਰਾ ਆਪਣੇ ਹੰਝੂਆਂ ਨਾਲ ਧੋ ਦਿੱਤਾ। ਜਦੋਂ ਉਹਨੂੰ ਯਾਦ ਆਇਆ ਕਿ ਇਹ ਸਭ ਕਾਲ਼ੀ ਕਾਰਨ ਹੋਇਆ ਹੈ ਤਾਂ ਉਹਦੇ ਅੰਦਰ ਬਦਲਾ ਲੈਣ ਦੀ ਤੀਬਰ ਭਾਵਨਾ ਜਾਗ ਉੱਠੀ। ਉਹ ਡਾਂਗ ਚੁੱਕ ਕੇ ਗਲ਼ੀ ਵਿੱਚ ਆ ਗਿਆ। ਪਰ ਜੱਸੋ ਨੇ ਡਿਗਦਿਆਂ-ਢਹਿੰਦਿਆਂ ਉਹਨੂੰ ਆ ਫੜਿਆ ਅਤੇ ਬਹੁਤ ਹੀ ਧੀਮੀ ਅਵਾਜ਼ ਵਿੱਚ ਬੋਲੀ:

"ਪੁੱਤ, ਪਹਿਲਾਂ ਇਸ ਕੰਮ ਨੂੰ ਸਾਂਭ ਲੈ। ਉਹਨੂੰ ਬਾਅਦ ਵਿੱਚ ਦੇਖ ਲਵਾਂਗੇ। ਉਹ ਇਸ ਗਲ਼ੀ ਵਿੱਚ ਜ਼ਿੰਦਾ ਨਹੀਂ ਰਹਿ ਸਕਦਾ। ਜਿਹੜੀ ਮਾਂ ਆਪਣੀ ਕੁੱਖੋਂ ਜੰਮੀ ਧੀ ਨੂੰ ਜ਼ਹਿਰ ਦੇ ਸਕਦੀ ਹੈ, ਉਹ ਉਹਨੂੰ ਜਿਉਂਦਾ-ਜਾਗਦਾ ਨਹੀਂ ਰਹਿਣ ਦਊਗੀ।"

ਮਾਂ-ਬੇਟਾ ਅੰਦਰ ਆ ਗਏ। ਜੱਸੋ ਨੇ ਖ਼ੂਨ ਦੇ ਸਾਰੇ ਨਿਸ਼ਾਨ ਮਿਟਾ ਦਿੱਤੇ ਅਤੇ ਫਰਸ਼ ਉੱਤੇ ਲੇਪ ਕਰ ਦਿੱਤਾ। ਜਦੋਂ ਪਹੁ ਫੱਟ ਗਈ ਤਾਂ ਉਹਨੇ ਵਿਹੜੇ ਵਿੱਚ ਖੜੀ ਹੋ ਕੇ ਦਹਾੜ ਮਾਰੀ:

"ਹਾਇ ਵੇ ਲੋਕੋ ਮੈਂ ਲੁੱਟੀ ਗਈ।" ਫਿਰ ਉਹਦੀਆਂ ਚੀਕਾਂ ਸਾਰੇ ਪਿੰਡ ਵਿੱਚ ਛਾ ਗਈਆਂ।

ਲੋਕਾਂ ਨੂੰ ਪਤਾ ਸੀ ਕਿ ਇਹ ਚੀਕਾਂ ਜੱਸੋ ਦੀਆਂ ਹਨ ਅਤੇ ਇਹ ਵੀ ਪਤਾ ਸੀ ਕਿ ਉਹ ਕਿਉਂ ਰੋ ਰਹੀ ਹੈ। ਪਿੰਡ ਵਿੱਚ ਹਰ ਪਿਆਰ ਦੀ ਮਾਰੀ ਮੁਟਿਆਰ ਦਾ ਗਰਭਵਤੀ ਹੋਣ ਬਾਅਦ ਇਹ ਹੀ ਹਾਲ ਹੁੰਦਾ ਸੀ ਅਤੇ ਇਸ ਤਰ੍ਹਾਂ ਦੀ ਮੁਟਿਆਰ ਦੀ ਮਾਂ ਦੀਆਂ ਚੀਕਾਂ ਬਹੁਤ ਹੀ ਦਰਦਭਰੀਆਂ ਹੁੰਦੀਆਂ ਸਨ ਕਿਉਂਕਿ ਉਹਨਾਂ ਵਿੱਚ ਉਸ ਦੇ ਆਪਣੇ ਪਾਪ ਦਾ ਪਛਤਾਵਾ ਵੀ ਸ਼ਾਮਿਲ ਹੁੰਦਾ ਸੀ।

ਥੋੜ੍ਹੀ ਦੇਰ ਵਿੱਚ ਮੁਹੱਲੇ ਦੀਆਂ ਸਾਰੀਆਂ ਤੀਵੀਂਆਂ ਜੱਸੋ ਦੇ ਘਰ ਪਹੁੰਚ ਗਈਆਂ। ਮਰਦ ਸ਼ਮਸ਼ਾਨ ਘਾਟ ਵਿੱਚ ਲੱਕੜੀਆਂ ਪਹੁੰਚਾਉਣ ਲੱਗੇ। ਤਾਇਆ ਬਸੰਤਾ ਮੰਗੂ ਨੂੰ ਜਲਦੀ ਤੋਂ ਜਲਦੀ ਅਰਥੀ ਕੱਢਣ ਲਈ ਜ਼ੋਰ ਦੇ ਰਿਹਾ ਸੀ। ਸਿਰਫ ਜੱਸੋ ਰੋ ਰਹੀ ਸੀ। ਬਾਕੀ ਤੀਵੀਂਆਂ ਉਹਨੂੰ ਚੁੱਪ ਕਰਾ ਰਹੀਆਂ ਸਨ। ਉਹ ਕੰਨਾਂ ਨੂੰ ਛੁਹਦੀਆਂ ਹੋਈਆਂ ਇਕ ਦੂਸਰੀ ਨੂੰ ਅੱਖਾਂ ਨਾਲ ਸਮਝਾ ਰਹੀਆਂ ਸਨ ਕਿ ਗਿਆਨੋ ਨੂੰ ਜ਼ਹਿਰ ਦੇ ਕੇ ਮਾਰਿਆ ਗਿਆ ਹੈ ਪਰ ਕਿਸੇ ਨੇ ਵੀ ਇਹ ਗੱਲ ਆਪਣੇ ਬੁੱਲਾਂ 'ਤੇ ਨਹੀਂ ਆਉਣ ਦਿੱਤੀ। ਗਿਆਨੋ ਦੀ ਮੌਤ ਦਾ ਕਾਰਨ ਨਾ ਤਾਂ ਕਿਸੇ ਨੇ ਪੁੱਛਿਆ ਅਤੇ ਨਾ ਹੀ ਕਿਸੇ ਨੇ ਦੱਸਿਆ।

ਸੂਰਜ ਚੜ੍ਹਨ ਤੋਂ ਥੋੜ੍ਹੀ ਦੇਰ ਬਾਅਦ ਹੀ ਗਿਆਨੋ ਦੀ ਅਰਥੀ ਸ਼ਮਸ਼ਾਨ ਘਾਟ ਵਿੱਚ ਪਹੁੰਚਾ ਦਿੱਤੀ ਗਈ। ਕੋਈ ਰਸਮ-ਰਿਵਾਜ਼ ਨਹੀਂ ਕੀਤੇ ਗਏ ਪਰ ਮੁਹੱਲੇ ਦੇ ਹਰ ਵਿਅਕਤੀ ਨੇ ਉਹਦੀ ਅਰਥੀ ਨੂੰ ਮੋਢਾ ਦਿੱਤਾ ਤਾਂ ਕਿ ਉਹ ਚੁੜੇਲ ਬਣਨ ਤੋਂ ਬਾਅਦ ਉਹਨਾਂ ਨੂੰ ਪਰੇਸ਼ਾਨ ਅਤੇ ਤੰਗ ਨਾ ਕਰੇ।

ਉਹਦੀ ਅਰਥੀ ਨੂੰ ਅੱਗ ਲਾ ਕੇ ਸਾਰੇ ਲੋਕ ਆਪਣੇ-ਆਪਣੇ ਕੰਮ-ਕਾਰ 'ਤੇ ਚਲੇ ਗਏ। ਕੋਈ ਸਫ ਨਹੀਂ ਵਿਛੀ। ਕਿਸੇ ਨੇ ਗਿਆਨੋ ਦੇ ਗੁਣਾਂ ਦੀ ਗੱਲ ਨਾ ਕੀਤੀ। ਸਾਰੇ ਡਰੇ ਹੋਏ ਅਤੇ ਉਦਾਸ ਸਨ। ਜੱਸੋ ਦੇ ਕੋਲ ਸਿਰਫ ਬੇਬੇ ਹੁਕਮੀ ਬੈਠੀ ਸੀ ਅਤੇ ਉਹ ਵੀ ਦਿਲਾਸਾ ਦੇਣ ਦੀ ਬਜਾਏ ਰੱਬ ਨੂੰ ਯਾਦ ਕਰਦੀ ਹੋਈ ਸਾਰਿਆਂ ਲਈ ਚੰਗੀ ਮੱਤ ਦੀ

ਕਾਮਨਾ ਕਰ ਰਹੀ ਸੀ।

ਕਾਲ਼ੀ ਦੇ ਘਰ ਨੂੰ ਤਾਲਾ ਲੱਗਾ ਹੋਇਆ ਸੀ। ਜੱਸੋ ਦੀ ਪਹਿਲੀ ਚੀਕ ਸੁਣਨ ਬਾਅਦ ਲੋਕਾਂ ਨੇ ਕਾਲ਼ੀ ਨੂੰ ਨਹੀਂ ਦੇਖਿਆ ਸੀ, ਨਾ ਘਰ ਵਿੱਚ, ਨਾ ਗਲ਼ੀ ਵਿੱਚ ਨਾ ਖੇਤਾਂ ਵਿੱਚ। ਉਹ ਇਸ ਤਰ੍ਹਾਂ ਛਿਪਣ ਹੋ ਗਿਆ ਸੀ ਜਿਵੇਂ ਉਹਨੂੰ ਜ਼ਮੀਨ ਨਿਗਲ਼ ਗਈ ਹੋਵੇ।

ਕੁੱਝ ਲੋਕਾਂ ਨੇ ਰਾਤ ਨੂੰ ਇਹ ਖ਼ਬਰ ਫੈਲਾਈ ਕਿ ਉਹਨਾਂ ਨੇ ਕਾਲ਼ੀ ਨੂੰ ਸੂਰਜ ਛਿਪਣ ਸਮੇਂ ਗਿਆਨੋ ਦੀ ਚਿਤਾ ਦੇ ਕੋਲ ਬੈਠਿਆਂ ਦੇਖਿਆ ਸੀ। ਉਹ ਉਹਦੀ ਗਰਮ ਸੁਆਹ ਉੱਤੇ ਝੁੱਕਿਆ ਹੋਇਆ ਸੀ ਅਤੇ ਜਦੋਂ ਉਹ ਉਹਦੀ ਵੱਲ ਵਧੇ ਤਾਂ ਉਹ ਖੜ੍ਹੀ ਫਸਲ ਵਿੱਚ ਲੁਕ ਗਿਆ ਅਤੇ ਫਿਰ ਉਹਦਾ ਕੁੱਝ ਪਤਾ ਨਹੀਂ ਲੱਗਿਆ।

## 48

ਤਿੰਨ ਮਹੀਨੇ ਤੱਕ ਪ੍ਰੀਤੋ ਹਰ ਰੋਜ਼ ਸਵੇਰੇ ਸਵੇਰੇ ਖਬਰ ਸੁਣਾਉਂਦੀ ਰਹੀ ਕਿ ਕਾਲ਼ੀ ਰਾਤ ਨੂੰ ਵੀ ਨਹੀਂ ਆਇਆ। ਲੋਕ ਕੁੱਝ ਦਿਨ ਤੱਕ ਤਾਂ ਇਸ ਖਬਰ ਨੂੰ ਦਿਲਚਸਪੀ ਨਾਲ ਸੁਣਦੇ ਰਹੇ ਪਰ ਗਿਆਨੋ ਦੀ ਯਾਦ ਭੁੱਲਣ ਦੇ ਨਾਲ਼ ਨਾਲ਼ ਕਾਲ਼ੀ ਬਾਰੇ ਵੀ ਉਹਨਾਂ ਦੀ ਜਗਿਆਸਾ ਘੱਟਦੀ ਗਈ।

ਇਕ ਵਾਰ ਕੋਈ ਖਬਰ ਲਿਆਇਆ ਕਿ ਭੋਗਪੁਰ ਅਤੇ ਚਲਾਂਗ ਦੇ ਸਟੇਸ਼ਨਾਂ ਦੇ ਵਿੱਚ ਰੇਲ ਦੇ ਫਾਟਕ ਤੋਂ ਥੋੜ੍ਹੀ ਦੂਰ ਪਰ੍ਹੇ ਰੇਲ ਗੱਡੀ ਦੇ ਪਹੀਏ ਕਿਸੇ ਨੌਜਵਾਨ ਦੇ ਸਿਰ ਅਤੇ ਚਿਹਰੇ ਦੇ ਉੱਪਰੋਂ ਗੁਜ਼ਰੇ ਹਨ ਅਤੇ ਮਿਰਤਕ ਨੂੰ ਪਛਾਣਨਾ ਮੁਸ਼ਕਿਲ ਹੈ ਪਰ ਸੁਣਿਆ ਹੈ ਕਿ ਮਿਰਤਕ ਦਾ ਧੜ ਕਾਲ਼ੀ ਨਾਲ਼ ਮਿਲ਼ਦਾ-ਜੁਲ਼ਦਾ ਹੈ।

ਇਹਤੋਂ ਬਾਅਦ ਖਬਰ ਫੈਲੀ ਕਿ ਤਿੰਨ ਕੋਹ ਦੂਰ ਇਕ ਅੰਨੇ ਖੂਹ ਵਿੱਚੋਂ ਸੜੀ ਹੋਈ ਲਾਸ਼ ਲੱਭੀ ਹੈ। ਕਹਿੰਦੇ ਹਨ ਕਿ ਉਹਦਾ ਹੁਲੀਆ ਕਾਲ਼ੀ ਵਰਗਾ ਸੀ। ਲੋਕਾਂ ਨੇ ਦੋਨੋਂ ਖ਼ਬਰਾਂ ਸੁਣੀਆਂ ਪਰ ਕਿਸੇ ਨੇ ਵੀ ਪੜਤਾਲ ਕਰਨ ਦੀ ਜ਼ਰੂਰਤ ਨਹੀਂ ਸਮਝੀ।

ਖੇਤਾਂ ਵਿੱਚ ਸਰੋਂ ਖਿੜ੍ਹ ਪਈ ਸੀ ਅਤੇ ਕਣਕ ਦੀ ਫਸਲ ਜ਼ਮੀਨ ਤੋਂ ਇਕ ਹੱਥ ਉੱਚੀ ਹੋ ਗਈ ਸੀ। ਗੰਨੇ ਦੇ ਵੇਲਣੇ ਚੱਲਣ ਲੱਗੇ ਸਨ। ਖੜ੍ਹੇ ਪਾਣੀ ’ਤੇ ਕੁਹਰਾ ਜੰਮਣਾ ਸ਼ੁਰੂ ਹੋ ਗਿਆ ਸੀ। ਲੋਕ ਧੂਣੀਆਂ ਦੇ ਦੁਆਲੇ ਬੈਠੇ ਸਰਦੀਆਂ ਦੇ ਮੌਸਮ ਨੂੰ ਕੋਸਦੇ ਹੋਏ ਗਰਮੀਆਂ ਦੇ ਮੌਸਮ ਦੀਆਂ ਸਿਫਤਾਂ ਕਰਦੇ।

ਮੰਗੂ ਦੀ ਮੱਝ ਰਾਤ ਨੂੰ ਠੰਢ ਨਾਲ਼ ਠਰਦੀ ਸੀ। ਇਕ ਦਿਨ ਅਸਮਾਨ ਉੱਤੇ ਬੱਦਲ ਛਾ ਗਏ ਅਤੇ ਹਲਕੀ ਹਲਕੀ ਬੂੰਦਾਬਾਂਦੀ ਹੋਣ ਲੱਗੀ। ਮੰਗੂ ਹੱਥ ਵਿੱਚ ਡਾਂਗ ਫੜ੍ਹੀ ਕਾਲ਼ੀ ਦੀ ਡਿਓਢੀ ਦੇ ਸਾਹਮਣੇ ਆ ਖੜ੍ਹਾ ਹੋਇਆ। ਉਹਨੇ ਅੱਗੇ ਵੱਧ ਕੇ ਤਾਲੇ ਨੂੰ ਹਿਲਾਇਆ। ਉਹਨੂੰ ਜੰਗਾਲ ਲੱਗ ਗਿਆ ਸੀ। ਉਹਨੇ ਗਾਲ੍ਹ ਕੱਢਦਿਆਂ ਡਾਂਗ ਦੇ ਸੁੱਮ ਨਾਲ਼ ਤਾਲਾ ਤੋੜ ਦਿੱਤਾ ਅਤੇ ਕੁੰਡੀ ਖੋਲ੍ਹ ਕੇ ਮੱਝ ਦਾ ਰੱਸਾ ਖੂੰਜੇ ਵਿੱਚ ਪਈ ਚੱਕੀ ਦੇ ਹੱਥੇ ਨਾਲ ਬੰਨ ਕੇ ਦਰਵਾਜ਼ਾ ਫਿਰ ਬੰਦ ਕਰ ਲਿਆ।

****

**ਜਗਦੀਸ਼ ਚੰਦਰ** (23 ਨਵੰਬਰ, 1927 10 ਅਪ੍ਰੈਲ, 1996) : ਹੁਸ਼ਿਆਰਪੁਰ ਜਿਲ਼ੇ ਦੇ ਪਿੰਡ ਘੋੜੇਵਾਹਾ ਵਿੱਚ ਜਨਮੇ ਜਗਦੀਸ਼ ਚੰਦਰ ਨੇ ਅਰਥਸ਼ਾਸ਼ਤਰ ਵਿੱਚ ਐਮ. ਏ. ਕਰਨ ਤੋਂ ਬਾਅਦ ਪਹਿਲਾਂ ਅਕਾਸ਼ਬਾਣੀ ਅਤੇ ਫਿਰ ਪ੍ਰੈਸ ਇਨਫਰਮੇਸ਼ਨ ਬਿਊਰੋ ਵਿੱਚ ਨੌਕਰੀ ਕੀਤੀ। 1978 ਵਿੱਚ ਉਹ ਦੂਰਦਰਸ਼ਨ ਦੇ ਖ਼ਬਰਾਂ ਦੇ ਵਿਭਾਗ ਨਾਲ਼ ਜੁੜੇ ਅਤੇ ਉੱਥੋਂ ਹੀ ਰਿਟਾਇਰ ਹੋਏ। ਜਗਦੀਸ਼ ਚੰਦਰ ਦੀਆਂ ਰਚਨਾਵਾਂ ਸਮਾਜ ਦੇ ਅਣਗੌਲ਼ੇ ਲੋਕਾਂ ਦੇ ਜੀਵਨ ਨੂੰ ਪੇਸ਼ ਕਰਦੀਆਂ ਹਨ। ਅਰਥਸ਼ਾਸ਼ਤਰ ਦੇ ਵਿਦਿਆਰਥੀ ਰਹੇ ਹੋਣ ਕਰਕੇ ਜਗਦੀਸ਼ ਚੰਦਰ ਸਮਾਜ ਦੇ ਔਗੁਣਾਂ ਦੇ ਪਿੱਛੇ ਲੁਕੇ ਆਰਥੱਕ ਕਾਰਨਾਂ ਨੂੰ ਜਾਣਦੇ ਹਨ। ਇਸੇ ਲਈ ਉਹ ਆਪਣੇ ਪਾਤਰਾਂ ਨਾਲ਼ ਭਾਵੁਕ ਸਾਂਝ ਨਹੀਂ ਪਾਉਂਦੇ ਸਗੋਂ ਉਨ੍ਹਾਂ ਤੋਂ ਇਕ ਦੂਰੀ ਬਣਾ ਕੇ ਸਾਹਿਤ ਰਚਨਾ ਕਰਦੇ ਹਨ। ਬਿਨਾਂ ਸ਼ੱਕ ਉਨ੍ਹਾਂ ਦੀ ਹਮਦਰਦੀ ਸਮਾਜ ਦੇ ਦੱਬੇ-ਕੁਚਲ਼ੇ ਲੋਕਾਂ ਨਾਲ਼ ਹੈ। ਉਨ੍ਹਾਂ ਕੋਲ਼ ਆਪਣੇ ਆਲ਼ੇ-ਦੁਆਲ਼ੇ ਦੇ ਯਥਾਰਥ ਨੂੰ ਫੜਨ ਦੀ ਬਰੀਕ ਸਮਝ ਹੈ। ਇਹੀ ਕਾਰਨ ਹੈ ਕਿ ਉਨ੍ਹਾਂ ਦੀਆਂ ਰਚਨਾਵਾਂ ਆਪਣੇ ਦੌਰ ਦੇ ਇਤਿਹਾਸਕ ਦਸਤਾਵੇਜ਼ ਹਨ। ਜਗਦੀਸ਼ ਚੰਦਰ ਦੀਆਂ ਪ੍ਰਮੁੱਖ ਰਚਨਾਵਾਂ ਵਿੱਚ ਹਰੇ ਇਨਕਲਾਬ ਤੋਂ ਪਹਿਲਾਂ ਪੰਜਾਬ ਦੀ ਕਿਸਾਨੀ ਜੀਵਨ ਨੂੰ ਪੇਸ਼ ਕਰਦੀ "ਕਬਹੂ ਨਾ ਛਾਡੇ ਖੇਤ" (1976) ਅਤੇ ਭਾਰਤ ਦੀ ਅਜ਼ਾਦੀ ਤੋਂ ਬਾਅਦ ਦੇ ਚਾਰ ਦਹਾਕਿਆਂ ਵਿਚ ਪੰਜਾਬ ਦੇ ਦਲਿਤਾਂ ਦੇ ਜੀਵਨ ਵਿੱਚ ਆ ਰਹੇ ਬਦਲਾਅ ਦਾ ਦਸਤਾਵੇਜ਼ੀਕਰਨ ਕਰਦੇ ਨਾਵਲਾਂ ਦੀ ਤਿੱਕੜੀ "ਧਰਤੀ ਧਨ ਨਾ ਆਪਣਾ" (1972), "ਨਰਕਕੁੰਡ ਮੇਂ ਬਾਸ" (1994) ਅਤੇ "ਜ਼ਮੀਨ ਅਪਨੀ ਹੀ ਤੋ ਥੀ" (2001) ਸ਼ਾਮਲ ਹੈ।

**ਸੁਖਵੰਤ ਹੁੰਦਲ** (ਜਨਮ : ਜੁਲਾਈ 1956) : ਯੂਨੀਵਰਸਿਟੀ ਆਫ ਬ੍ਰਿਟਿਸ਼ ਕੋਲੰਬੀਆ ਵਿੱਚ ਪੰਜਾਬੀ ਦਾ ਅਧਿਆਪਕ ਸੁਖਵੰਤ ਹੁੰਦਲ ਮੁੱਖ ਤੌਰ 'ਤੇ ਇਕ ਵਾਰਤਕ ਲੇਖਕ ਹੈ।ਹੁਣ ਤੱਕ ਉਹ 50 ਤੋਂ ਵੱਧ ਖੋਜ ਭਰਪੂਰ ਲੇਖ ਲਿਖ ਚੁੱਕਾ ਹੈ।ਪਿਛਲੇ ਕੁਝ ਸਾਲਾਂ ਦੌਰਾਨ ਚਰਚਾ ਵਿੱਚ ਰਹੇ ਉਸ ਦੇ ਲੇਖਾਂ ਵਿੱਚ ਸ਼ਾਮਲ ਹਨ: ਇੰਡੋਕਨੇਡੀਅਨ ਔਰਤਾਂ ਦੇ ਕਤਲਾਂ ਦੀ ਦਾਸਤਾਨ, ਵਿਕੀਪੀਡੀਆ ਇਨਕਲਾਬ ਅਤੇ ਪੰਜਾਬੀ ਵਿਕੀਪੀਡੀਆ, ਕੰਜ਼ਿਊਮਰਿਜ਼ਮ ਅਤੇ ਵਾਤਾਵਰਨ ਦਾ ਨੁਕਸਾਨ, ਫੌਜ ਅਤੇ ਵਾਤਾਵਰਨ ਦਾ ਨੁਕਸਾਨ, ਮੌਜੂਦਾ ਵਿੱਤੀ ਸੰਕਟ ਦੀਆਂ ਜੜ੍ਹਾਂ ਕਿੱਥੇ ਹਨ, ਦੁਨੀਆ ਵਿੱਚ ਅੰਗਰੇਜ਼ੀ ਦਾ ਗਲ਼ਬਾ ਅਤੇ ਵਿਸ਼ਵੀਕਰਨ ਅਤੇ ਵਿਦਿਆ। ਸਾਧੂ ਬਿਨਿੰਗ ਨਾਲ ਰਲ਼ ਕੇ ਲਿਖੀਆਂ ਉਸ ਦੀ ਤਿੰਨ ਕਿਤਾਬਾਂ ਪਿਕਟ ਲਾਈਨ (ਨਾਟਕ ਸੰਗ੍ਰਹਿ), ਸੰਘਰਸ਼ ਦੇ ਸੌ ਵਰ੍ਹੇ: ਕੈਨੇਡਾ ਵਿੱਚ ਪੰਜਾਬੀ ਪ੍ਰਗਤੀਸ਼ੀਲ ਲਹਿਰ (ਵਾਰਤਕ) ਅਤੇ ਕੈਨੇਡਾ ਵਿੱਚ ਭਾਰਤੀਆਂ ਨੇ ਵੋਟ ਦਾ ਹੱਕ ਕਿਵੇਂ ਲਿਆ (ਵਾਰਤਕ) ਛਪ ਚੁੱਕੀਆਂ ਹਨ। ਉਸ ਨੇ ਕੁੱਝ ਹੋਰ ਸਾਥੀਆਂ ਨਾਲ ਮਿਲ ਕੇ ਸਾਧੂ ਸਿੰਘ ਧਾਮੀ ਦੇ ਮਸ਼ਹੂਰ ਨਾਵਲ ਮਲੂਕਾ ਦਾ ਪੰਜਾਬੀ ਵਿੱਚ ਅਨੁਵਾਦ ਕੀਤਾ ਸੀ। ਉਹ 1980 ਤੋਂ 1986 ਤੱਕ ਮੈਗਜ਼ੀਨ 'ਵਤਨੋਂ ਦੂਰ' ਦਾ ਸਹਿ-ਸੰਪਾਦਕ ਰਿਹਾ ਹੈ ਅਤੇ 1989 ਤੋਂ ਹੁਣ ਤੱਕ ਮੈਗਜ਼ੀਨ 'ਵਤਨ' ਦਾ ਸਹਿ-ਸੰਪਾਦਕ ਹੈ।ਉਸ ਦੀਆਂ ਬਹੁਤੀਆਂ ਲਿਖਤਾਂ ਉਸ ਦੇ ਬਲਾਗ (sukhwanthundal.wordpress.com) 'ਤੇ ਪੜ੍ਹੀਆਂ ਜਾ ਸਕਦੀਆਂ ਹਨ।

**ਦਸਤਕ ਪ੍ਰਕਾਸ਼ਨ, ਲੁਧਿਆਣਾ** ₹ 250/-